੧ੳ ਸਤਿਗੁਰਪ੍ਰਸਾਦਿ॥

# ਜਪੁ ਜੀ ਸੰਦੇਸ਼

ਅਰਥਾਤ

ਸ੍ਰੀ ਗੁਰੂ ਨਾਨਕ ਦੇਵ ਜੀ ਰਚਿਤ **ਜਪੁ ਜੀ ਸਾਹਿਬ**
ਵਿਚ ਆਏ ਵਿਸ਼ਿਆਂ ਦੀ ਗੁਰਮਤਿ ਅਨੁਸਾਰ ਵਿਆਖਿਆ
ਤਥਾ
ਉਸ ਦਾ ਵਿਗਿਆਨਕ, ਦਾਰਸ਼ਨਿਕ ਅਤੇ ਅਧਿਆਤਮਕ
ਦ੍ਰਿਸ਼ਟੀਕੋਣ ਤੋਂ ਟੀਕਾ

*ਵਿਆਖਿਆਕਾਰ :*
**ਪ੍ਰੋ. ਫ਼ੈਸਰ ਸੋਹਣ ਸਿੰਘ ਗਲੌਤ੍ਰਾ**
*M.A., B.T., Gyani*



**ਸਿੰਘ ਬ੍ਰਦਰਜ਼**
**ਅੰਮ੍ਰਿਤਸਰ**

JAPU JI SANDESH

[A scientific, philosophical and spiritual interpretation of Guru Nanak's classic *Japu Ji*]

*by*

PROF. SOHAN SINGH GALHOTRA



ISBN 81-7205-409-2

*ਸਿੰਘ ਬ੍ਰਦਰਜ਼ ਵੱਲੋਂ*

ਪਹਿਲੀ ਵਾਰ ਅਗਸਤ 2008

**ਮੁੱਲ : 60-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com

*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ




## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ
## 300 ਸਾਲਾ ਗੁਰਤਾ-ਗੱਦੀ ਦਿਵਸ
## ਨੂੰ ਸਮਰਪਿਤ

# ਧੰਨਵਾਦ

*ਉਸ ਕਰਤਾ ਪੁਰਖ ਦਾ*
*ਜਿਸ ਨੇ ਇਹ ਪੁਸਤਕ ਲਿਖਣ ਲਈ*
*ਬਲ ਤਥਾ ਬੁੱਧੀ ਦੀ ਦਾਤ ਬਖ਼ਸ਼ੀ*
*ਤਥਾ*
*ਉਹਨਾਂ ਪ੍ਰੇਮੀਆਂ ਦਾ ਜੋ ਨਿਰਾ ਉਤਸ਼ਾਹ ਹੀ ਨਹੀਂ ਦੇਂਦੇ,*
*ਸਗੋਂ ਸੈਂਕੜਿਆਂ ਦੀ ਗਿਣਤੀ ਵਿਚ ਦਾਸ ਦੀਆਂ ਪੁਸਤਕਾਂ*
*ਖ਼ਰੀਦ ਕੇ ਸੰਗਤ ਵਿਚ ਮੁਫ਼ਤ ਵੰਡਦੇ ਹਨ।*

—ਸੋਹਣ ਸਿੰਘ ਗਲੌਂਤ੍ਰਾ

# ਪੁਸਤਕ ਵਿਚ ਛੁਪੇ ਅਮੋਲਕ ਰਤਨਾਂ ਦਾ ਟਿਕਾਣਾ

# ਮੁਖ ਸ਼ਬਦ

*ਜਪੁ ਜੀ ਸੰਦੇਸ਼* ਪ੍ਰੋਫ਼ੈਸਰ ਸੋਹਣ ਸਿੰਘ ਗਲੌਂਤ੍ਰਾ ਦੀ ਪੰਜਾਬੀ ਜਗਤ ਨੂੰ ਇਕ ਵਡਮੁੱਲੀ ਦੇਣ ਹੈ। ਇਸ ਕੰਮ ਦੀ ਪੂਰਤੀ ਵਿਚ ਲੇਖਕ ਸਤਿਗੁਰ ਸੱਚੇ ਪਾਤਿਸ਼ਾਹ ਦੀ ਵਿਸ਼ੇਸ਼ ਕਿਰਪਾ ਦਾ ਪਾਤਰ ਹੋਇਆ ਹੈ।

'ਜਪੁ ਜੀ' ਪੰਜਾਬੀ ਸਾਹਿਤ ਵਿਚ 'ਬਾਈਬਲ' ਦਾ ਦਰਜਾ ਰੱਖਦੀ ਹੈ। ਇਹ ਉਹ ਮਹਾਨ ਅਗੰਮੀ ਸੋਮਾ ਹੈ, ਜਿਸ ਵਿੱਚੋਂ ਉੱਚੇ ਕੌਮੀ ਆਚਰਨ ਦੇ ਅੰਕੁਰ ਫੁੱਟਦੇ ਹਨ, ਜਿਸ ਵਿੱਚੋਂ ਪੰਜਾਬੀ ਸਭਿਆਚਾਰ ਆਪਣੀ ਨਵੇਕਲੀ ਨੁਹਾਰ ਗ੍ਰਹਿਣ ਕਰਦਾ ਹੈ। ਜਿਸ ਵਿੱਚੋਂ ਮਨੁੱਖਤਾ ਨੂੰ ਸੁਖ-ਸ਼ਾਂਤੀ ਤੇ ਆਸਥਾ-ਵਿਸ਼ਵਾਸ ਦਾ ਦੁਰਲੱਭ ਸੰਦੇਸ਼ ਪ੍ਰਾਪਤ ਹੁੰਦਾ ਹੈ। ਇਹ ਬਾਣੀ ਉਹ ਟਕਸਾਲੀ ਸ਼ਬਦ ਹੈ, ਜਿਸ ਤੋਂ

**ਕੀਤਾ ਪਸਾਉ ਏਕੋ ਕਵਾਉ ॥**
**ਤਿਸ ਤੇ ਹੋਏ ਲਖ ਦਰੀਆਉ ॥**

'ਜਪੁ ਜੀ' ਉਹ ਅਦੁੱਤੀ ਰਚਨਾ ਹੈ, ਜਿਸ ਬਾਰੇ ਹੁਣ ਤਕ ਬਹੁਤ ਸਾਰੀਆਂ ਭਾਸ਼ਾਵਾਂ ਵਿਚ ਬਹੁਤ ਕੁਝ ਲਿਖਿਆ ਗਿਆ ਹੈ, ਲਿਖਿਆ ਜਾ ਰਿਹਾ ਹੈ ਤੇ ਲਿਖਿਆ ਜਾਏਗਾ। ਇਸ ਦੇ ਅਗੰਮੀ ਸਰੋਵਰ ਵਿਚ ਮਨੁੱਖ ਮਾਤਰ ਨੂੰ ਹਰ ਵੇਲੇ ਨਿਤਾਪ੍ਰਤਿ ਤੇ ਨਿਰੰਤਰ, ਸਦੀਵ ਕਾਲ ਪ੍ਰਯੰਤ, ਆਤਮਿਕ ਤੇ ਸਾਹਿਤਕ ਇਸ਼ਨਾਨ ਕਰਦੇ ਰਹਿਣ ਦੀ ਆਵੱਸ਼ਕਤਾ ਬਣੀ ਰਹੇਗੀ। ਇਸੇ ਵਿਚ ਹੀ ਮਨੁੱਖਤਾ ਦੇ ਕਲਿਆਨ ਦਾ ਭੇਤ ਲੁਕਿਆ ਹੋਇਆ ਹੈ।

ਲੇਖਕ ਨਾਲ ਮੇਰਾ ਪੁਰਾਣਾ ਮੈਤਰੀ ਸੰਬੰਧ ਚਲਿਆ ਆ ਰਿਹਾ ਹੈ। ਮਿਹਨਤ ਤੇ ਲਗਨ ਨਾਲ ਮਨੁੱਖ ਕੀ ਨਹੀਂ ਕਰ ਸਕਦਾ ? ਪਿਛਲੇ 8-10 ਸਾਲ ਵਿਚ ਪ੍ਰੋਫ਼ੈਸਰ ਗਲੌਂਤ੍ਰਾ ਨੇ 'ਭਗਵਤ ਗੀਤਾ', 'ਜ਼ਫ਼ਰਨਾਮਾ', 'ਸੁਖਮਨੀ ਸਾਹਿਬ', 'ਜ਼ਿੰਦਗੀਨਾਮਾ', 'ਦੀਵਾਨੇ ਗੋਇਆ' ਆਦਿ ਧਾਰਮਿਕ ਰਚਨਾਵਾਂ ਦੀ ਵਿਆਖਿਆ ਵਜੋਂ ਪੁਸਤਕਾਂ ਲਿਖੀਆਂ ਹਨ, ਜੋ ਪਾਠਕਾਂ ਦੁਆਰਾ ਚੰਗੀਆਂ ਸਾਲਾਹੀਆਂ ਗਈਆਂ ਹਨ।

*ਜਪੁ ਜੀ ਸੰਦੇਸ਼* ਇਸੇ ਲੜੀ ਦੀ 'ਸ਼ਾਹਕਾਰ' ਰਚਨਾ ਹੈ। ਮੇਰਾ ਵਿਸ਼ਵਾਸ ਹੈ ਕਿ ਲੇਖਕ ਦੀ ਇਹ ਘਾਲ ਕਮਾਈ ਗੁਰੂ-ਦਰ 'ਤੇ ਪ੍ਰਵਾਨ ਹੋਵੇਗੀ ਅਤੇ ਪੰਜਾਬੀ ਪਾਠਕਾਂ ਦੀ ਪ੍ਰਸੰਸਾ ਦਾ ਪਾਤਰ ਵੀ ਬਣੇਗੀ।

ਇਸ ਪੁਸਤਕ ਵਿਚ ਵਿਸ਼ੇਸ਼ ਵਾਧਾ ਇਹ ਹੈ ਕਿ ਇਸ ਵਿਚ ਪਹਿਲੀ ਵਾਰ 'ਜਪੁ ਜੀ' ਨੂੰ ਹੀ ਨਹੀਂ, ਸਗੋਂ ਸਮੁੱਚੀ ਗੁਰਬਾਣੀ ਨੂੰ ਸ਼ੁੱਧ ਉਚਾਰਣ ਦੇ ਢੰਗ ਨਾਲ ਪੜ੍ਹਨ ਦੀ ਵਿਧੀ ਸਰਲ ਬੋਲੀ ਵਿਚ ਸਮਝਾਈ ਗਈ ਹੈ। 'ਜਪੁ ਜੀ' ਦੇ ਅਰਥਾਂ ਦਾ

ਬੋਧ ਲੇਖਕ ਨੂੰ ਲੰਮੇ ਅਭਿਆਸ ਤੇ ਪਠਨ-ਪਾਠਨ ਦੇ ਤਜਰਬੇ ਨਾਲ ਹਾਸਲ ਹੋਇਆ ਹੈ। ਇਸ ਦਾ ਵਿਹਾਰਕ ਪੱਖ ਸ਼ਲਾਘਾਯੋਗ ਹੈ। ਮੈਂ ਇਹ ਦੋ ਸ਼ਬਦ ਆਪਣੇ ਇਕ ਸੁਹਿਰਦ ਮਿੱਤਰ ਦੇ ਚੰਗੇ ਕੰਮ ਦੀ ਨਿਮਾਣੀ ਜਿਹੀ ਸਰਾਹੁਣਾ ਵਜੋਂ ਲਿਖਣ ਵਿਚ ਜਿਥੇ ਖ਼ੁਸ਼ੀ ਪ੍ਰਤੀਤ ਕਰਦਾ ਹਾਂ, ਉਥੇ ਗੁਰੂ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਉਹਨਾਂ ਨੂੰ ਬਲ, ਬੁੱਧੀ ਤਥਾ ਆਯੂ ਪ੍ਰਾਪਤ ਹੋਵੇ ਤਾਕਿ ਉਹ ਇਸੇ ਤਰ੍ਹਾਂ ਆਪਣੀ ਕਲਮ ਦੁਆਰਾ ਮਨੁੱਖ ਜਾਤੀ ਦੀ ਸੇਵਾ ਕਰਦੇ ਰਹਿਣ।

*ਦਾਸ,*

**ਦੀਵਾਨ ਸਿੰਘ (ਡਾ.)**

ਗੁਰੂ ਨਾਨਕ ਦੇਵ ਯੂਨੀਵਰਸਿਟੀ,

ਮਿਤੀ 11-5-1979 ਸ੍ਰੀ ਅੰਮ੍ਰਿਤਸਰ

# ਆਰੰਭਕ ਬੇਨਤੀ

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚੀ ਹੋਈ ਜਪੁ ਜੀ ਸਾਹਿਬ ਭਾਵੇਂ ਆਕਾਰ ਵਿਚ ਬਹੁਤ ਵੱਡੀ ਨਹੀਂ, ਪਰ ਇਸ ਵਿਚ ਅਮੋਲਕ ਖ਼ਜ਼ਾਨਾ ਛੁਪਿਆ ਹੋਇਆ ਹੈ। ਇਹ ਵਿਚਾਰਾਂ ਦਾ ਇਕ ਅਥਾਹ ਸਮੁੰਦਰ ਹੈ। ਜਿੰਨਾ ਕੋਈ ਇਸ ਦੀ ਗਹਿਰਾਈ ਵਿਚ ਜਾਂਦਾ ਹੈ, ਉਤਨਾ ਹੀ ਉਹ ਵਧੇਰੇ ਕੀਮਤੀ ਰਤਨਾਂ ਨੂੰ ਪ੍ਰਾਪਤ ਕਰਦਾ ਹੈ ਜਾਂ ਇਉਂ ਕਹੋ, ਜਪੁ ਜੀ ਸਾਹਿਬ ਵਿਚਾਰ ਰੂਪੀ ਅਸੰਖਾਂ ਤਾਰਿਆਂ ਨਾਲ ਭਰਿਆ ਹੋਇਆ ਅਨੰਤ ਆਕਾਸ਼ ਹੈ। ਜਿਵੇਂ ਆਕਾਸ਼ ਭਾਵੇਂ ਇਕ ਹੈ, ਪਰ ਉਸ ਦਾ ਆਕਾਰ ਹਰ ਵਿਅਕਤੀ ਲਈ ਅੱਡਰਾ ਹੈ। ਜਿੰਨੀ ਕਿਸੇ ਦੀ ਨਜ਼ਰ ਤੇਜ਼ ਹੈ, ਓਨਾ ਹੀ ਉਸ ਨੂੰ ਆਕਾਸ਼ ਵੱਡਾ ਨਜ਼ਰ ਆਉਂਦਾ ਹੈ, ਤਥਾ ਉਸ ਵਿਚ ਓਨੇ ਹੀ ਵੱਧ ਤਾਰੇ ਦਿੱਸਦੇ ਹਨ। ਇਸੇ ਤਰ੍ਹਾਂ ਜਿੰਨੀ ਕਿਸੇ ਦੀ ਬੁੱਧੀ ਤੇਜ਼ ਹੈ, ਓਨੇ ਹੀ ਉਸ ਨੂੰ ਜਪੁ ਜੀ ਸਾਹਿਬ ਵਿਚ ਵੱਧ ਅਨਮੋਲ ਰਤਨ ਨਜ਼ਰ ਆਉਂਦੇ ਹਨ।

ਦੂਸਰੇ, ਜਿਵੇਂ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦੀ ਸਰਾਂ ਵਾਲੇ ਪਾਸਿਓਂ ਉਤਾਰੀ ਗਈ ਤਸਵੀਰ ਹੋਰ ਤਰ੍ਹਾਂ ਦੀ ਹੁੰਦੀ ਹੈ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਖਿੱਚੀ ਗਈ ਤਸਵੀਰ ਹੋਰ ਤਰ੍ਹਾਂ ਦੀ। ਘੰਟੇ ਘਰ ਵਾਲੀ ਬਾਹੀ ਤੋਂ ਲਈ ਗਈ ਫੋਟੋ ਵਿਚ ਸ੍ਰੀ ਹਰਿਮੰਦਰ ਸਾਹਿਬ ਦਾ ਪੁਲ ਸੱਜੇ ਪਾਸੇ ਨਜ਼ਰ ਆਉਂਦਾ ਹੈ, ਪਰ ਸਾਹਮਣੀ ਬਾਹੀ ਵੱਲੋਂ ਲਈ ਗਈ ਫੋਟੋ ਵਿਚ ਇਹੋ ਪੁਲ ਖੱਬੇ ਪਾਸੇ ਦਿੱਸਦਾ ਹੈ। ਗੱਲ ਕੀ, ਦਰਬਾਰ ਸਾਹਿਬ ਦੇ ਅਨੇਕਾਂ ਰੂਪ ਦੇਖਣ ਵਿਚ ਆਉਂਦੇ ਹਨ। ਇਸੇ ਤਰ੍ਹਾਂ ਹਰ ਟੀਕਾਕਾਰ ਦਾ ਦ੍ਰਿਸ਼ਟੀਕੋਣ ਅਲੱਗ ਅਲੱਗ ਹੁੰਦਾ ਹੈ। ਕੋਈ ਟੀਕਾਕਾਰ ਜਪੁ ਜੀ ਸਾਹਿਬ ਨੂੰ ਆਤਮਿਕ ਪੱਖ ਤੋਂ ਵੇਖਦਾ ਹੈ ਤੇ ਕੋਈ ਰੂਪਕ ਨਜ਼ਰੀਏ ਤੋਂ। ਕੋਈ ਦਾਰਸ਼ਨਿਕ ਪਹਿਲੂ ਤੋਂ ਵੇਖਦਾ ਹੈ ਤੇ ਕੋਈ ਸਾਹਿਤਕ ਦ੍ਰਿਸ਼ਟੀ ਤੋਂ। ਇਹੋ ਕਾਰਨ ਹੈ ਕਿ ਭਾਵੇਂ ਸ੍ਰੀ ਜਪੁ ਜੀ ਸਾਹਿਬ ਦੇ 300 ਤੋਂ ਵਧੀਕ ਟੀਕੇ ਲਿਖੇ ਜਾ ਚੁੱਕੇ ਹਨ, ਪਰ ਉਹ ਆਪਸ ਵਿਚ ਕਈ ਗੱਲਾਂ ਵਿਚ ਵੱਖ-ਵੱਖ ਹਨ।

ਇਸੇ ਤਰ੍ਹਾਂ ਪਾਠਕਾਂ ਦੇ ਦ੍ਰਿਸ਼ਟੀਕੋਣ, ਤਥਾ ਬੁੱਧੀ ਜਾਂ ਰੁਚੀ ਵਿਚ ਭਿੰਨਤਾ ਹੁੰਦੀ ਹੈ। ਕਿਸੇ ਨੂੰ ਕਿਸੇ ਸਮੇਂ ਕੋਈ ਟੀਕਾ ਪਸੰਦ ਆਉਂਦਾ ਹੈ ਤੇ ਕਿਸੇ ਨੂੰ ਕੋਈ। ਬੁੱਧੀ, ਦ੍ਰਿਸ਼ਟੀਕੋਣ ਅਤੇ ਰੁਚੀ ਦੀ ਭਿੰਨਤਾ ਦੇ ਕਾਰਨ, ਜਦ ਤਕ ਇਹ ਸ੍ਰਿਸ਼ਟੀ ਹੈ, ਨਿੱਤ ਨਵੇਂ ਟੀਕੇ ਹੋਂਦ ਵਿਚ ਆਉਂਦੇ ਰਹਿਣਗੇ ਅਤੇ ਇਹ ਭਿੰਨਤਾ ਵੀ ਜਾਰੀ ਰਹੇਗੀ। ਪਰ ਇਹ ਭਿੰਨਤਾ ਅਜਿਹੀ ਨਹੀਂ ਹੋਣੀ ਚਾਹੀਦੀ, ਜੋ ਸਾਨੂੰ ਗੁਰੂ ਸਾਹਿਬ ਦੇ ਆਸ਼ੇ ਤਥਾ ਗੁਰਮਤਿ ਤੋਂ ਦੂਰ ਲੈ ਜਾਵੇ। ਜਿੰਨਾ ਕੋਈ ਟੀਕਾਕਾਰ ਗੁਰਬਾਣੀ ਤਥਾ ਗੁਰੂਆਂ

ਦੇ ਸਹੀ ਇਤਿਹਾਸ ਦਾ ਗਿਆਤਾ ਹੁੰਦਾ ਹੈ, ਉਤਨਾ ਹੀ ਉਹ ਆਪਣੇ ਟੀਕੇ ਵਿਚ ਸਫਲ ਹੁੰਦਾ ਹੈ।

ਦਾਸ ਨਾ ਤਾਂ ਬਹੁਤਾ ਗੁਰੂ ਘਰ ਦੇ ਇਤਿਹਾਸ ਤੋਂ ਜਾਣੂ ਹੈ ਤੇ ਨਾ ਹੀ ਪੂਰਨ ਤੌਰ 'ਤੇ ਗੁਰਬਾਣੀ ਤੋਂ ਵਾਕਫ਼। ਹਾਂ, ਇਹ ਠੀਕ ਹੈ ਕਿ ਹਿਸਾਬ ਤਥਾ ਸਾਇੰਸ ਦਾ ਵਿਦਿਆਰਥੀ ਹੋਣ ਦੇ ਨਾਤੇ, ਦਾਸ ਕੁਝ ਸਾਲਾਂ ਤੋਂ ਬਾਣੀ ਦੀ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਵਿਆਖਿਆ ਕਰਦਾ ਆ ਰਿਹਾ ਹੈ। ਸ੍ਰੋ ਸੰਗਤਾਂ ਦੀ ਪ੍ਰੇਰਨਾ ਸਦਕਾ ਪਿਛਲੇ ਸਾਲ *ਸੁਖਮਨੀ ਸੰਦੇਸ਼* ਦੇ ਨਾਮ ਥੱਲੇ ਸ੍ਰੀ ਸੁਖਮਨੀ ਸਾਹਿਬ ਦਾ ਟੀਕਾ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਪੇਸ਼ ਕੀਤਾ ਸੀ। ਉਸ ਦੀ ਸ਼ਲਾਘਾ ਨੇ ਹੁਣ ਜਪੁ ਜੀ ਸਾਹਿਬ ਦੇ ਵਿਚਾਰਾਂ ਨੂੰ ਉਸੇ ਢੰਗ ਨਾਲ ਪੇਸ਼ ਕਰਨ ਦਾ ਉਤਸ਼ਾਹ ਦਿੱਤਾ ਹੈ। ਪਰ ਜਪੁ ਜੀ ਸਾਹਿਬ ਅਤੇ ਸੁਖਮਨੀ ਸਾਹਿਬ ਦੀ ਰਚਨਾ ਵਿਚ ਬੜਾ ਅੰਤਰ ਹੈ। ਜਿਥੇ ਸੁਖਮਨੀ ਸਾਹਿਬ ਵਿਚ ਕਿਸੇ ਇਕ ਵਿਚਾਰ ਉਪਰ ਪੂਰੀ ਦੀ ਪੂਰੀ ਅਸ਼ਟਪਦੀ ਅਰਥਾਤ 80 ਪੰਕਤੀਆਂ ਹਨ, ਉਥੇ ਜਪੁ ਜੀ ਸਾਹਿਬ ਦੀ ਇਕ ਇਕ ਪੰਕਤੀ ਆਪਣੇ ਵਿਚ ਬੜਾ ਕੁਝ ਲੁਕਾਈ ਬੈਠੀ ਹੈ। ਇਸ ਦੇ ਇਕ ਇਕ ਸ਼ਬਦ ਦੀ ਵਿਆਖਿਆ ਬੜੀ ਮਿਹਨਤ ਮੰਗਦੀ ਹੈ। "ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ" ਦੇ ਕਥਨ ਅਨੁਸਾਰ ਦੂਜਿਆਂ ਨੂੰ ਵੇਖ ਕੇ ਜਪੁ ਜੀ ਸਾਹਿਬ ਰੂਪੀ ਆਕਾਸ਼ ਵਿਚ ਛਲਾਂਗ ਤਾਂ ਲਗਾ ਦਿੱਤੀ ਹੈ, ਪਰ ਹੁਣ ਪਤਾ ਲੱਗਾ ਹੈ ਕਿ ਮੇਰੇ ਵਰਗੇ ਕੀਟ ਲਈ ਗੁਰੂ ਨਾਨਕ ਸਾਹਿਬ ਦੇ ਆਸ਼ੇ ਤਕ ਪਹੁੰਚਣਾ ਕਿੱਡਾ ਮੁਸ਼ਕਿਲ ਹੈ।

ਇਸ ਮਹਾਨ ਕਾਰਜ ਵਿਚ ਦਾਸ ਦਾ ਕੁਝ ਵੀ ਨਹੀਂ। ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੈ, ਸ਼ਬਦਾਂ ਦੇ ਅਰਥਾਂ ਲਈ ਕੋਸ਼ਾਂ ਦਾ ਸਹਾਰਾ ਲਿਆ ਗਿਆ ਹੈ, ਲਿਖਣ ਦਾ ਬਲ ਨਿਰੰਕਾਰ ਦਾ ਹੈ ਅਤੇ ਉਤਸ਼ਾਹ ਸੰਗਤ ਦਾ। ਬਾਕੀ ਰਿਹਾ ਲਿਖਣ-ਢੰਗ, ਅਰਥਾਤ ਬਾਣੀ ਦੇ ਭਾਵ ਨੂੰ ਸਮਝਾਣ ਲਈ ਸੰਸਾਰਕ ਉਦਾਹਰਣਾਂ ਦੇਣਾ, ਇਹ ਵੀ ਗੁਰਬਾਣੀ ਦੀ ਦੇਣ ਹੈ। ਇਹ ਵੱਲ "ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥" ਤਥਾ "ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ" ਵਰਗੇ ਸ਼ਬਦਾਂ ਤੋਂ ਸਿੱਖਿਆ ਹੈ; ਜਿਨ੍ਹਾਂ ਵਿਚ ਗੁਰੂ ਸਾਹਿਬ ਤਥਾ ਭਗਤ ਜਨ ਆਪਣੇ ਕਥਨਾਂ ਨੂੰ ਸੰਸਾਰੀ ਮਿਸਾਲਾਂ ਦੇ ਕੇ ਸਮਝਾਉਂਦੇ ਹਨ।

ਗੱਲ ਕੀ, ਇਸ ਟੀਕੇ ਵਿਚ ਜੇ ਕੋਈ ਸ਼ੁਭ ਗੁਣ ਹਨ ਤਾਂ ਉਹ ਮੈਨੂੰ ਉਪਰ ਲਿਖੇ ਸੋਮਿਆਂ ਤੋਂ ਪ੍ਰਾਪਤ ਹੋਏ ਹਨ ਅਤੇ ਜਿਥੇ ਕਿਧਰੇ ਊਣਤਾ ਹੈ, ਉਹ ਮੇਰੀ ਹੈ।

**ਸੋਹਣ ਸਿੰਘ ਗਲੌਂੜ੍ਹਾ**

888-8, ਕੂਚਾ ਕੰਧਾਰੀਆਂ,
ਨਿਮਕ ਮੰਡੀ, ਅੰਮ੍ਰਿਤਸਰ

# ਸ੍ਰੀ ਗੁਰੂ ਨਾਨਕ ਦੇਵ ਜੀ
# ਤੇ
# ਉਹਨਾਂ ਦੀ ਰਚਨਾ 'ਜਪੁ ਜੀ'

ਸਿੱਖ ਧਰਮ ਦੇ ਬਾਨੀ, ਸ੍ਰੀ ਜਪੁ ਜੀ ਸਾਹਿਬ ਦੇ ਕਰਤਾ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਸੰਨ 1469 ਵਿਚ ਕੱਤਕ ਦੀ ਪੂਰਨਮਾਸ਼ੀ ਵਾਲੇ ਸ਼ੁਭ ਦਿਹਾੜੇ, ਸੰਮਤ 1526 ਵਿਚ ਲਾਹੌਰ (ਪਾਕਿਸਤਾਨ) ਤੋਂ ਕੋਈ 48 ਮੀਲ ਦੂਰ, ਰਾਏ ਭੋਇ ਦੀ ਤਲਵੰਡੀ ਨਾਮੇ ਛੋਟੇ ਜਿਹੇ ਕਸਬੇ (ਜੋ ਅੱਜ ਕੱਲ ਆਪ ਦੇ ਨਾਮ 'ਤੇ ਨਾਨਕਿਆਣਾ (ਨਾਨਕ ਦਾ ਘਰ ਜਾਂ ਨਨਕਾਣਾ ਸਾਹਿਬ ਨਾਲ ਪ੍ਰਸਿੱਧ ਹੈ) ਵਿਚ, ਮਹਿਤਾ ਕਾਲੂ ਚੰਦ ਵੇਦੀ ਖੱਤਰੀ ਦੇ ਘਰ, ਮਾਤਾ ਤ੍ਰਿਪਤਾ ਦੀ ਕੁੱਖ ਤੋਂ ਪੈਦਾ ਹੋਏ। ਉਸ ਸਮੇਂ ਸਮੁੱਚੇ ਭਾਰਤ ਵਿਚ ਤੇ ਖ਼ਾਸ ਕਰਕੇ ਪੰਜਾਬ ਵਿਚ ਭਾਰੀ ਉਪੱਦਰ ਹੋ ਰਿਹਾ ਸੀ, ਸਭ ਥਾਂ ਲੁੱਟ-ਘਸੁੱਟ ਤੇ ਆਪੋ-ਧਾਪੀ ਪਈ ਹੋਈ ਸੀ, ਕੀ ਰਾਜਾ ਤੇ ਕੀ ਪਰਜਾ, ਕੋਈ ਆਪਣੇ ਧਰਮ ਨੂੰ ਨਹੀਂ ਪਛਾਣਦਾ ਸੀ। ਭਾਈ ਗੁਰਦਾਸ ਜੀ ਉਸ ਸਮੇਂ ਦੇ ਨਕਸ਼ੇ ਨੂੰ ਪ੍ਰਗਟ ਕਰਨ ਲਈ ਲਿਖਦੇ ਹਨ: ਸਾਰੇ ਜਗਤ ਵਿਚ ਖ਼ੁਦੀ, ਬਖੀਲੀ, ਤਕੱਬਰੀ ਤੇ ਖਿੱਚੋਤਾਣ ਹੋ ਰਹੀ ਸੀ। ਹਿੰਦੂ, ਮੁਸਲਮਾਨ ਵੇਦਾਂ-ਕਤੇਬਾਂ ਨੂੰ ਭੁਲਾ ਕੇ, ਲਾਲਚ ਦੇ ਅਧੀਨ ਹੋ ਕੇ ਸ਼ੈਤਾਨਾਂ ਵਾਲੇ ਕੰਮ ਕਰ ਰਹੇ ਸਨ। ਬ੍ਰਾਹਮਣ ਅਤੇ ਮੁਲਾਣੇ, ਜਿਨ੍ਹਾਂ ਦਾ ਕੰਮ ਲੋਕਾਂ ਨੂੰ ਰੱਬ ਵੱਲ ਪ੍ਰੇਰਣਾ ਸੀ, ਆਪ ਹੀ ਸੱਚੇ ਮਾਲਿਕ ਨੂੰ ਛੱਡ ਕੇ ਆਪਸ ਵਿਚ ਖਹਿ ਖਹਿ ਕੇ ਮਰ ਰਹੇ ਸਨ।[1]

ਗੱਲ ਕੀ ਸਾਰੇ ਜਗਤ ਵਿਚ ਗਿਲਾਨੀ ਛਾਈ ਹੋਈ ਸੀ। ਸਭ ਇਕ ਦੂਜੇ ਤੋਂ ਨੱਕ ਵੱਟ ਰਹੇ ਸਨ। ਕਿਧਰੇ ਚਾਰ ਵਰਣਾਂ (ਖੱਤਰੀ, ਬ੍ਰਾਹਮਣ, ਵੈਸ਼ ਤੇ ਸ਼ੂਦਰ) ਦਾ ਆਪਸ ਵਿਚ ਝਗੜਾ ਸੀ। ਕਿਧਰੇ ਚਾਰ ਆਸ਼ਰਮਾਂ (ਬ੍ਰਹਮਚਾਰੀ, ਗ੍ਰਿਹਸਤੀ, ਬਾਨ ਪ੍ਰਸਤੀ ਅਤੇ ਸੰਨਿਆਸੀ) ਦਾ ਵਿਤਕਰਾ ਪਿਆ ਸੀ ਅਤੇ ਇਸੇ ਤਰ੍ਹਾਂ ਜੋਗੀਆਂ ਵਿਚ ਬਾਰ੍ਹਾਂ ਅਤੇ ਸੰਨਿਆਸੀਆਂ ਵਿਚ ਦਸ ਫ਼ਿਰਕੇ ਚੱਲ ਪਏ ਸਨ। ਬ੍ਰਾਹਮਣਾਂ ਨੇ ਵੇਦਾਂ-ਸ਼ਾਸਤ੍ਰਾਂ ਦੇ ਵਾਦ-ਵਿਵਾਦ ਛੇੜ ਕੇ ਥਾਂ ਥਾਂ ਦੁਫਾੜ ਪਾ ਰੱਖੀ ਸੀ। ਧਾਗੇ, ਤਵੀਤ, ਟੂਣੇ, ਜੰਤ੍ਰ-ਮੰਤ੍ਰ ਆਦਿ ਦਾ ਜਾਲ ਸਾਰੇ ਪਾਸੇ ਫੈਲਿਆ ਹੋਇਆ ਸੀ ਤੇ ਲੋਕ ਭਰਮਾਂ-ਭੁਲੇਖਿਆਂ ਦਾ ਸ਼ਿਕਾਰ ਹੋ ਗਏ ਸਨ।[2]

---

1. ਵਾਰ ਪਹਿਲੀ, ਪਉੜੀ 21.
2. ਵਾਰ ਪਹਿਲੀ, ਪਉੜੀ 19.

ਥਾਂ ਥਾਂ ਖੋਹੋ-ਮੋਹੀ ਹੋ ਰਹੀ ਸੀ। ਕੋਈ ਹੱਕ, ਨ-ਹੱਕ ਨੂੰ ਨਹੀਂ ਪਛਾਣਦਾ ਸੀ। ਲੋਕ ਪਰਾਏ ਧਨ ਉਪਰ ਐਉਂ ਪੈਂਦੇ ਸਨ, ਜਿਵੇਂ ਕੁੱਤਾ ਮੁਰਦਾਰ ਉਪਰ। ਰਾਜੇ ਪਾਪ ਅਰਥਾਤ ਅਤਿ ਜ਼ੁਲਮ ਕਰ ਰਹੇ ਸਨ। ਉਹ ਬਜਾਇ ਪਰਜਾ ਦੀ ਰੱਖਿਆ ਕਰਨ ਦੇ ਉਲਟਾ ਉਸ ਨੂੰ ਲੁੱਟ ਰਹੇ ਸਨ। ਪਰਜਾ ਵੀ ਅਗਿਆਨਤਾ ਵੱਸ ਅੰਨ੍ਹੀ ਹੋਈ ਹੋਈ ਸੀ, ਝੂਠ ਤਥਾ ਫ਼ਰੇਬ ਵਿਚ ਗ੍ਰਸੀ ਹੋਈ ਸੀ ਅਤੇ ਜਿਹੜੇ ਥੋੜ੍ਹੇ ਬਹੁਤ ਧਰਮੀ ਪੁਰਸ਼ ਸਨ, ਉਹ ਪਰਬਤਾਂ 'ਤੇ ਜਾ ਕੇ ਛੁਪ ਬੈਠੇ ਸਨ। ਗੱਲ ਕੀ, ਜਗਤ ਦੇ ਜੀਵਾਂ ਦਾ ਕਲਿਆਣ ਕਰਨ ਵਾਲਾ ਕੋਈ ਨਜ਼ਰ ਨਹੀਂ ਆਉਂਦਾ ਸੀ।[1]

ਇਹ ਸੀ ਉਸ ਸਮੇਂ ਭਾਰਤਵਾਸੀਆਂ ਦੀ ਦਸ਼ਾ, ਜਦ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਸੰਸਾਰ ਵਿਚ ਆਏ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਦੀ ਜੋ ਕਲਮੀ ਤਸਵੀਰ ਖਿੱਚੀ ਹੈ, ਉਹ ਵੀ ਰਤਾ ਵੇਖੀਏ। ਆਪ ਫ਼ੁਰਮਾਂਦੇ ਹਨ :

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥**
**ਹਉ ਭਾਲਿ ਵਿਕੁੰਨੀ ਹੋਈ॥**
**ਆਧੇਰੈ ਰਾਹੁ ਨ ਕੋਈ॥**
**ਵਿਚਿ ਹਉਮੈ ਕਰਿ ਦੁਖੁ ਰੋਈ॥**
**ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥** *(ਵਾਰ ਮਾਝ, ਮ: ੧, ਪੰਨਾ 145)*

ਕਈ ਧਰਮਾਂ ਦਾ ਵਿਸ਼ਵਾਸ ਹੈ, ਤਥਾ ਗੀਤਾ ਦੇ ਚੌਥੇ ਅਧਿਆਇ ਦੇ ਸੱਤਵੇਂ ਸ਼ਲੋਕ ਵਿਚ ਲਿਖਿਆ ਹੈ ਕਿ ਸੰਸਾਰ ਵਿਚ ਜਿਥੇ ਕਿਥੇ ਧਰਮ ਦੀ ਗਿਲਾਨੀ ਹੁੰਦੀ ਹੈ ਅਰਥਾਤ ਅਧਰਮ ਫੈਲਦਾ ਹੈ ਤਾਂ ਉਹ ਨਿਰੰਕਾਰ ਆਪ ਕਿਸੇ ਰੂਪ ਵਿਚ ਉਸ ਥਾਂ ਉਪਰ ਪ੍ਰਗਟ ਹੁੰਦਾ ਹੈ ਜਾਂ ਕਿਸੇ ਉੱਚ ਆਤਮਾ ਨੂੰ ਭੇਜਦਾ ਹੈ ਅਤੇ ਅਸੀਂ ਇਹ ਵੀ ਜਾਣਦੇ ਹਾਂ ਕਿ ਜਿੱਡਾ ਵੱਡਾ ਰੋਗ ਹੋਵੇ, ਉਤਨੇ ਹੀ ਵੱਡੇ ਡਾਕਟਰ ਨੂੰ ਸੱਦਿਆ ਜਾਂਦਾ ਹੈ। ਅਥਵਾ ਜਿੰਨੀ ਵੱਡੀ ਇਲਾਕੇ ਵਿਚ ਅਰਾਜਕਤਾ (indiscipline) ਹੋਵੇ, ਸਰਕਾਰ ਵੱਲੋਂ ਉਤਨਾ ਹੀ ਵੱਡਾ ਅਫ਼ਸਰ ਭੇਜਿਆ ਜਾਂਦਾ ਹੈ। ਸੋ ਐਸੇ ਸਮੇਂ ਉਸ ਨਿਰੰਕਾਰ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੰਸਾਰ ਵਿਚ ਭੇਜਿਆ ਜਾਣਾ ਸਿੱਧ ਕਰਦਾ ਹੈ ਕਿ ਆਪ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਕਥਨ "ਸਭ ਤੇ ਵਡਾ ਸਤਿਗੁਰੁ ਨਾਨਕੁ" ਅਨੁਸਾਰ ਸੱਚਮੁੱਚ ਹੀ ਸਭ ਤੋਂ ਵੱਡੇ ਸਨ। "ਮੇਰਾ ਬੈਦੁ ਗੁਰੂ ਗੋਵਿੰਦਾ" ਅਨੁਸਾਰ ਆਪ ਇਕ ਮਹਾਨ ਵੈਦ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕੋਮਲ ਹਿਰਦਾ ਜੀਵਾਂ ਨੂੰ ਹਰ ਤਰ੍ਹਾਂ ਦੇ ਰੋਗਾਂ ਵਿਚ ਗ੍ਰਸਿਆ ਵੇਖ ਕੇ ਅਜਿਹਾ ਦ੍ਰਵਿਆ ਕਿ ਆਪ ਨੇ ਰੋਗੀ ਸੰਸਾਰ ਨੂੰ ਨਾਮ ਦੇ ਦਾਰੂ ਨਾਲ ਠੀਕ ਕਰਨ ਲਈ ਦੇਸ ਦੀ ਚਾਰ ਵਾਰ ਪੈਦਲ ਯਾਤਰਾ ਕੀਤੀ। ਇਹ ਯਾਤਰਾਵਾਂ ਸਿੱਖ ਜਗਤ ਵਿਚ ਉਦਾਸੀਆਂ ਦੇ ਨਾਮ ਨਾਲ ਪ੍ਰਸਿੱਧ ਹਨ।

ਪਹਿਲੀ ਉਦਾਸੀ ਵਿਚ ਆਪ ਸੁਲਤਾਨਪੁਰੋਂ ਲਾਹੌਰ ਤੇ ਉਥੋਂ ਤਲਵੰਡੀ ਪਹੁੰਚੇ

1. ਵਾਰ ਪਹਿਲੀ, ਪਉੜੀ 29 ਤੇ 30.

ਤੇ ਫਿਰ ਹਰਿਦਵਾਰ, ਬਨਾਰਸ, ਗਯਾ, ਕਾਮ ਰੂਪ (ਬੰਗਾਲ) ਆਦਿ ਤੋਂ ਹੁੰਦੇ ਹੋਏ ਜਗਨਨਾਥ ਪੁਰੀ ਤਕ ਗਏ।

ਦੂਜੀ ਉਦਾਸੀ ਵਿਚ ਆਪ ਨੇ ਦੱਖਣੀ ਭਾਰਤ ਅਤੇ ਕੁਝ ਪੂਰਬੀ ਇਲਾਕਿਆਂ, ਜਿਹਾ ਕਿ ਰਾਮੇਸ਼ਵਰ, ਸੰਗਲਾ ਦੀਪ, ਬੰਬਈ, ਉਜੈਨ, ਦਵਾਰਕਾ, ਸੋਮਨਾਥ, ਜੂਨਾ ਗੜ੍ਹ, ਸੁਦਾਮਾ ਪੁਰੀ ਤੇ ਅਜਮੇਰ, ਪੁਸ਼ਕਰ, ਗੋਕਲ, ਮਥੁਰਾ, ਬਿੰਦਰਾਬਨ, ਕੁਰਖੇਤਰ ਆਦਿ ਨੂੰ ਭਾਗ ਲਾਏ।

ਤੀਸਰੀ ਉਦਾਸੀ ਵਿਚ ਆਪ ਸਿਆਲਕੋਟ, ਜੰਮੂ, ਵੈਸ਼ਨੋ ਦੇਵੀ ਆਦਿ ਸਥਾਨਾਂ ਤੋਂ ਹੁੰਦੇ ਹੋਏ ਕਸ਼ਮੀਰ ਗਏ ਅਤੇ ਉਥੋਂ ਅੱਗੇ ਸੁਮੇਰ ਪਰਬਤ ਪਹੁੰਚੇ।

ਚੌਥੀ ਉਦਾਸੀ ਵਿਚ ਆਪ ਪਾਕਪਟਨ, ਤੁਲੰਬਾ, ਮੱਕਾ ਮਦੀਨਾ, ਬਗ਼ਦਾਦ, ਤਹਿਰਾਨ, ਬੁਖ਼ਾਰਾ, ਸਮਰਕੰਦ ਹੁੰਦੇ ਹੋਏ ਕਾਬਲ ਦੇ ਰਸਤੇ ਹਸਨ ਅਬਦਾਲ (ਪੰਜਾ ਸਾਹਿਬ) ਪਹੁੰਚੇ, ਜਿਥੇ ਆਪ ਸੈਦਪੁਰ ਹੁੰਦੇ ਹੋਏ ਕਰਤਾਰਪੁਰ ਆ ਗਏ।

ਗੱਲ ਕੀ, ਆਪ ਨੇ ਅਗਿਆਨਤਾ ਦੇ ਖੂਹ ਵਿਚ ਗੋਤੇ ਖਾ ਰਹੇ ਤਥਾ ਵਿਸ਼ੇ-ਵਿਕਾਰਾਂ ਦੀ ਭੱਠੀ ਵਿਚ ਜਲੰਦਿਆਂ ਦੀ ਰੱਖਿਆ ਕਰਨ ਲਈ, ਤਥਾ ਉਹਨਾਂ ਦੀ ਪੀੜਾ ਨੂੰ ਹਰਨ ਲਈ, ਘਰ ਦਾ ਸੁਖ ਤਿਆਗਿਆ। ਉੱਤਰ ਵਿਚ ਸੁਮੇਰ ਪਰਬਤ ਤੋਂ ਲੈ ਕੇ ਦੱਖਣ ਵਿਚ ਸੰਗਲਾਦੀਪ ਅਰਥਾਤ ਲੰਕਾ ਤਕ, ਪੂਰਬ ਵਿਚ ਕਾਮਰੂਪ ਤੋਂ ਲੈ ਕੇ ਪੱਛਮ ਵਿਚ ਮੱਕੇ ਮਦੀਨੇ ਤਕ, ਜਿਥੇ ਜਿਥੇ ਆਪ ਨੂੰ ਰੋਗੀ ਨਜ਼ਰ ਆਇਆ, ਉਸ ਦੇ ਪਾਸ ਪਹੁੰਚੇ।

ਆਪ ਨੇ ਅਨੇਕਾਂ ਮਲਕ ਭਾਗੋ ਵਰਗੇ, ਜਨਤਾ ਦੀ ਰੱਤ ਪੀਣ ਵਾਲਿਆਂ, ਤਥਾ ਸੱਜਣ ਦੇ ਭੇਸ ਵਿਚ ਯਾਤਰੀਆਂ ਨੂੰ ਲੁੱਟਣ ਵਾਲੇ ਠੱਗਾਂ ਨੂੰ ਸੁਧਾਰਿਆ। ਆਪ ਨੇ ਅਣਗਿਣਤ ਕ੍ਰੋਧ ਦੀ ਅੱਗ ਵਿਚ ਸੜ ਰਹੇ ਹਮਜ਼ਾ ਗੌਂਸ ਵਰਗੇ ਤਪੀਆਂ ਦੀ ਤਪਸ਼ ਨੂੰ ਠਾਰਿਆ, ਬੇਅੰਤ ਵਲੀ ਕੰਧਾਰੀ ਵਰਗੇ ਹੰਕਾਰ ਵਿਚ ਮੱਤੇ ਫ਼ਕੀਰਾਂ ਦਾ ਗਰਬ ਨਿਵਾਰਿਆ ਤਥਾ ਕਾਮ ਦੇ ਫੰਧੇ ਵਿਚ ਫਸਾਣ ਵਾਲੀਆਂ ਨੂਰ ਸ਼ਾਹ ਵਰਗੀਆਂ ਜਾਦੂਗਰਨੀਆਂ ਤਥਾ ਕੌਡੇ ਵਰਗੇ ਰਾਕਸ਼ਾਂ ਨੂੰ ਸੁਧਾਰਿਆ।

ਆਪ ਦੇ ਸਮੇਂ ਭਾਰਤ ਵਿਚ ਇਸਤਰੀਆਂ ਦੀ ਦਸ਼ਾ ਬੜੀ ਭੈੜੀ ਸੀ, ਇਹਨਾਂ ਦਾ ਸਮਾਜ ਵਿਚ ਕੋਈ ਸਤਿਕਾਰ ਨਹੀਂ ਸੀ, ਉਹਨਾਂ ਨੂੰ ਪੈਰ ਦੀ ਜੁੱਤੀ ਸਮਝਿਆ ਜਾਂਦਾ ਸੀ। ਆਪ ਪਹਿਲੇ ਭਾਰਤੀ ਸਨ, ਜਿਨ੍ਹਾਂ ਨੇ ਉਹਨਾਂ ਦੇ ਹੱਕ ਵਿਚ ਆਵਾਜ਼ ਉਠਾਂਦੇ ਹੋਏ ਕਿਹਾ:

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

*(ਵਾਰ ਆਸਾ, ਮ: ੧, ਪੰਨਾ 473)*

ਦਗ਼ਾ, ਫ਼ਰੇਬ, ਠੱਗੀ, ਚੋਰੀ ਤਥਾ ਪਾਪ ਨਾਲ ਇਕੱਠੀ ਕੀਤੀ ਮਾਇਆ ਵਿੱਚੋਂ ਕੁਝ ਰਕਮ ਧਰਮ-ਅਰਥ, ਦਾਨ-ਪੁੰਨ ਤਥਾ ਲੰਗਰ ਆਦਿ ਦੇ ਕਾਰਜਾਂ ਉਪਰ ਖ਼ਰਚ ਕੇ ਵਾਹ ਵਾਹ ਲੈਣ ਵਾਲਿਆਂ ਅਥਵਾ ਸਵਰਗ ਦੀ ਆਸ ਰੱਖਣ ਵਾਲਿਆਂ ਨੂੰ ਸਿੱਧੇ ਰਸਤੇ ਪਾਉਣ ਵਾਸਤੇ ਆਪ ਫ਼ੁਰਮਾਂਦੇ ਹਨ:

**ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥**
**ਅਗੈ ਵਸਤੁ ਸਿਵਾਣੀਐ ਪਿਤਰੀ ਚੋਰ ਕਰੇਇ ॥**
**ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥**
**ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥** *(ਵਾਰ ਆਸਾ, ਮ: ੧, ਪੰਨਾ 472)*

ਅਰਥਾਤ ਜੋ ਬੰਦਾ ਚੋਰੀ ਦਾ ਧਨ ਪਿੱਤਰਾਂ ਨਮਿੱਤ ਅਰਪਣ ਕਰਦਾ ਹੈ, ਉਹ ਆਪ ਤਾਂ ਚੋਰ ਹੁੰਦਾ ਹੀ ਹੈ, ਨਾਲ ਪਿੱਤਰਾਂ ਨੂੰ ਵੀ ਚੋਰ ਬਣਾਉਂਦਾ ਹੈ। ਨਹੀਂ ਨਹੀਂ, ਉਹ ਉਸ ਬ੍ਰਾਹਮਣ ਜਾਂ ਭਾਈ ਨੂੰ ਵੀ ਸਜ਼ਾ ਦਾ ਭਾਗੀ ਬਣਾਉਂਦਾ ਹੈ, ਜਿਸ ਦੇ ਰਾਹੀਂ ਉਹ ਆਪਣੇ ਵੱਲੋਂ ਧਰਮ ਕਾਰਜ ਕਰਦਾ ਹੈ।

ਹਿੰਦੂ ਤਥਾ ਮੁਸਲਿਮ ਗ੍ਰਿਹਸਤੀਆਂ ਅਤੇ ਸੰਨਿਆਸੀਆਂ ਨੂੰ, ਜੋ ਦਇਆ, ਸੰਤੋਖ, ਜਤ-ਸਤ ਆਦਿ ਗੁਣਾਂ ਨੂੰ ਗ੍ਰਹਿਣ ਕਰਨ ਦੀ ਬਜਾਇ ਕੇਵਲ ਧਾਰਮਿਕ ਚਿੰਨ੍ਹਾਂ ਨੂੰ ਹੀ ਧਾਰਨ ਕਰਕੇ ਸੰਤੁਸ਼ਟ ਹੋ ਜਾਂਦੇ ਹਨ, ਤਥਾ ਆਪਣੇ ਆਪ ਨੂੰ ਮੰਜ਼ਿਲ ਉਪਰ ਪੁੱਜਿਆ ਸਮਝਦੇ ਹਨ, ਉਹਨਾਂ ਦੀ ਭੁੱਲ ਦਰਸਾਣ ਲਈ ਆਪ ਫ਼ੁਰਮਾਂਦੇ ਹਨ :

(ੳ) **ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥** *(ਵਾਰ ਆਸਾ, ਮ: ੧, ਪੰਨਾ 471)*

(ਅ) **ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥**
**ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥**
**ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥**
**ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥** *(ਵਾਰ ਮਾਝ, ਮ: ੧, ਪੰਨਾ 140)*

(ੲ) **ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥**
**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥** *(ਜਪੁ ਜੀ, ਪੰਨਾ 6)*

ਆਪ ਦੀ ਬਾਣੀ ਵਿਚ ਬੜਾ ਜ਼ੋਰ ਹੈ। ਆਪ ਨੇ ਮਹਾਨ ਸਚਿਆਈਆਂ ਨੂੰ ਤਥਾ ਅਮੋਲਕ ਸਿੱਖਿਆਵਾਂ ਨੂੰ ਨਿੱਕੇ ਨਿੱਕੇ ਵਾਕਾਂ ਵਿਚ ਅਜਿਹੇ ਢੰਗ ਨਾਲ ਗੁੰਦਿਆ ਹੈ ਕਿ ਮਾਨੋ ਕੁੱਜੇ ਵਿਚ ਸਮੁੰਦਰ ਬੰਦ ਕਰ ਦਿੱਤਾ ਹੈ। ਇਹ ਵਾਕ ਅਜਿਹੀ ਸਰਲ, ਸੰਗੀਤ-ਮਈ ਅਤੇ ਦਿਲ-ਟੁੰਬਵੀਂ ਬੋਲੀ ਵਿਚ ਹਨ ਕਿ ਇਕ ਵਾਰ ਸੁਣਨ ਨਾਲ ਯਾਦ ਦੀ ਤਖ਼ਤੀ ਉਪਰ ਸਦਾ ਲਈ ਉਕਰੇ ਜਾਂਦੇ ਹਨ। ਇਹੋ ਕਾਰਨ ਹੈ ਕਿ ਆਪ ਦੇ ਗੁੰਦੇ ਹੋਏ ਇਹ ਹਾਰ ਪੰਜਾਬ ਦੇ ਹਰ ਬੱਚੇ, ਬੁੱਢੇ, ਪੜ੍ਹੇ ਅਤੇ ਅਨ-ਪੜ੍ਹੇ ਦੇ ਕੰਠ ਸ਼ੋਭ ਰਹੇ ਹਨ।

ਇਹ ਵਾਕ ਨਿਰੀ ਆਪ ਦੀ ਪ੍ਰਤਿਭਾ ਨੂੰ ਹੀ ਨਹੀਂ ਪ੍ਰਗਟਾਉਂਦੇ, ਸਗੋਂ ਅੱਜ ਵੀ ਸਾਡੇ ਜੀਵਨ-ਮਾਰਗ ਨੂੰ ਆਪਣੀ ਸੁੰਦਰ ਰੌਸ਼ਨੀ ਨਾਲ ਉਜਿਆਲਾ ਕਰ ਕੇ, ਸਾਨੂੰ ਠੇਡਿਆਂ ਠੋਕਰਾਂ ਤੋਂ ਬਚਾਂਦੇ ਹਨ, ਤਥਾ ਢੱਠੇ ਮਨਾਂ ਨੂੰ ਢਾਰਸ ਦੇਂਦੇ ਹਨ। ਨਮੂਨੇ ਵਜੋਂ ਦੇਖੀਏ :

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥** *(ਜਪੁ ਜੀ, ਪੰਨਾ 1)*

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥** *(ਜਪੁ ਜੀ, ਪੰਨਾ 1)*

ਸੁਣਿਐ ਅੰਧੇ ਪਾਵਹਿ ਰਾਹੁ ॥ *(ਜਪੁ ਜੀ, ਪੰਨਾ 3)*

ਆਪੇ ਬੀਜਿ ਆਪੇ ਹੀ ਖਾਹੁ ॥ *(ਜਪੁ ਜੀ, ਪੰਨਾ 4)*

ਜੋ ਤੁਧੁ ਭਾਵੈ ਸਾਈ ਭਲੀ ਕਾਰ ॥... *(ਜਪੁ ਜੀ, ਪੰਨਾ 4)*

...ਮਨਿ ਜੀਤੈ ਜਗੁ ਜੀਤੁ ॥ *(ਜਪੁ ਜੀ, ਪੰਨਾ 6)*

ਕਉਣੁ ਜਾਣੈ ਪੀਰ ਪਰਾਈ ॥ *(ਬਿਲਾਵਲੁ ਮ: ੧, ਪੰਨਾ 795)*

ਰੋਟੀਆ ਕਾਰਣਿ ਪੂਰਹਿ ਤਾਲ ॥ *(ਵਾਰ ਆਸਾ, ਮ: ੧, ਪੰਨਾ 465)*

ਆਪੁ ਗਵਾਈਐ ਤਾ ਸਹੁ ਪਾਈਐ... ॥ *(ਤਿਲੰਗ ਮ: ੧, ਪੰਨਾ 722)*

ਦੁਖੁ ਦਾਰੂ ਸੁਖੁ ਰੋਗੁ ਭਇਆ ॥ *(ਵਾਰ ਆਸਾ, ਮ: ੧, ਪੰਨਾ 469)*

ਨਾਨਕ ਦੁਖੀਆ ਸਭੁ ਸੰਸਾਰੁ ॥ *(ਵਾਰ ਰਾਮਕਲੀ, ਮ: ੧, ਪੰਨਾ 954)*

ਸਹੁ ਵੇ ਜੀਆ ਅਪਣਾ ਕੀਆ ॥ *(ਵਾਰ ਆਸਾ, ਮ: ੧, ਪੰਨਾ 467)*

ਸਚ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥ *(ਵਾਰ ਆਸਾ, ਮ: ੧, ਪੰਨਾ 468)*

ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥
*(ਵਾਰ ਆਸਾ, ਮ: ੧, ਪੰਨਾ 470)*

ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥
*(ਵਾਰ ਆਸਾ, ਮ: ੧, ਪੰਨਾ 474)*

ਵਿਣੁ ਕਰਮਾ ਕਿਛੁ ਪਾਈਐ ਨਾਹੀ... ॥ *(ਤਿਲੰਗ ਮ: ੧, ਪੰਨਾ 722)*

ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥ *(ਵਾਰ ਆਸਾ, ਮ: ੧, ਪੰਨਾ 470)*

ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥
*(ਵਾਰ ਆਸਾ, ਮ: ੧, ਪੰਨਾ 472)*

ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥
*(ਵਾਰ ਆਸਾ, ਮ: ੧, ਪੰਨਾ 474)*

ਸੀਸਿ ਨਿਵਾਈਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥
*(ਵਾਰ ਆਸਾ, ਮ: ੧, ਪੰਨਾ 470)*

ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥
*(ਆਸਾ ਮ: ੧, ਪੰਨਾ 417)*

## ਜਪੁ ਜੀ ਸਾਹਿਬ

ਇਸ ਛੋਟੇ ਜਿਹੇ ਲੇਖ ਵਿਚ ਗੁਰੂ ਸਾਹਿਬ ਦੀ ਸਮੁੱਚੀ ਬਾਣੀ ਬਾਬਤ ਲਿਖਣਾ ਬੜਾ ਅਸੰਭਵ ਹੈ, ਸੋ ਇਥੇ ਕੇਵਲ ਆਪ ਦੀ ਹਰਮਨ ਪਿਆਰੀ ਬਾਣੀ ਜਪੁ ਜੀ ਸੰਬੰਧੀ ਥੋੜੀ ਜਿੰਨੀ ਜਾਣਕਾਰੀ ਦਿੱਤੀ ਜਾਂਦੀ ਹੈ।

ਜਪੁ ਜੀ ਸਾਹਿਬ ਇਕ ਰੱਬੀ ਨਾਦ ਹੈ, ਇਹ ਇਕ ਇਲਾਹੀ ਸੰਗੀਤ ਹੈ। ਇਹ

ਉਸ ਨਿਰੰਕਾਰ ਦੀ ਉਸਤਤਿ ਅਰਥਾਤ ਸਿਫ਼ਤਿ-ਸਾਲਾਹ ਦਾ, ਤਥਾ ਬ੍ਰਹਮ ਵਿਚਾਰ ਦਾ ਗੀਤ ਹੈ। ਇਹ ਉਹ ਬ੍ਰਿਛ ਹੈ, ਜੋ ੧ਓ ਦੇ ਮੂਲ ਤੋਂ ਅਥਵਾ ਬੀਜ ਤੋਂ ਉਪਜਿਆ ਹੈ ਅਤੇ ਜਿਸ ਦੀਆਂ ਸ਼ਾਖ਼ਾਂ, ਪੱਤੇ, ਫੁੱਲ ਅਤੇ ਫਲ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੱਤਰੇ ਪੱਤਰੇ ਉਪਰ ਸੁਭਾਇਮਾਨ ਹਨ, ਅਰਥਾਤ ਇਹ ਬਾਣੀ ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੋਮਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਈਆਂ ਸਭ ਬਾਣੀਆਂ ਇਸੇ ਚਸ਼ਮੇ ਵਿੱਚੋਂ ਨਿਕਲਦੀਆਂ ਹਨ, ਜਾਂ ਇਉਂ ਕਹਿ ਲਓ ਕਿ ਇਹ ਬਾਣੀ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਰ, ਤੱਤ ਜਾਂ ਨਿਚੋੜ ਹੈ।

ਜਪੁ ਜੀ ਸਾਹਿਬ ਉਹ ਧੁਰਾ ਜਾਂ ਕਿੱਲੀ ਹੈ, ਜਿਸ ਦੇ ਇਰਦ-ਗਿਰਦ ਬਾਕੀ ਦੇ ਸਭ ਗੁਰੂਆਂ ਤਥਾ ਭਗਤਾਂ ਦੇ ਵਿਚਾਰ ਘੁੰਮਦੇ ਹਨ। ਇਸ ਵਿਚ ਧਰਮ ਦੇ ਸਭ ਮੂਲਕ ਸਿਧਾਂਤ ਸਮਾਏ ਹੋਏ ਹਨ, ਅਰਥਾਤ ਇਹ ਬਾਣੀ ਗੁਰਮਤਿ ਦੀ ਆਤਮਾ ਹੈ। ਗੁਰਮਤਿ ਦੀ ਜਿੰਦ-ਜਾਨ ਹੈ।

ਇਹ ਬਾਣੀ ਜੀਵ-ਆਤਮਾ ਨੂੰ ਪਰਮਾਤਮਾ ਨਾਲ ਜੋੜਨ ਦੀ ਕੁੰਜੀ ਹੈ। ਇਸ ਵਿਚ ਪ੍ਰਭੂ ਰੂਪੀ ਪਤੀ ਦੇ ਸਰੂਪ, ਗੁਣਾਂ, ਟਿਕਾਣੇ ਤਥਾ ਉਸ ਦੀ ਰਚਨਾ ਦਾ, ਉਸ ਦੇ ਅਣਗਿਣਤ ਭੰਡਾਰਿਆਂ, ਉਸ ਦੇ ਸੁੰਦਰ ਮਹਿਲਾਂ ਅਤੇ ਅਦਭੁੱਤ ਦਰਬਾਰ ਦਾ ਅਜਿਹੇ ਦਿਲ-ਟੁੰਬਵੇਂ ਢੰਗ ਨਾਲ ਵਰਣਨ ਹੈ ਕਿ ਜੀਵ ਰੂਪੀ ਇਸਤਰੀ ਵਿਚ ਉਸ ਅਣਡਿੱਠੇ ਪਿਆਰੇ ਲਈ ਪਿਆਰ ਉਛਾਲੇ ਮਾਰਨ ਲੱਗ ਪੈਂਦਾ ਹੈ। ਉਸ ਵਿਚ ਪਿਆਰੇ ਨੂੰ ਮਿਲਣ ਦੀ ਇੱਛਾ ਜਾਗ ਪੈਂਦੀ ਹੈ।

ਜਪੁ ਜੀ ਸਾਹਿਬ ਵਿਚ ਉਹਨਾਂ ਵਿਧੀਆਂ ਦਾ ਵਿਸਥਾਰ ਪੂਰਬਕ ਹਾਲ ਹੈ, ਜਿਨ੍ਹਾਂ ਦੀ ਪਾਲਣਾ ਕਰਨ ਨਾਲ ਜੀਵ-ਆਤਮਾ ਅਤੇ ਪਰਮਾਤਮਾ ਵਿਚ ਪਈ ਹੋਈ ਹਉਮੈ ਦੀ ਕੂੜੀ ਪਾਲ ਟੁੱਟ ਜਾਂਦੀ ਹੈ। ਇਸ ਵਿਚ ਉਸ ਮਾਰਗ ਦਾ, ਉਹਨਾਂ ਪਉੜੀਆਂ (Steps) ਦਾ ਜ਼ਿਕਰ ਹੈ, ਜਿਸ ਉਪਰ ਚੱਲ ਕੇ ਅਥਵਾ ਜਿਨ੍ਹਾਂ ਉਪਰ ਚੜ੍ਹ ਕੇ ਪ੍ਰਭੂ ਦੇ ਦਰਬਾਰ ਪਹੁੰਚਿਆ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਿਰੀਰਾਗ ਦੇ ਆਰੰਭ ਤੋਂ ਪਹਿਲਾਂ ਪੂਰਨ ਜਪੁ ਜੀ ਸਾਹਿਬ, ਰਹਿਰਾਸ ਦੇ 9 ਸ਼ਬਦਾਂ ਅਤੇ ਕੀਰਤਨ ਸੋਹਿਲੇ ਦੇ 5 ਸ਼ਬਦਾਂ ਦਾ ਅੰਕਿਤ ਕਰਨਾ ਤਥਾ ਭਾਈ ਗੁਰਦਾਸ ਜੀ ਦਾ ਪਹਿਲੀ ਵਾਰ ਦੀ 38ਵੀਂ ਪਉੜੀ ਦੀ ਇਹ ਪੰਕਤੀ ਕਿ "ਸੋ ਦਰੁ ਆਰਤੀ ਗਾਵੀਐ, ਅੰਮ੍ਰਿਤ ਵੇਲੇ ਜਾਪੁ ਉਚਾਰਾ" ਸਿੱਧ ਕਰਦਾ ਹੈ ਕਿ ਇਸ ਬਾਣੀ ਦਾ ਪਾਠ ਗੁਰੂ ਸਾਹਿਬ ਦੇ ਸਮੇਂ ਤੋਂ ਹੀ ਹਰ ਸਿੱਖ ਅੰਮ੍ਰਿਤ ਵੇਲੇ ਕਰਦਾ ਸੀ ਅਤੇ ਇਸੇ ਕਰਕੇ ਸੰਸਾਰ ਵਿਚ ਕੋਈ ਵਿਰਲਾ ਹੀ ਗੁਰਸਿੱਖ ਜਾਂ ਗੁਰੂ ਨਾਨਕ ਦੇਵ ਜੀ ਦਾ ਉਪਾਸ਼ਕ ਅਜਿਹਾ ਹੋਵੇਗਾ, ਜਿਸ ਦੇ ਘਰ ਵਿਚ ਇਸ ਬਾਣੀ ਦਾ ਸਵੇਰੇ ਅੰਮ੍ਰਿਤ ਵੇਲੇ ਪਾਠ ਨਾ ਹੁੰਦੇ ਹੋਵੇ।

ਗੱਲ ਕੀ, ਇਹ ਬਾਣੀ ਸਿੱਖਾਂ ਦਾ ਆਤਮਿਕ ਭੋਜਨ ਹੈ।

•

# ਜਪੁ ਜੀ ਸੰਦੇਸ਼

## *ਮੂਲ ਮੰਤ੍ਰ*

### ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

***ਪਦ ਅਰਥ :*** ੧ਓ—(ਇਕ ਓਅੰਕਾਰ) ਉਹ ਇਕ, ਨਿਰ-ਆਕਾਰ, ਨਿਰਗੁਣ, ਸਰਗੁਣ ਪਾਰਬ੍ਰਹਮ। ਸਤਿ—ਇਸ ਦਾ ਸੰਸਕ੍ਰਿਤ ਰੂਪ 'ਸਤਯ' ਹੈ, ਜਿਸ ਦਾ ਅਰਥ ਹੈ—ਹੋਂਦ ਵਾਲਾ, ਸਦਾ ਅਟੱਲ ਰਹਿਣ ਵਾਲਾ। ਕਰਤਾ—ਹਰ ਕਾਰ-ਵਿਹਾਰ ਦੇ ਕਰਨ ਵਾਲਾ। ਪੁਰਖੁ—ਸਭ ਵਿਚ ਪਰੀਪੂਰਨ, ਸਰਬ-ਵਿਆਪਕ। ਅਕਾਲ—ਜਿਸ 'ਤੇ ਕਾਲ (ਮੌਤ ਜਾਂ ਸਮੇਂ) ਦਾ ਅਸਰ ਨਾ ਹੋਵੇ। ਮੂਰਤਿ—ਸਰੂਪ। ਅਜੂਨੀ—ਜੂਨੀ ਤੋਂ ਰਹਿਤ, ਜੋ ਗਰਭ ਜੋਨ ਵਿਚ ਨਾ ਆਵੇ। ਸੈਭੰ—(ਸ੍ਵਯੰ + ਭੂ)—ਆਪਣੇ ਆਪ ਤੋਂ ਹੋਣ ਵਾਲਾ। ਗੁਰ ਪ੍ਰਸਾਦਿ—ਉਸ ਗੁਰੂ ਦੀ ਕ੍ਰਿਪਾ ਨਾਲ।

***ਪੂਰਨ ਅਰਥ :*** ਉਹ ਨਿਰ-ਆਕਾਰ ਪ੍ਰਭੂ, ਜਿਸ ਦਾ ਇਹ ਸਭ ਆਕਾਰ ਅਰਥਾਤ ਪਸਾਰਾ ਹੈ, ਇਕ ਹੈ। ਉਸ ਦੀ ਹੋਂਦ, ਉਸ ਦੀ ਹਸਤੀ, ਸਦੀਵੀ ਅਤੇ ਅਟੱਲ ਹੈ। ਉਹ ਹਰ ਕਾਰਜ, ਹਰ ਕਾਰ-ਵਿਹਾਰ ਦੇ ਕਰਨ ਵਾਲਾ ਹੈ। ਉਹ ਸਭ ਵਿਚ ਪਰੀ-ਪੂਰਨ ਹੈ, ਸਭ ਵਿਚ ਵਿਆਪਕ ਹੈ। ਉਹ ਡਰ ਰਹਿਤ ਹੈ, ਉਸ ਨੂੰ ਕਿਸੇ ਦਾ ਡਰ ਨਹੀਂ, ਉਹ ਵੈਰ ਰਹਿਤ ਹੈ, ਅਰਥਾਤ ਉਸ ਦਾ ਕਿਸੇ ਨਾਲ ਵੈਰ ਨਹੀਂ। ਉਸ ਦੇ ਸਰੂਪ ਉਪਰ ਕਾਲ ਅਰਥਾਤ ਸਮੇਂ ਜਾਂ ਮੌਤ ਦਾ ਕੋਈ ਅਸਰ ਨਹੀਂ, ਅਰਥਾਤ ਨਾ ਉਸ ਨੇ ਕਦੇ ਬੁੱਢਾ ਹੋਣਾ ਹੈ, ਤੇ ਨਾ ਕਦੇ ਉਸ ਦਾ ਵਿਨਾਸ਼ ਹੋਵੇਗਾ। ਉਹ ਗਰਭ ਜੋਨ ਵਿਚ ਨਹੀਂ ਆਉਂਦਾ, ਉਸ ਦੀ ਹੋਂਦ ਆਪਣੇ ਆਪ ਤੋਂ ਹੋਈ ਹੈ। (ਉਹ ਹੀ ਮੇਰਾ ਗੁਰੂ ਹੈ। ਮੈਂ) ਐਸੇ ਗੁਰੂ ਦੀ ਕ੍ਰਿਪਾ ਨਾਲ (ਇਹ ਕੁਝ ਕਿਹਾ ਹੈ, ਤਥਾ ਅੱਗੋਂ ਕਹਿਣ ਜਾਂ ਲਿਖਣ ਲੱਗਾ ਹਾਂ।

*ਨੋਟ :* ਇਹ ਪੰਕਤੀ ਜਿਸ ਨੂੰ ਮੂਲ ਮੰਤ੍ਰ ਕਿਹਾ ਜਾਂਦਾ ਹੈ, ਉਪਰ ਦਿੱਤੇ ਪੂਰਨ ਰੂਪ ਵਿਚ ਤਥਾ ਦੋ ਹੋਰ ਸੰਖਿਪਤ ਰੂਪਾਂ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਹਰ ਰਾਗ ਦੇ ਆਰੰਭ ਵਿਚ, ਹਰ ਨਵੇਂ ਤਾਲ ਦੇ ਸ਼ੁਰੂ ਵਿਚ, ਹਰ ਲੰਮੇਰੀ ਬਾਣੀ ਦੇ ਆਦਿ ਵਿਚ, ਕਵਿਤਾ ਦੇ ਪੱਖੋਂ ਹਰ ਨਵੇਂ ਰੂਪ ਦੀ ਬਾਣੀ ਦੇ ਮੁੱਢ ਵਿਚ ਤਥਾ ਹਰ ਗੁਰੂ ਜਾਂ ਭਗਤ ਦੀ ਰਚਨਾ ਦੇ ਪਹਿਲੇ ਸ਼ਬਦ ਤੋਂ ਪਹਿਲਾਂ 566 ਵਾਰੀ ਲਿਖਿਆ ਮਿਲਦਾ ਹੈ।[1] ਜੋ ਸਪੱਸ਼ਟ ਕਰਦਾ ਹੈ ਕਿ ਹਰ ਗੁਰ-ਵਿਅਕਤੀ ਬੜੀ ਨਿਮਰਤਾ ਨਾਲ

---

1. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ '੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ' 33 ਵਾਰੀ ਆਇਆ ਹੈ। '੧ਓ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ' 8 ਵਾਰੀ ਅਤੇ '੧ਓ ਸਤਿਗੁਰ ਪ੍ਰਸਾਦਿ' 525 ਵਾਰੀ।

ਉਸ ਅਕਾਲ ਪੁਰਖ ਦੀ ਉਸਤਤਿ ਕਰਦੇ ਹੋਏ ਕਹਿ ਰਿਹਾ ਹੈ ਕਿ ਇਸ ਪੰਕਤੀ ਦੇ ਹੇਠਾਂ ਲਿਖੀ ਬਾਣੀ ਜਾਂ ਸ਼ਬਦ-ਵਿਚਾਰ ਉਸ ਸਤਿਗੁਰੂ ਭਾਵੇਂ ਵਾਹਿਗੁਰੂ ਦੀ ਕ੍ਰਿਪਾ ਨਾਲ ਲਿਖੀ ਜਾਂ ਉਚਾਰੀ ਗਈ ਹੈ। ਜਿਹਾ ਕਿ ਗੁਰਵਾਕ ਹਨ : "ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ"[1] ਜਾਂ "ਜਿਉ ਬੁਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ"[2] ਅਤੇ "ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ"[3] ਅਥਵਾ ਸ੍ਰੀ ਗੁਰੂ ਅਰਜਨ ਦੇਵ ਜੀ, ਜਿਨ੍ਹਾਂ ਨੇ ਸਾਰੀ ਬਾਣੀ ਨੂੰ ਇਕੱਤਰ ਕਰ ਕੇ ਉਸ ਨੂੰ ਰਾਗਾਂ, ਤਾਲਾਂ ਆਦਿ ਵਿਚ ਤਰਤੀਬ ਦਿੱਤੀ ਹੈ, ਕਹਿ ਰਹੇ ਹਨ, "ਜੋ ਤੂੰ ਕਰਾਵਹਿ ਸੋ ਕਰੀ ਪਿਆਰੇ, ਅਵਰੁ ਕਿਛੁ ਕਰਣੁ ਨ ਜਾਇ"[4], ਇਸ ਲਈ ਆਮ ਟੀਕਾਕਾਰਾਂ ਨੇ ਜੋ 'ਗੁਰ ਪ੍ਰਸਾਦਿ' ਦਾ ਅਰਥ ਕਰਨ ਸਮੇਂ ਆਪਣੇ ਪਾਸੋਂ 'ਮਿਲਦਾ' ਕ੍ਰਿਆ ਲਗਾ ਕੇ ਇਸ ਦਾ ਅਰਥ ਕੀਤਾ ਹੈ ਕਿ ਉਹ ਪ੍ਰਭੂ ਗੁਰੂ ਦੀ ਕ੍ਰਿਪਾ ਨਾਲ ਮਿਲਦਾ ਹੈ, ਢੁਕਦਾ ਨਹੀਂ।

ਇਸ ਤਰ੍ਹਾਂ ਮੁਸਲਮਾਨਾਂ ਦੀ ਪਵਿੱਤਰ ਪੁਸਤਕ 'ਕੁਰਾਨ ਸ਼ਰੀਫ਼' ਵਿਚ, ਹਰ ਸੂਰੇ ਅਰਥਾਤ ਹਰ ਅਧਿਆਇ (ਜੋ ਕਿ ਗਿਣਤੀ ਵਿਚ 114 ਹਨ) ਦੇ ਸ਼ੁਰੂ ਵਿਚ 'ਬਿਸਮ ਅੱਲਾ, ਅਲ ਰਹਿਮਾਨ, ਅਲ ਰਹੀਮ' ਦੀ ਪੰਕਤੀ ਆਉਂਦੀ ਹੈ, ਜਿਸ ਦਾ ਅਰਥ ਹੈ, ਉਸ ਅੱਲ੍ਹਾ ਦੇ ਨਾਮ ਨਾਲ (ਅਰਥਾਤ ਕ੍ਰਿਪਾ ਨਾਲ) ਜੋ ਬੜਾ ਦਿਆਲੂ ਤੇ ਬਖ਼ਸ਼ਿੰਦ ਹੈ, ਅਰਥਾਤ ਹਜ਼ਰਤ ਮੁਹੰਮਦ ਸਾਹਿਬ ਕਹਿ ਰਹੇ ਹਨ ਕਿ ਜੋ ਕੁਝ ਵੀ ਮੈਂ ਲਿਖ ਰਿਹਾ ਜਾਂ ਕਹਿ ਰਿਹਾ ਹਾਂ, ਸਭ ਉਸ ਦਿਆਲੂ ਤੇ ਬਖ਼ਸ਼ਿੰਦ ਪ੍ਰਭੂ ਦੀ ਕ੍ਰਿਪਾ ਨਾਲ ਕਹਿ ਜਾਂ ਲਿਖ ਰਿਹਾ ਹਾਂ।

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਪਣੀ ਬਾਣੀ ਦੇ ਆਰੰਭ ਵਿਚ ਜਗ੍ਹਾ ਜਗ੍ਹਾ 'ਤ੍ਵ ਪ੍ਰਸਾਦਿ' ਲਿਖਣਾ ਤਾਂ ਸਾਡੇ ਸਭ ਸ਼ੰਕੇ ਦੂਰ ਕਰ ਦੇਂਦਾ ਹੈ।

***ਵਿਆਖਿਆ :*** ਵੇਦਾਂ ਤਥਾ ਹੋਰ ਪੁਰਾਤਨ ਗ੍ਰੰਥਾਂ ਵਿਚ ਉਸ ਮਾਲਕ ਨੂੰ ਦੀਨ ਦਿਆਲ, ਕ੍ਰਿਪਾਲ, ਬਖ਼ਸ਼ਿੰਦ, ਦਾਤਾ, ਪ੍ਰਾਣ ਨਾਥ, ਰਾਜ਼ਕ, ਵਿਸ਼ੰਭਰ, ਗੋਪਾਲ, ਗੋਰਖ, ਗੋਵਿੰਦ ਤਥਾ ਓਅੰ ਜਾਂ ਓਮ ਆਦਿ ਸਹੰਸਰ ਨਾਵਾਂ ਨਾਲ ਸੰਬੋਧਨ ਜਾਂ ਯਾਦ ਕੀਤਾ ਜਾਂਦਾ ਹੈ, ਪਰ ਇਹਨਾਂ ਸਾਰੇ ਨਾਵਾਂ ਵਿੱਚੋਂ 'ਓਅੰ' ਨੂੰ ਜਿੰਨੀ ਵਿਸ਼ੇਸ਼ਤਾ ਦਿੱਤੀ ਗਈ ਹੈ, ਉਤਨੀ ਦੂਸਰੇ ਨਾਵਾਂ ਨੂੰ ਨਹੀਂ, ਕਿਉਂਕਿ ਦੂਸਰੇ ਨਾਮ ਅਕਸਰ ਉਸ ਪ੍ਰਭੂ ਦੇ ਇਕ ਇਕ ਕਰਮ ਜਾਂ ਗੁਣ ਨੂੰ ਦਰਸਾਂਦੇ ਹਨ, ਜਿਵੇਂ ਗੋਪਾਲ—ਧਰਤੀ ਦੀ ਪਾਲਨਾ ਕਰਨ ਵਾਲਾ। ਦੀਨ ਦਿਆਲ—ਗ਼ਰੀਬਾਂ ਉਪਰ ਦਇਆ ਕਰਨ ਵਾਲਾ। ਪਰ 'ਓਅੰ' ਕੋਈ ਅਜਿਹਾ ਅਰਥ ਨਹੀਂ ਰੱਖਦਾ, ਕਿਉਂਕਿ 'ਓਅੰ' ਕੋਈ ਸ਼ਬਦ ਨਹੀਂ। ਇਹ ਤਾਂ 'ਆ, ਈ, ਊ, ਏ, ਓ' ਆਦਿ ਧੁਨੀਆਂ, ਆਵਾਜ਼ਾਂ, ਸ੍ਵਰਾਂ ਅਰਥਾਤ ਸੁਰਾਂ ਵਿੱਚੋਂ ਇਕ

1. ਤਿਲੰਗ ਮ: ੧, ਪੰਨਾ 722.
2. ਗੂਜਰੀ ਮ: ੫, ਪੰਨਾ 508.
3. ਸਿਰੀਰਾਗੁ ਮ: ੩, ਪੰਨਾ 39.
4. ਆਸਾ ਮ: ੫, ਪੰਨਾ 432.

ਧੁਨੀ ਜਾਂ ਸੁਰ ਹੈ, ਜੋ ਗਲੇ ਤਥਾ ਨੱਕ ਵਿੱਚੋਂ ਪ੍ਰਾਣਾਂ ਤਥਾ ਵਾਯੂ ਦੇ ਗੁਜ਼ਰਨ ਨਾਲ ਪੈਦਾ ਹੁੰਦੀ ਹੈ, ਇਸੇ ਲਈ 'ਅ, ਆ, ਇ, ਈ, ਉ, ਊ' ਆਦਿ ਨੂੰ ਸੁਰ ਆਖਦੇ ਹਨ ਅਤੇ ਸ਼ਾਇਦ 'a, e, i, o, u' ਨੂੰ ਇਸੇ ਲਈ ਵੌਵਲ (Vowel) 'ਵਾ' ਤੋਂ, ਹਵਾ ਤੋਂ ਪੈਦਾ ਹੋਣ ਵਾਲੇ ਅੱਖਰ ਆਖਦੇ ਹਨ।

ਇਹ ਧੁਨੀਆਂ ਬਿਨਾਂ ਕਿਸੇ ਯਤਨ ਦੇ, ਬਿਨਾਂ ਕਿਸੇ ਸਿੱਖਿਆ ਦੇ, ਨਿੱਕੇ ਤੋਂ ਨਿੱਕਾ ਬੱਚਾ, ਕਮਜ਼ੋਰ ਤੋਂ ਕਮਜ਼ੋਰ ਬੁੱਢਾ, ਹਰ ਅਨਪੜ੍ਹ ਤੇ ਮੂਰਖ ਤੋਂ ਮੂਰਖ, ਤਥਾ ਹਰ ਕੌਮ, ਹਰ ਦੇਸ਼ ਦਾ ਬੰਦਾ ਪੈਦਾ ਕਰ ਸਕਦਾ ਹੈ। ਇਹਨਾਂ ਧੁਨੀਆਂ ਨੂੰ ਗੁੰਗਾ ਵੀ ਉਸੇ ਤਰ੍ਹਾਂ ਕੱਢ ਸਕਦਾ ਹੈ, ਜਿਵੇਂ ਜੀਭ ਵਾਲਾ। ਨਹੀਂ ਨਹੀਂ, ਇਹਨਾਂ ਧੁਨੀਆਂ ਨੂੰ ਬੰਸਰੀ, ਹਾਰਮੋਨੀਅਮ ਜਾਂ ਹੋਰ ਹਵਾ ਨਾਲ ਵੱਜਣ ਵਾਲੇ ਵਾਜੇ ਤਥਾ ਦਰੱਖ਼ਤਾਂ ਦੇ ਪੱਤੇ ਵੀ ਪੈਦਾ ਕਰ ਸਕਦੇ ਹਨ।

ਇਹਨਾਂ ਸੁਰਾਂ ਜਾਂ Vowels ਨੂੰ ਛੱਡ ਕੇ ਹਿੰਦੀ, ਪੰਜਾਬੀ, ਅੰਗਰੇਜ਼ੀ ਆਦਿ ਹਰ ਬੋਲੀ ਦੇ ਹੋਰਨਾਂ ਅੱਖਰਾਂ ਦੀਆਂ ਆਵਾਜ਼ਾਂ ਨੂੰ ਸਿੱਖਣਾ ਪੈਂਦਾ ਹੈ। ਦੂਸਰੇ, ਇਹਨਾਂ ਅੱਖਰਾਂ ਨੂੰ ਹਰ ਕੋਈ ਨਹੀਂ ਬੋਲ ਸਕਦਾ। ਜਿਵੇਂ ਕਿ ਅੰਗਰੇਜ਼ 'ਤੁਮ' ਨੂੰ 'ਟੁਮ' ਕਹਿੰਦਾ ਹੈ ਅਤੇ ਇਕ ਫ਼ਰਾਂਸੀਸੀ 'ਡੌਕਟਰ' ਨੂੰ 'ਦੌਕਤਰ' ਕਹਿੰਦਾ ਹੈ। ਇਸੇ ਤਰ੍ਹਾਂ ਇਕ ਮੁਲਤਾਨ ਦੇ ਰਹਿਣ ਵਾਲੇ ਤਥਾ ਇਕ ਅੰਮ੍ਰਿਤਸਰ ਦੇ ਵਾਸੀ ਦੇ ਉਚਾਰਣ ਵਿਚ ਬੜਾ ਫ਼ਰਕ ਹੈ। ਦੋਵੇਂ ਜਣੇ ਭਾਈ, ਧੀ, ਝਾੜੂ, ਢੋਲ, ਘਰ ਆਦਿ ਸ਼ਬਦਾਂ ਨੂੰ ਇੱਕੋ ਜਿਹਾ ਨਹੀਂ ਬੋਲ ਸਕਦੇ।

ਤੀਸਰੇ ਇਹ ਸਾਰੇ ਅੱਖਰ ਆਪਣੇ ਆਪ ਵਿਚ ਮੁਰਦਾ ਹਨ। ਇਹਨਾਂ ਦਾ ਸਰੀਰ ਤਾਂ ਹੈ, ਪਰ 'ਅ, ਆ' ਆਦਿ ਸੁਰਾਂ ਦੇ ਸਹਾਰੇ ਤੋਂ ਬਗ਼ੈਰ ਨਹੀਂ ਬੋਲੇ ਜਾ ਸਕਦੇ।

ਗੱਲ ਕੀ, 'ਅ, ਆ, ਊ, ਓ' ਆਦਿ ਸੁਰਾਂ, ਦੇਸ਼, ਕਾਲ ਅਤੇ ਵਿਅਕਤੀ (Time, Place and Person) ਤੋਂ ਸੁਤੰਤਰ ਹਨ। ਸਾਡਾ ਇੰਨਾ ਕੁਝ ਲਿਖਣ ਦਾ ਭਾਵ ਇਹ ਹੈ ਕਿ ਇਹਨਾਂ ਸੁਰਾਂ ਦੇ ਇਹ ਸਾਰੇ ਗੁਣ ਉਸ ਨਿਰੰਕਾਰ ਦੇ ਗੁਣਾਂ ਨਾਲ ਮਿਲਦੇ ਹਨ। ਜਿਵੇਂ ਉਹ ਨਿਰੰਕਾਰ ਆਦਿ ਤੋਂ ਚਲਾ ਆ ਰਿਹਾ ਹੈ, ਤਿਵੇਂ ਇਹ ਧੁਨੀਆਂ ਵੀ ਆਦਿ ਕਾਲ ਤੋਂ ਚਲੀਆਂ ਆ ਰਹੀਆਂ ਹਨ। ਜਿਵੇਂ ਨਿਰੰਕਾਰ ਸਭ ਜੀਵਾਂ ਦਾ ਆਧਾਰ ਹੈ, ਸਭ ਜੀਵਾਂ ਦੀ ਜਿੰਦ-ਜਾਨ ਅਥਵਾ ਪ੍ਰਾਣ ਹੈ, ਤਿਵੇਂ ਇਹ ਸੁਰਾਂ ਸਭ ਅੱਖਰਾਂ ਦੀ ਜਿੰਦ-ਜਾਨ ਜਾਂ ਪ੍ਰਾਣ ਹਨ। ਜਿਵੇਂ ਨਿਰੰਕਾਰ ਸਰਬ-ਦੇਸੀ ਹੈ, ਸਭ ਦੇਸਾਂ ਵਿਚ ਇਕ ਸਾਰ ਹੈ, ਤਿਵੇਂ ਇਹ ਸੁਰਾਂ ਸਭ ਦੇਸਾਂ ਵਿਚ ਇਕ ਸਾਰ, ਇੱਕੋ ਜਿਹੀਆਂ ਉਚਾਰੀਆਂ ਜਾ ਰਹੀਆਂ ਹਨ। ਜਿਵੇਂ ਨਿਰੰਕਾਰ ਨਿਰਲੰਬ (ਆਸਰੇ ਰਹਿਤ) ਹੈ, ਇਹਨਾਂ ਸੁਰਾਂ ਨੂੰ ਵੀ ਉਚਾਰਣ ਲਈ ਦੰਦਾਂ, ਬੁੱਲ੍ਹਾਂ, ਜੀਭ, ਤਾਲੂ ਦਾ ਆਸਰਾ ਨਹੀਂ ਲੈਣਾ ਪੈਂਦਾ। ਇਹਨਾਂ ਸੁਰਾਂ ਦੇ ਇਹ ਗੁਣ ਵੇਖ ਕੇ ਕਿਸੇ ਸਿਆਣੇ ਨੇ ਇਹਨਾਂ ਵਿੱਚੋਂ ਇਕ ਦੀਰਘ (ਲੰਮੀ) ਸੁਰ 'ਓ' ਨੂੰ ਚੁਣ ਲਿਆ ਅਤੇ ਉਸ ਨੂੰ ਸੁਰੀਲਾ ਬਨਾਣ ਲਈ ਨੱਕ ਵਿੱਚੋਂ ਉਚਾਰਿਆ ਅਤੇ ਇਸ ਸੁਰੀਲੀ ਆਵਾਜ਼ 'ਓਅੰ' ਨੂੰ, ਜੋ ਦਾਤੇ ਦੀ ਦੇਣ ਸੀ, ਉਸ ਪ੍ਰਭੂ ਦੇ ਨਾਮ ਲਈ ਵਰਤ ਲਿਆ।

ਪਰ ਕੁਝ ਕਾਲ ਬੀਤ ਜਾਣ ਉਪਰ ਇਸ 'ਓਅੰ' ਧੁਨੀ ਨੂੰ, ਜਿਸ ਨੂੰ ਸੰਸਕ੍ਰਿਤ ਦੇ ਵਿਦਵਾਨ ਓ-ਅ-ਮ ਕਰਕੇ ਉਚਾਰਦੇ ਹਨ,[1] ਕਿਸੇ ਹੋਰ ਵਿਦਵਾਨ ਨੇ ਇਸ ਨੂੰ ਤਿੰਨ ਅੱਖਰਾਂ ਓ, ਅ ਅਤੇ ਮ ਤੋਂ ਬਣਿਆ ਵੇਖ ਕੇ ਊੜੇ ਨੂੰ ਉਤਪਤੀ ਕਰਨ ਵਾਲਾ ਅਰਥਾਤ ਬ੍ਰਹਮਾ, ਐੜੇ ਨੂੰ ਆਹਾਰ ਪਹੁੰਚਾਣ ਵਾਲਾ ਅਰਥਾਤ ਵਿਸ਼ਨੂੰ ਅਤੇ 'ਮ' ਨੂੰ ਮ੍ਰਿਤੂ ਲਿਆਉਣ ਵਾਲਾ ਅਰਥਾਤ ਸ਼ਿਵ ਜੀ ਦਾ ਪ੍ਰਤੀਕ (Symbol) ਸਮਝ ਕੇ ਇਹ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ 'ਓਅੰ' ਜਾਂ ਓਮ, ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਤਿੰਨਾਂ ਦੇਵਤਿਆਂ ਦਾ ਪ੍ਰਤੀਕ ਹੈ। ਇਸ ਵਿਸ਼ਲੇਸ਼ਣ ਨੂੰ ਲੋਕਾਂ ਨੇ ਅਜਿਹਾ ਅਪਨਾਇਆ ਕਿ ਉਹਨਾਂ ਦੇ ਦਿਲਾਂ ਵਿਚ ਈਸ਼ਵਰ ਲਈ ਵਰਤੀ ਗਈ ਇਸ ਧੁਨੀ ਤੋਂ ਈਸ਼ਵਰ ਦੀ ਯਾਦ ਉਪਜਣ ਦੀ ਥਾਂ ਤਿੰਨ ਦੇਵਤਿਆਂ ਦਾ ਧਿਆਨ ਆਉਣਾ ਸ਼ੁਰੂ ਹੋ ਗਿਆ।

ਗੱਲ ਕੀ, ਲੋਕਾਂ ਨੂੰ ਓਮ ਦੇ ਇਸ ਵਿਸ਼ਲੇਸ਼ਣ ਨੇ ਪ੍ਰਭੂ ਨਾਲੋਂ ਵਿਛੋੜ ਕੇ ਉਸ ਦੇ ਰਚੇ ਹੋਏ ਦੇਵਤਿਆਂ ਨਾਲ ਜੋੜ ਦਿੱਤਾ ਅਤੇ ਉਹ ਉਸੇ ਭੁਲੇਖੇ ਵਿਚ ਤੁਰੀ ਜਾ ਰਹੇ ਸਨ। ਸੋ ਲੋਕਾਂ ਦੀ ਇਸ ਭੁੱਲ ਨੂੰ ਵੇਖ ਕੇ ਹੀ ਤਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਅਨੰਦੁ ਸਾਹਿਬ ਦੀ 19ਵੀਂ ਪਉੜੀ ਵਿਚ ਫ਼ੁਰਮਾਇਆ ਹੈ:

**ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥**
**ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ ॥**

*(ਰਾਮਕਲੀ ਮ: ੩ ਅਨੰਦੁ, ਪੰਨਾ 919)*

ਅਤੇ ਇਸ ਭੁੱਲ ਨੂੰ ਦੂਰ ਕਰਨ ਲਈ ਸਾਹਿਬ ਗੁਰੂ ਨਾਨਕ ਦੇਵ ਜੀ ਆਪਣੀ ਰਚੀ ਹੋਈ ਬਾਣੀ ਦੇ ਪਹਿਲੇ, ਮੂਲ ਮੰਤ੍ਰ ਵਿਚ ਆਏ ਓਅੰ ਤੋਂ ਪਹਿਲਾਂ ਹਿਸਾਬ ਦਾ ਅੰਕ ੧ ਲਗਾ ਰਹੇ ਹਨ। ਅੱਖਰਾਂ ਵਿਚ 'ਇਕ' ਨਹੀਂ ਲਿਖ ਰਹੇ, ਕਿਉਂਕਿ ਇਕ ਦਾ ਅਰਥ ੧ ਵੀ ਹੁੰਦਾ ਹੈ ਤੇ ਅਨੇਕ ਜਾਂ ਕਈ ਵੀ। ਜਿਵੇਂ "ਇਕ ਬਹਿ ਸੁਨਹਿ ਸੁਨਾਵਹਿ ਕਾਨਾਂ"[2], ਇਥੇ ਇਕ ਦਾ ਅਰਥ ਹੈ ਕਈ ਜਾਂ ਅਨੇਕਾਂ ਅਤੇ "ਇਕ ਬਸਤੁ ਅਗੋਚਰ ਲਹੀਐ"[3] ਵਿਚ ਇਕ ਦਾ ਅਰਥ ਹੈ—੧।

ਸੋ ਗੁਰੂ ਨਾਨਕ ਦੇਵ ਜੀ ਫ਼ਰਮਾ ਰਹੇ ਹਨ ਕਿ ਹੇ ਸੱਜਣੋਂ, ਉਹ ਨਿਰ-ਆਕਾਰ ਪ੍ਰਭੂ ਜਿਸ ਦਾ ਇਹ ਸਭ ਆਕਾਰ ਜਾਂ ਪਸਾਰਾ ਹੈ, ਇਕ ਹੈ ਅਤੇ ਕੇਵਲ ਇਕ ਹੈ, ਉਸ ਦੀ ਹੋਂਦ, ਉਸ ਦੀ ਹਸਤੀ, ਉਸ ਦਾ ਨਾਮ, ਉਸ ਦਾ ਹੁਕਮ ਅਟੱਲ ਅਤੇ ਸਦੀਵੀ ਹੈ। ਉਹ ਪ੍ਰਭੂ ਹਰ ਕਾਰ-ਵਿਹਾਰ, ਹਰ ਕਰਮ, ਹਰ ਕਾਰਜ ਦਾ ਕਰਤਾ[4] ਹੈ, ਅਰਥਾਤ

---

1. ਸੰਸਕ੍ਰਿਤ ਵਿਚ ਦੁਖੰ ਨੂੰ ਦੁਖਮ, ਸੁਖੰ ਨੂੰ ਸੁਖਮ ਕਰਕੇ ਉਚਾਰਿਆ ਜਾਂਦਾ ਹੈ। ਤਿਵੇਂ ਕਈ ਓਅੰ ਨੂੰ ਓ-ਅ-ਮ ਕਰਕੇ ਉਚਾਰਦੇ ਹਨ।
2. ਮਾਰੂ ਮ: ੧, ਪੰਨਾ 1043.
3. ਸੋਰਠਿ ਕਬੀਰ ਜੀ, ਪੰਨਾ 656.
4. ਪੰਜਾਬੀ ਜਾਂ ਹਿੰਦੀ ਜਾਂ ਸੰਸਕ੍ਰਿਤ ਭਾਸ਼ਾ ਦੀ ਵਿਆਕਰਣ ਅਨੁਸਾਰ ਕਰਤਾ ਉਸ ਨੂੰ ਕਹਿੰਦੇ ਹਨ, ਜੋ ਕੋਈ ਕਾਰਜ ਕਰੇ। ਜਿਵੇਂ 'ਰਾਮ ਨੇ ਬੂਟਾ ਲਗਾਇਆ' ਵਿਚ ਵੀ 'ਰਾਮ' ਕਰਤਾ ਹੈ, ਅਤੇ 'ਰਾਮ ਨੇ ਬੂਟੇ ਨੂੰ ਪਾਣੀ ਦਿੱਤਾ', ਤਥਾ 'ਰਾਮ ਨੇ ਬੂਟੇ ਨੂੰ ਪੁੱਟਿਆ' ਵਿਚ ਵੀ 'ਰਾਮ' ਕਰਤਾ ਹੈ।

ਉਹ ਪ੍ਰਭੂ ਹੀ ਸਾਰੇ ਜੀਵਾਂ ਨੂੰ ਬਨਾਣ ਵਾਲਾ ਹੈ, ਉਹ ਪਾਲਣਹਾਰ ਹੈ ਅਤੇ ਉਹ ਹੀ ਮਾਰਨ ਵਾਲਾ ਹੈ। ਫੇਰ ਉਹ ਸੰਸਾਰੀ ਕਰਤਿਆਂ (ਲੁਹਾਰ, ਤਰਖਾਣ ਆਦਿ) ਵਾਂਗ ਆਪਣੀ ਕਿਰਤ ਤੋਂ ਵੱਖਰਾ ਨਹੀਂ, ਸਗੋਂ ਆਪਣੀ ਕਿਰਤ ਵਿਚ ਪਰੀਪੂਰਨ ਹੈ, ਉਹਨਾਂ ਵਿਚ ਸਮਾਇਆ ਹੋਇਆ ਹੈ, ਅਰਥਾਤ ਉਹ ਕਾਦਰ ਆਪਣੀ ਕੁਦਰਤ ਵਿਚ ਵੱਸਿਆ ਹੋਇਆ ਹੈ।[1] ਬਿਲਕੁਲ ਉਸੇ ਤਰ੍ਹਾਂ ਜਿਵੇਂ ਨ੍ਰਿਤਕਾਰ ਆਪਣੇ ਨ੍ਰਿਤ ਵਿਚ ਰਚਿਆ ਹੁੰਦਾ ਹੈ, ਤਥਾ ਬਾਜ਼ੀਗਰ ਆਪਣੀ ਬਾਜ਼ੀ ਵਿਚ। (ਇਸੇ ਲਈ ਪੁਰਾਤਨ ਗ੍ਰੰਥਾਂ ਵਿਚ ਉਸ ਪ੍ਰਭੂ ਨੂੰ ਨਟਰਾਜ ਅਰਥਾਤ ਮਹਾਨ ਨ੍ਰਿਤਕਾਰ ਕਿਹਾ ਗਿਆ ਹੈ ਅਤੇ ਕਬੀਰ ਨੇ ਉਸ ਨੂੰ ਬਾਜ਼ੀਗਰ ਦੇ ਨਾਮ ਨਾਲ ਸੰਬੋਧਨ ਕੀਤਾ ਹੈ।[2]) ਹੇ ਵੀਰ, ਉਹ ਬਿਲਕੁਲ ਨਿਰ-ਭਉ ਹੈ, ਉਸ ਨੂੰ ਕਿਸੇ ਦਾ ਡਰ ਨਹੀਂ, ਸੱਜਣਾ, ਡਰ ਓਸ ਨੂੰ ਹੁੰਦਾ ਹੈ, ਜਿਸ ਦਾ ਕੋਈ ਸਰੀਰ ਹੋਵੇ, ਡਰ ਓਸ ਨੂੰ ਹੁੰਦਾ ਹੈ, ਜਿਸ ਦਾ ਕੋਈ ਵੈਰੀ ਹੋਵੇ। ਹੇ ਮਿੱਤਰ, ਜਿਹਾ ਕਿ ਤੈਨੂੰ ਕਿਹਾ ਹੈ, ਉਹ ਆਪ ਹੀ ਆਪ ਹੈ, ਉਸ ਦਾ ਸਾਨੀ ਕੋਈ ਨਹੀਂ, ਸਭ ਉਸ ਦੇ ਆਪਣੇ ਰਚੇ ਹੋਏ ਹਨ, ਇਸ ਲਈ ਉਸ ਦਾ ਕਿਸੇ ਨਾਲ ਵੈਰ ਨਹੀਂ। ਫਿਰ ਕਿਉਂਕਿ ਉਹ ਗਰਭ ਜੋਨ ਵਿਚ ਨਹੀਂ ਆਉਂਦਾ ਤੇ ਨਾ ਹੀ ਉਸ ਉਪਰ ਸਮੇਂ ਦਾ ਅਸਰ ਹੈ, ਉਸ ਨੇ ਕਦੇ ਬੁੱਢਾ ਨਹੀਂ ਹੋਣਾ, ਉਸ ਦੀ ਮ੍ਰਿਤੂ ਵੀ ਕਦੇ ਨਹੀਂ ਹੋਣੀ, ਅਰਥਾਤ ਉਸ ਦਾ ਵਿਨਾਸ਼ ਵੀ ਨਹੀਂ ਹੋਣਾ, ਇਸ ਲਈ ਨਾ ਹੀ ਉਸ ਨੂੰ ਜਰਾ (ਬੁਢੇਪੇ) ਦਾ ਤੇ ਨਾ ਹੀ ਮਰਾ (ਮੌਤ) ਦਾ ਡਰ ਹੈ, ਭਾਵ ਉਸ ਮਾਲਕ ਨੂੰ ਕਿਸੇ ਪ੍ਰਕਾਰ ਦਾ ਭੈ ਨਹੀਂ। ਉਹ ਕਿਸੇ ਦਾ ਬਣਾਇਆ ਨਹੀਂ ਬਣਿਆ, ਉਸ ਦੀ ਹੋਂਦ ਆਪਣੇ ਆਪ ਤੋਂ ਹੋਈ ਹੈ। ਐਸਾ ਹੈ ਮੇਰਾ ਸਤਿਗੁਰੂ, ਮੇਰਾ ਪ੍ਰਭੂ।

## ॥ ਜਪੁ ॥

## ਆਦਿ ਸਚੁ ਜੁਗਾਦਿ ਸਚੁ ॥
## ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

***ਪਦ ਅਰਥ :*** ਜਪੁ—ਇਹ ਇਸ ਬਾਣੀ ਦਾ ਨਾਮ ਹੈ। ਆਦਿ—ਆਦਿ ਕਾਲ ਤੋਂ, ਮੁੱਢ ਤੋਂ। ਜੁਗਾਦਿ—ਜੁਗਾਂ ਦੇ ਆਦਿ ਤੋਂ, ਚਾਰ ਜੁਗਾਂ ਦੇ ਮੁੱਢ ਤੋਂ, ਅਰਥਾਤ ਸਤਿਜੁਗ ਤੋਂ ਪਹਿਲਾਂ। ਸਚੁ—('ਸਤਿ' ਸ਼ਬਦ ਦਾ ਪੰਜਾਬੀ ਰੂਪ) ਸਦੀਵੀ ਹੋਂਦ ਵਾਲੀ ਹਸਤੀ, ਅਰਥਾਤ ਅਟੱਲ ਪ੍ਰਭੂ। ਹੈ ਭੀ—ਇਸ ਵੇਲੇ ਵੀ ਹੈ। ਹੋਸੀ—ਹੋਵੇਗਾ।

***ਪੂਰਨ ਅਰਥ :*** ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾ ਰਹੇ ਹਨ ਕਿ ਹੇ ਨਾਨਕ! ਅਰਥਾਤ ਹੇ ਮੇਰੇ ਮਨ, ਉਹ ਅਟੱਲ ਪ੍ਰਭੂ, ਉਹ ਸਦੀਵੀ ਹਸਤੀ, ਮੁੱਢ ਤੋਂ ਅਰਥਾਤ ਸ੍ਰਿਸ਼ਟੀ ਦੀ ਰਚਨਾ ਤੋਂ ਪਹਿਲੇ ਵੀ ਸੀ। ਚਾਰ ਜੁਗਾਂ ਤੋਂ ਪਹਿਲੇ, ਅਰਥਾਤ ਸਤਿਜੁਗ ਦੇ ਸ਼ੁਰੂ ਹੋਣ ਤੋਂ ਵੀ ਪਹਿਲੇ ਸੀ। ਉਹ ਪ੍ਰਭੂ ਹੁਣ ਵੀ ਮੌਜੂਦ ਹੈ ਅਤੇ ਆਉਣ ਵਾਲੇ ਸਮੇਂ ਵਿਚ ਵੀ ਮੌਜੂਦ ਹੋਵੇਗਾ।

---

1. ਬਲਿਹਾਰੀ ਕੁਦਰਤਿ ਵਸਿਆ॥ *(ਵਾਰ ਆਸਾ, ਮ: ੧, ਪੰਨਾ 469)*
2. ਬਾਜੀਗਰ ਡੰਕ ਬਜਾਈ॥ *(ਸੋਰਠਿ ਕਬੀਰ ਜੀ, ਪੰਨਾ 655)*

***ਵਿਆਖਿਆ :*** ਇਸ ਸਲੋਕ ਦੀ ਸ਼ਬਦਾਵਲੀ ਹੀ ਨਵੀਂ ਹੈ, ਤਥਾ ਵਰਣਨ ਢੰਗ ਹੀ ਨਵਾਂ ਹੈ, ਪਰ ਵਾਸਤਵ ਵਿਚ ਇਹ ਸਲੋਕ ਮੂਲ ਮੰਤ੍ਰ ਦੀ ਵਧੇਰੇ ਵਿਆਖਿਆ ਹੈ। ਮੂਲ ਮੰਤ੍ਰ ਵਿਚ ਜਿਸ ਅਕਾਲ ਪੁਰਖ ਨੂੰ ਗੁਰੂ ਸਾਹਿਬ ਨੇ 'ਸਤਿ' ਸ਼ਬਦ (ਜੋ ਕਿ ਸੰਸਕ੍ਰਿਤ ਦੇ 'ਸਤਯ' ਦਾ ਹੀ ਇਕ ਰੂਪ ਸੀ) ਦੇ ਨਾਲ ਯਾਦ ਕੀਤਾ ਸੀ, ਹੁਣ ਉਹ ਉਸ ਪ੍ਰਭੂ ਨੂੰ ਇਸੇ ਸ਼ਬਦ ਦੇ ਨਿਰੋਲ ਪੰਜਾਬੀ ਰੂਪ ਨਾਲ ਯਾਦ ਕਰ ਰਹੇ ਹਨ ਅਤੇ ਫਿਰ ਮੂਲ ਮੰਤ੍ਰ ਵਿਚ ਆਏ ਦੋ ਸ਼ਬਦਾਂ 'ਕਰਤਾ' ਅਤੇ 'ਅਕਾਲ' ਦੇ ਘੇਰੇ ਦੀ ਵਿਸ਼ਾਲਤਾ ਦੱਸ ਰਹੇ ਹਨ।

ਅਸੀਂ ਜਾਣਦੇ ਹਾਂ ਕਿ ਸੰਸਾਰ ਵਿਚ ਹਰ ਕਾਰਜ ਦਾ ਕਰਤਾ ਆਪਣੀ ਕਿਰਤ ਤੋਂ ਪਹਿਲਾਂ ਹੋਂਦ ਵਿਚ ਆਉਂਦਾ ਹੈ। ਮਕਾਨ ਬਨਾਣ ਵਾਲੇ ਹਰ ਵਿਅਕਤੀ (ਮਜ਼ਦੂਰ, ਰਾਜ, ਤਰਖਾਣ, ਮਿਸਤਰੀ) ਦਾ ਮਕਾਨ ਬਣਨ ਤੋਂ ਪਹਿਲਾਂ ਜਨਮ ਹੁੰਦਾ ਹੈ। ਨ੍ਰਿਤ ਤੋਂ ਪਹਿਲਾਂ ਨ੍ਰਿਤਕਾਰ ਦਾ ਹੋਣਾ, ਬਾਜ਼ੀ ਤੋਂ ਪਹਿਲੇ ਬਾਜ਼ੀਗਰ ਦਾ ਹੋਣਾ ਜ਼ਰੂਰੀ ਹੈ। ਸੋ, ਜਦ ਅਸੀਂ ਇਹ ਕਹਿੰਦੇ ਹਾਂ ਜਾਂ ਇਹ ਸਵੀਕਾਰ ਕਰਦੇ ਹਾਂ ਕਿ ਇਸ ਸ੍ਰਿਸ਼ਟੀ ਦਾ ਕਰਤਾ ਵਾਹਿਗੁਰੂ ਹੈ ਤਾਂ ਸਪੱਸ਼ਟ ਹੈ ਕਿ ਵਾਹਿਗੁਰੂ ਸ੍ਰਿਸ਼ਟੀ ਰਚਨਾ ਤੋਂ ਪਹਿਲੇ ਮੌਜੂਦ ਸੀ, ਅਰਥਾਤ ਜਦੋਂ ਇਹ ਧਰਤੀ ਨਹੀਂ ਬਣੀ ਸੀ, ਜਦੋਂ ਆਕਾਸ਼ ਹੋਂਦ ਵਿਚ ਨਹੀਂ ਆਇਆ ਸੀ, ਜਦੋਂ ਨਾ ਸੂਰਜ ਸੀ, ਨਾ ਚੰਦ ਸੀ, ਜਦੋਂ ਚਾਰ ਚੁਫੇਰੇ ਧੁੰਧੂਕਾਰ ਹੀ ਸੀ, ਉਹ ਨਿਰੰਕਾਰ ਜ਼ਰੂਰ ਕਿਸੇ ਥਾਂ 'ਤੇ ਸਮਾਧੀ ਲਾਈ ਬੈਠਾ ਹੋਵੇਗਾ।[1]

ਦੂਸਰੇ ਜਦ ਅਸਾਂ ਇਹ ਪ੍ਰਵਾਨ ਕਰ ਲਿਆ ਕਿ ਉਹ ਪ੍ਰਭੂ ਅਕਾਲ ਹੈ, ਉਸ ਪ੍ਰਭੂ ਦੀ ਮ੍ਰਿਤੂ ਨਹੀਂ ਹੁੰਦੀ, ਉਹ ਪ੍ਰਭੂ ਅਜੋਨੀ ਹੈ, ਉਹ ਪ੍ਰਭੂ ਗਰਭ ਜੋਨ ਵਿਚ ਨਹੀਂ ਆਉਂਦਾ, ਅਰਥਾਤ ਉਹ ਜਨਮ-ਮਰਨ ਤੋਂ ਰਹਿਤ ਹੈ, ਉਹ ਆਵਣ-ਜਾਣ ਦੇ ਚੱਕਰ ਵਿਚ ਨਹੀਂ, ਸਗੋਂ ਸਦਾ-ਥਿਰ ਰਹਿਣ ਵਾਲਾ ਹੈ, ਤਾਂ ਸਪੱਸ਼ਟ ਹੈ ਕਿ ਉਹ ਆਦਿ ਕਾਲ ਤੋਂ ਚਲਾ ਆ ਰਿਹਾ ਹੈ ਤੇ ਸਦਾ ਰਹੇਗਾ ਅਰਥਾਤ ਉਹ ਹਰ ਜੁੱਗ ਵਿਚ ਮੌਜੂਦ ਸੀ, ਹੁਣ ਵੀ ਮੌਜੂਦ ਹੈ, ਨਹੀਂ ਨਹੀਂ, ਸੰਸਾਰ ਦਾ ਅੰਤ ਭਾਵੇਂ ਹੋ ਜਾਵੇ, ਉਹ ਅਵਿਨਾਸ਼ੀ ਕਦੇ ਨਾਸ ਨਹੀਂ ਹੋਵੇਗਾ। ਉਹ ਪ੍ਰਲੈ ਕਾਲ ਤੋਂ ਪਿੱਛੋਂ ਵੀ ਮੌਜੂਦ ਹੋਵੇਗਾ, ਬਿਲਕੁਲ ਇਕ ਨ੍ਰਿਤਕਾਰ ਜਾਂ ਬਾਜ਼ੀਗਰ ਵਾਂਗ। ਨ੍ਰਿਤਕਾਰ ਦਾ ਕੇਵਲ ਜਨਮ ਹੀ ਨ੍ਰਿਤ ਤੋਂ ਪਹਿਲਾਂ ਨਹੀਂ ਹੁੰਦਾ, ਸਗੋਂ ਜਦ ਤਕ ਨ੍ਰਿਤ ਜਾਰੀ ਰਹਿੰਦਾ ਹੈ, ਉਹ ਉਸ ਵਿਚ ਬੈਠਾ ਉਸ ਨ੍ਰਿਤ ਨੂੰ ਕਰਾ ਰਿਹਾ ਹੁੰਦਾ ਹੈ, ਅਰਥਾਤ ਉਸ ਵੇਲੇ ਵੀ ਮੌਜੂਦ ਹੁੰਦਾ ਹੈ ਅਤੇ ਨ੍ਰਿਤ ਦੇ ਖ਼ਤਮ ਹੋਣ 'ਤੇ ਵੀ ਮੌਜੂਦ ਰਹਿੰਦਾ ਹੈ।

ਹੇ ਭਾਈ! ਜਿਵੇਂ ਨ੍ਰਿਤਕਾਰ ਨ੍ਰਿਤ ਤੋਂ ਪਹਿਲਾਂ ਵੀ ਹੁੰਦਾ ਹੈ, ਨ੍ਰਿਤ ਦੇ ਵੇਲੇ ਵੀ ਹੁੰਦਾ ਹੈ ਤੇ ਨ੍ਰਿਤ ਦੇ ਪਿੱਛੋਂ ਵੀ ਰਹਿੰਦਾ ਹੈ, ਤਿਵੇਂ ਉਹ ਨਿਰੰਕਾਰ ਜਗ ਰਚਨਾ ਤੋਂ ਪਹਿਲੇ ਵੀ ਸੀ, ਜਗਤ ਦਾ ਕਾਰ-ਵਿਹਾਰ ਜਦ ਤਕ ਜਾਰੀ ਹੈ, ਉਹ ਵੀ ਮੌਜੂਦ ਹੈ ਤੇ ਜਦੋਂ ਜਗ ਦਾ ਖੇਲ ਤਮਾਸ਼ਾ ਸਮਾਪਤ ਹੋ ਜਾਇਗਾ, ਤਦ ਵੀ ਮੌਜੂਦ ਹੋਵੇਗਾ, ਕਿਉਂਕਿ ਤਮਾਸ਼ੇ ਦਾ ਸਾਮਾਨ ਐਵੇਂ ਸਮੇਟਿਆ ਹੀ ਨਹੀਂ ਜਾਂਦਾ, ਜਦ ਤਕ ਸਮੇਟਣ

---

1. ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥ *(ਮਾਰੂ ਮ: ੧, ਪੰਨਾ 1035)*

ਵਾਲਾ ਹਾਜ਼ਰ ਨਾ ਹੋਵੇ। ਇਹ ਸੰਸਾਰ ਰੂਪ ਔਟੋਮੈਟਿਕ ਮਸ਼ੀਨ ਨੇ ਵੀ ਐਵੇਂ ਬੰਦ ਨਹੀਂ ਹੋਣਾ, ਜਦ ਤਕ ਇਸ ਦਾ ਮਾਲਕ ਬੰਦ ਨਾ ਕਰੇਗਾ। ਇਸ ਮਸ਼ੀਨ ਨੂੰ ਬੰਦ ਕਰਨ ਲਈ ਵੀ ਮਾਲਕ ਦੀ ਹੋਂਦ ਜ਼ਰੂਰੀ ਹੈ।

# ਪਉੜੀ ਪਹਿਲੀ

1. **ਸੋਚੈ ਸੋਚਿ ਨ ਹੋਵਈ, ਜੇ ਸੋਚੀ ਲਖ ਵਾਰ॥**
2. **ਚੁਪੈ ਚੁਪ ਨ ਹੋਵਈ, ਜੇ ਲਾਇ ਰਹਾ ਲਿਵ ਤਾਰ॥**
3. **ਭੁਖਿਆ ਭੁਖ ਨ ਉਤਰੀ, ਜੇ ਬੰਨਾ ਪੁਰੀਆ ਭਾਰ॥**
4. **ਸਹਸ ਸਿਆਣਪਾ ਲਖ ਹੋਹਿ, ਤ ਇਕ ਨ ਚਲੈ ਨਾਲਿ॥**
5. **ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ॥**
6. **ਹੁਕਮਿ ਰਜਾਈ ਚਲਣਾ, ਨਾਨਕ ਲਿਖਿਆ ਨਾਲਿ॥੧॥**

***ਪਦ ਅਰਥ :*** ਸੋਚੈ—ਸੁੱਚ ਰੱਖਣ ਨਾਲ, ਪਵਿੱਤਰਤਾ ਰੱਖਣ ਨਾਲ। ਸੋਚਿ—ਸੁੱਚ, ਪਵਿੱਤਰਤਾ। ਨ ਹੋਵਈ—ਨਹੀਂ ਹੋ ਸਕਦੀ। ਸੋਚੀ—(ਸੋਚੀਂ) ਮੈਂ ਸੁੱਚ ਰੱਖਾਂ। ਚੁਪੈ—ਚੁੱਪ ਰਹਿਣ ਨਾਲ। ਚੁਪ—ਸ਼ਾਂਤੀ। ਲਾਇ ਰਹਾ—(ਲਾਇ ਰਹਾਂ) ਮੈਂ ਲਾਈ ਰੱਖਾਂ। ਲਿਵ ਤਾਰ—ਅਡੋਲ ਸਮਾਧੀ। ਭੁਖਿਆ—ਭੁੱਖਿਆਂ ਰਹਿਣ ਵਾਲਾ। ਬੰਨਾ—ਬੰਨ੍ਹ ਲਵਾਂ, ਇਕੱਠਾ ਕਰ ਲਵਾਂ। ਪੁਰੀਆ—ਭਵਣ। ਹੋਹਿ—(ਹੋਹਿਂ) ਹੋਵਣ। ਸਹਸ—ਹਜ਼ਾਰਾਂ। ਕਿਵ—ਕਿਸ ਤਰ੍ਹਾਂ। ਕੂੜੈ—ਝੂਠੀ। ਪਾਲਿ—ਕੰਧ, ਪਰਦਾ।

***ਪੂਰਨ ਅਰਥ :*** 1-2. (ਹੇ ਗੁਰੂ ਜੀ! ਮੈਂ ਤਜਰਬਾ ਕਰ ਕੇ ਵੇਖ ਲਿਆ ਹੈ ਕਿ) ਇਸ਼ਨਾਨ ਕਰਨ ਨਾਲ ਮਨ ਦੀ ਮੈਲ ਨਹੀਂ ਉਤਰਦੀ, ਮਨ ਪਵਿੱਤਰ ਨਹੀਂ ਹੁੰਦਾ। ਨਹੀਂ ਨਹੀਂ, ਮੈਂ ਲੱਖ ਵਾਰੀ ਵੀ ਇਸ਼ਨਾਨ ਕਰਾਂ, ਮਨ ਨੇ ਸਾਫ਼ ਨਹੀਂ ਹੋਣਾ। (ਮੈਂ ਚੁੱਪ ਰਹਿ ਕੇ ਅਥਵਾ ਇਕਾਂਤ ਸਥਾਨ 'ਤੇ ਬਹਿ ਕੇ, ਬਿਰਤੀ ਨੂੰ ਇਕਾਗਰ ਕਰਨ ਦਾ ਯਤਨ ਵੀ ਕਰ ਚੁੱਕਾ ਹਾਂ) ਚੁੱਪ ਧਾਰਿਆਂ ਵੀ ਮਨ ਸ਼ਾਂਤ ਨਹੀਂ ਹੁੰਦਾ, ਨਹੀਂ ਨਹੀਂ, ਮੈਂ ਕਿੰਨਾ ਵੀ ਚੁੱਪ ਸਾਧਨ ਦੀ ਕੋਸ਼ਿਸ਼ ਕਿਉਂ ਨਾ ਕਰਾਂ, ਮਨ ਨੇ ਟਿਕਾਓ ਵਿਚ ਨਹੀਂ ਆਉਣਾ।

3. (ਹੇ ਸੱਚੇ ਪਾਤਿਸ਼ਾਹ! ਮੈਂ ਤਰ੍ਹਾਂ ਤਰ੍ਹਾਂ ਦੇ ਭੋਗਾਂ ਨੂੰ ਭੋਗ ਕੇ ਵੀ ਵੇਖ ਲਿਆ ਹੈ, ਕਿ) ਪਦਾਰਥਾਂ ਦੇ ਭੋਗਾਂ ਨਾਲ ਵੀ ਮਨ ਦੀ ਭੁੱਖ ਨਹੀਂ ਉਤਰਦੀ। ਨਹੀਂ ਨਹੀਂ, ਮੈਂ 14 ਭਵਨਾਂ ਦੇ ਪਦਾਰਥ ਵੀ ਇਕੱਠੇ ਕਰ ਲਵਾਂ, ਇਸ ਭੁੱਖੇ ਮਨ ਦੀ ਭੁੱਖ ਨਹੀਂ ਉਤਰੇਗੀ, ਇਸ ਨੂੰ ਤ੍ਰਿਪਤੀ ਨਹੀਂ ਆਵੇਗੀ, ਇਸ ਦੀ ਪ੍ਰਭੂ ਦਰਸ਼ਨਾਂ ਦੀ ਭੁੱਖ ਨਹੀਂ ਮਿਟੇਗੀ।

4-5. (ਹੇ ਦਾਤਾ! ਮੈਂ ਆਪਣੀ ਸਾਰੀ ਸਿਆਣਪ, ਆਪਣੀ ਸਾਰੀ ਅਕਲ ਵਰਤ ਕੇ, ਅਰਥਾਤ ਹੋਰ ਅਨੇਕਾਂ ਉਪਾਓ ਕਰ ਕੇ ਵੀ ਵੇਖ ਲਿਆ ਹੈ, ਮੇਰੀ ਕੋਈ ਪੇਸ਼ ਨਹੀਂ ਗਈ। ਨਹੀਂ ਨਹੀਂ) ਮੈਂ ਹਜ਼ਾਰਾਂ ਉਪਾਓ ਵੀ ਕਿਉਂ ਨਾ ਕਰਾਂ, ਮੇਰੀ ਪ੍ਰਭੂ ਤੋਂ

ਜੋ ਦੂਰੀ ਹੈ, ਉਹ ਨਹੀਂ ਘਟਣੀ। ਇਸ ਲਈ ਹੇ ਕ੍ਰਿਪਾ ਨਿਧਾਨ! ਮੈਨੂੰ ਦੱਸੋ ਕਿ ਮੈਂ ਉਸ ਪ੍ਰਭੂ ਦੇ ਦਰਬਾਰ ਵਿਚ ਸਚਿਆਰ ਹੋਣ ਲਈ ਕੀ ਕਰਾਂ, ਮੈਂ ਕੀ ਉਪਾਓ ਕਰਾਂ, ਜਿਸ ਨਾਲ ਮੇਰੇ ਅਤੇ ਪ੍ਰਭੂ ਦੇ ਵਿਚ ਜੋ ਹਉਮੈ ਦੀ ਝੂਠੀ ਕੰਧ ਜਾਂ ਝੂਠਾ ਪਰਦਾ ਹੈ, ਉਹ ਟੁੱਟ ਜਾਵੇ।

6. (ਜਗਿਆਸੂ ਦੀ ਇਹ ਬੇਨਤੀ ਸੁਣ ਕੇ) ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਵੀਰ! ਉਸ ਪ੍ਰਭੂ ਦੇ ਹੁਕਮ 'ਤੇ ਚੱਲਿਆ ਕਰ, ਉਸ ਪ੍ਰਭੂ ਦੀ ਰਜ਼ਾਅ ਵਿਚ ਰਿਹਾ ਕਰ। ਉਸ ਨੇ ਜੋ ਤੇਰੇ ਜਨਮ ਤੋਂ ਹੀ ਤੇਰੇ ਭਾਗਾਂ ਸੰਬੰਧੀ ਲਿਖ ਦਿੱਤਾ ਹੈ, ਉਸ ਹੁਕਮ ਨੂੰ, ਉਸ ਦੀ ਰਜ਼ਾਅ ਨੂੰ ਮਿੱਠਾ ਕਰ ਕੇ ਮੰਨ। (ਇਉਂ ਰਿਹਾਂ ਤੇਰੀ ਮੈਂ-ਮੇਰੀ ਕਰਨ ਦੀ ਆਦਤ ਮਿਟ ਜਾਏਗੀ ਅਤੇ ਤੂੰ ਪ੍ਰਭੂ ਨੂੰ ਪਾ ਸਕੇਂਗਾ।)

***ਵਿਆਖਿਆ :*** ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਹਾਜ਼ਰ ਹੋ ਕੇ ਇਕ ਜਗਿਆਸੂ ਫ਼ਰਿਆਦ ਕਰਦਾ ਹੈ ਕਿ ਹੇ ਸੱਚੇ ਪਾਤਿਸ਼ਾਹ! ਮੈਂ ਬੜੇ ਪਾਠ ਕੀਤੇ ਹਨ, ਬੜੀਆਂ ਕਥਾ-ਵਾਰਤਾ ਸੁਣੀਆਂ ਹਨ, ਨਿਉਲੀ ਕਰਮ ਵੀ ਕਰਦਾ ਰਿਹਾ ਹਾਂ, ਮੈਂ ਘਰ ਦੇ ਸਾਰੇ ਸੁੱਖਾਂ ਦੇ ਸਾਧਨ ਛੱਡ ਕੇ ਜੰਗਲਾਂ ਵਿਚ ਕਈ ਚਿਰ ਨੰਗਾ ਰਿਹਾ ਤਥਾ ਹੱਥਾਂ 'ਤੇ ਰੋਟੀ ਖਾਂਦਾ ਰਿਹਾ ਹਾਂ, ਮੈਂ ਸਭ ਤੀਰਥ ਗਾਹ ਮਾਰੇ ਹਨ, ਪਰ ਮੇਰੇ ਮਨ ਦੀ ਦੁਬਿਧਾ ਨਹੀਂ ਹਟੀ।

'ਹੇ ਗੁਰਦੇਵ! ਮੈਂ ਸੋਨਾ, ਚਾਂਦੀ, ਹਾਥੀ, ਘੋੜੇ, ਅੰਨ, ਬਸਤਰ, ਜ਼ਮੀਨ ਆਦਿ ਬੜਾ ਕੁਝ ਦਾਨ ਵੀ ਕੀਤਾ, ਪਰ ਮੇਰੀ ਹਉਮੈ ਘਟਣ ਦੀ ਥਾਂ ਸਗੋਂ ਹੋਰ ਵੱਧ ਗਈ।'

'ਹੇ ਦਾਤਾ! ਮੈਂ ਸਿੱਧਾਂ ਦੇ ਚੌਰਾਸੀ ਆਸਨ ਕਰ ਕੇ ਹਾਰ ਗਿਆ ਹਾਂ, ਪਰ ਮੇਰਾ ਕਾਮ, ਕ੍ਰੋਧ, ਲੋਭ, ਮੋਹ ਆਦਿ ਨਹੀਂ ਛੁੱਟਿਆ।'

'ਮੈਂ ਰਾਜ ਭਾਗ ਮਾਣ ਕੇ ਤਥਾ ਹੁਕਮ ਕਰ ਕੇ, ਤਥਾ ਤਰ੍ਹਾਂ ਤਰ੍ਹਾਂ ਦੇ ਪਦਾਰਥ ਭੋਗ ਕੇ ਵੇਖ ਲਿਆ ਹੈ, ਗੱਲ ਕੀ ਮੈਂ ਅਨੇਕਾਂ ਸ਼ੁਭ ਕਰਮ ਕਰ ਕੇ ਵੇਖ ਚੁੱਕਾ ਹਾਂ, ਪਰ ਮੈਨੂੰ ਪ੍ਰਭੂ ਦਾ ਮਿਲਾਪ ਨਹੀਂ ਹੋਇਆ। ਹੇ ਸੱਚੇ ਪਿਤਾ! ਮੈਂ ਹਾਰ ਹੁੱਟ ਕੇ ਤੁਹਾਡੀ ਸ਼ਰਨ ਆਇਆ ਹਾਂ, ਮੇਰੇ 'ਤੇ ਮਿਹਰ ਕਰੋ, ਮੈਨੂੰ ਗਿਆਨ ਦਿਓ, ਅਰਥਾਤ ਮੈਨੂੰ ਇਸ ਸੰਸਾਰ ਤੋਂ ਮੁਕਤ ਹੋਣ ਦਾ ਉਪਾਓ ਦੱਸੋ।'[1]

ਅਤੇ ਇਸ ਫ਼ਰਿਆਦ ਨੂੰ ਸੁਣ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਮਿੱਤਰ! ਹਰ ਵੇਲੇ ਪ੍ਰਭੂ ਦੀ ਉਸਤਤੀ ਕਰਿਆ ਕਰ, ਉਸ ਦੇ ਗੁਣ ਗਾਇਨ

---

1. ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ਰਹਾਉ॥
ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥
ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥੨॥...
ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥
ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥੪॥ *(ਸੋਰਠਿ ਮ: ੫, ਪੰਨੇ 641-42)*

ਕਰਿਆ ਕਰ, ਇਸ ਨਾਲੋਂ ਉੱਤਮ ਕਰਮ ਹੋਰ ਕੋਈ ਨਹੀਂ। ਬੱਸ ਇਸੇ ਤਰ੍ਹਾਂ ਇਸ ਪਹਿਲੀ ਪਉੜੀ ਦੀਆਂ ਪਹਿਲੀਆਂ ਪੰਜ ਪੰਕਤੀਆਂ ਇਕ ਜਗਿਆਸੂ ਵੱਲੋਂ ਹਨ, ਜਿਨ੍ਹਾਂ ਦੁਆਰਾ ਉਹ ਸਤਿਗੁਰੂ ਨਾਨਕ ਦੇਵ ਜੀ ਨੂੰ ਆਪਣੀ ਹੱਡਬੀਤੀ ਸੁਣਾ ਰਿਹਾ ਹੈ, ਤਥਾ ਆਪਣੀ ਬੀਮਾਰੀ ਦੀ ਹਕੀਕਤ ਤਥਾ ਹੁਣ ਤਕ ਕਰ ਚੁੱਕੇ ਉਪਾਵਾਂ ਬਾਬਤ ਦੱਸ ਰਿਹਾ ਹੈ ਕਿ ਹੇ ਮੇਰੇ ਵੈਦ ਗੁਰੂ! ਮੈਂ ਤੀਰਥਾਂ 'ਤੇ ਇਸ਼ਨਾਨ ਕਰ ਕੇ, ਮੋਨ ਬ੍ਰਤ ਧਾਰ ਕੇ, ਇਕਾਂਤ ਥਾਂ ਉਪਰ ਸਮਾਧੀ ਲਗਾ ਕੇ, ਤਰ੍ਹਾਂ ਤਰ੍ਹਾਂ ਦੇ ਪਦਾਰਥਾਂ ਨੂੰ ਭੋਗ ਕੇ ਤਥਾ ਇਕੱਤਰ ਕਰ ਕੇ, ਨਹੀਂ ਨਹੀਂ, ਮੈਂ ਹੋਰ ਇਸੇ ਤਰ੍ਹਾਂ ਦੇ ਹਜ਼ਾਰਾਂ ਉਪਾਅ ਕਰ ਚੁੱਕਾ ਹਾਂ, ਪਰ ਮੇਰੇ ਮਨ ਦੀ ਭੁੱਖ ਨਹੀਂ ਮਿਟੀ, ਮੇਰੇ ਮਨ ਨੂੰ ਸ਼ਾਂਤੀ ਪ੍ਰਾਪਤ ਨਹੀਂ ਹੋਈ, ਮੇਰੇ ਮਨ 'ਚੋਂ ਹਉਮੈ ਦੀ ਮੈਲ ਦੂਰ ਨਹੀਂ ਹੋਈ, ਕ੍ਰਿਪਾ ਕਰਕੇ ਮੈਨੂੰ ਦੱਸੋ ਕਿ ਮੈਂ ਕੀ ਕਰਾਂ, ਜਿਸ ਨਾਲ ਮੈਂ ਉਸ ਵਾਹਿਗੁਰੂ ਦੇ ਦਰਬਾਰ ਵਿਚ ਸਚਿਆਰ ਹੋਵਾਂ, ਮੇਰੇ ਅਤੇ ਉਸ ਦੇ ਵਿਚਕਾਰ ਜੋ ਵਿੱਥ ਪਈ ਹੋਈ ਹੈ, ਉਹ ਦੂਰ ਹੋਵੇ।

ਜਗਿਆਸੂ ਦੇ ਦੁੱਖ ਨੂੰ ਸੁਣ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਦਿਲ ਦ੍ਰਵ ਜਾਂਦਾ ਹੈ ਤੇ ਫ਼ਰਮਾਂਦੇ ਹਨ ਕਿ ਹੇ ਭਾਈ! ਇਕ ਗ੍ਰਿਹਸਥੀ ਲਈ ਜੋ ਸਭ ਤੋਂ ਸੌਖਾ ਸਾਧਨ ਹੈ, ਉਹ ਤੈਨੂੰ ਦੱਸਦੇ ਹਾਂ, ਉਹ ਇਹ ਹੈ ਕਿ ਹਰ ਸਮੇਂ ਪ੍ਰਭੂ ਦੀ ਰਜ਼ਾਅ ਵਿਚ ਰਿਹਾ ਕਰ, ਉਸ ਦੇ ਹੁਕਮ ਨੂੰ ਮਿੱਠਾ ਕਰ ਕੇ ਮੰਨਿਆ ਕਰ।

ਹੁਕਮ ਨੂੰ ਮੰਨਣ ਤਥਾ ਰਜ਼ਾਅ ਵਿਚ ਰਹਿਣ ਦੇ ਗੁਰ ਨਾਲੋਂ ਸੰਸਾਰ ਵਿਚ ਹੋਰ ਕੋਈ ਚੰਗੇਰਾ ਗੁਰ ਨਹੀਂ। ਇਹ ਇਕ ਅਜਿਹਾ ਜਾਦੂ ਹੈ, ਜਿਸ ਦੀ ਵਰਤੋਂ ਕਰ ਕੇ, ਇਕ ਪਤਨੀ ਆਪਣੇ ਪਤੀ ਨੂੰ ਵੱਸ ਵਿਚ ਕਰ ਸਕਦੀ ਹੈ, ਇਹ ਇਕ ਅਜਿਹਾ ਢੰਗ ਹੈ, ਜਿਸ ਨਾਲ ਇਕ ਨੌਕਰ ਆਪਣੇ ਮਾਲਕ ਦੀ ਪ੍ਰਸੰਨਤਾ ਹਾਸਲ ਕਰ ਸਕਦਾ ਹੈ, ਇਹ ਇਕ ਅਜਿਹਾ ਰਾਜ਼ (ਭੇਦ) ਹੈ, ਜਿਸ ਨਾਲ ਇਕ ਚੇਲਾ ਆਪਣੇ ਗੁਰੂ ਨੂੰ, ਤਥਾ ਇਕ ਪੁੱਤਰ ਆਪਣੇ ਪਿਤਾ ਨੂੰ ਖ਼ੁਸ਼ ਕਰ ਕੇ, ਉਸ ਦੀ ਗੱਦੀ, ਉਸ ਦੀ ਹੱਟੀ ਪੱਟੀ, ਉਸ ਦੇ ਕਾਰ-ਵਿਹਾਰ ਦੀਆਂ ਚਾਬੀਆਂ ਸਾਂਭ ਲੈਂਦਾ ਹੈ।

ਇਸ ਲਈ ਹੇ ਮਿੱਤਰ! ਹਰ ਦੁਖ ਨੂੰ, ਹਰ ਸੁਖ ਨੂੰ, ਉਸ ਦਾ ਭਾਣਾ ਸਮਝ ਕੇ, ਉਸ ਨੂੰ ਖਿੜੇ ਮੱਥੇ ਪ੍ਰਵਾਨ ਕਰ। ਯਾਦ ਰੱਖ, ਜਿਹੜਾ ਪ੍ਰਭੂ ਦੀ ਆਗਿਆ ਨੂੰ ਖ਼ੁਸ਼ੀ ਖ਼ੁਸ਼ੀ ਪ੍ਰਵਾਨ ਕਰਦਾ ਹੈ, ਉਸ ਨੂੰ ਉਹ ਦਿਆਲੂ ਪ੍ਰਭੂ ਚੌਗੁਣਾ ਨਿਹਾਲ ਕਰਦਾ ਹੈ।[1]

ਗੁਰੂ ਨਾਨਕ ਦੇਵ ਜੀ ਦਾ ਉਚਾਰਿਆ ਹੋਇਆ ਇਹ ਤਿੰਨਾਂ ਸ਼ਬਦਾਂ "ਹੁਕਮ ਰਜਾਈ ਚਲਣਾ" ਦਾ ਵਾਕ ਜਿੰਨਾ ਛੋਟਾ ਹੈ, ਓਨਾ ਹੀ ਇਕ ਮਹਾਨ ਸਚਿਆਈ ਦਾ ਲਖਾਇਕ ਹੈ। ਇਹ ਉਪਦੇਸ਼ ਜਪੁ ਜੀ ਸਾਹਿਬ ਦਾ ਹੀ ਨਹੀਂ, ਸਗੋਂ ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਰ ਅਰਥਾਤ ਨਿਚੋੜ ਜਾਂ ਤੱਤ ਹੈ। ਅਰਥਾਤ ਇਹ ਇਕ ਉਹ ਕਿੱਲੀ ਹੈ, ਜਿਸ ਦੇ ਦੁਆਲੇ ਸਾਰੀ ਗੁਰਬਾਣੀ ਘੁੰਮਦੀ ਹੈ, ਇਹ ਉਹ ਸਿਧਾਂਤ ਹੈ, ਜਿਸ ਦੀ ਸਾਰੇ ਗੁਰੂ ਸਾਹਿਬਾਨ ਤਥਾ ਭਗਤਾਂ ਨੇ ਵਿਆਖਿਆ ਕੀਤੀ ਹੈ।

---

1. ਜਿਸ ਕੀ ਬਸਤੁ ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ ਮਾਨੈ ਮਾਥੈ॥
ਉਸ ਤੇ ਚਉਗੁਨ ਕਰੈ ਨਿਹਾਲੁ॥ ਨਾਨਕ ਸਾਹਿਬੁ ਸਦਾ ਦਇਆਲੁ॥
*(ਗਉੜੀ ਸੁਖਮਨੀ ਮ: ੫, ਪੰਨਾ 268)*

## ਪਉੜੀ ਦੂਜੀ

1. **ਹੁਕਮੀ ਹੋਵਨਿ ਆਕਾਰ, ਹੁਕਮੁ ਨ ਕਹਿਆ ਜਾਈ ॥**
2. **ਹੁਕਮੀ ਹੋਵਨਿ ਜੀਅ, ਹੁਕਮਿ ਮਿਲੈ ਵਡਿਆਈ ॥**
3. **ਹੁਕਮੀ ਉਤਮੁ ਨੀਚੁ, ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥**
4. **ਇਕਨਾ ਹੁਕਮੀ ਬਖਸੀਸ, ਇਕਿ ਹੁਕਮੀ ਸਦਾ ਭਵਾਈਅਹਿ ॥**
5. **ਹੁਕਮੈ ਅੰਦਰਿ ਸਭੁ ਕੋ, ਬਾਹਰਿ ਹੁਕਮ ਨ ਕੋਇ ॥**
6. **ਨਾਨਕ ਹੁਕਮੈ ਜੇ ਬੁਝੈ, ਤ ਹਉਮੈ ਕਹੈ ਨ ਕੋਇ ॥੨॥**

***ਪਦ ਅਰਥ :*** ਹੁਕਮੀ—ਹੁਕਮ ਵਿਚ, ਹੁਕਮ ਅਨੁਸਾਰ। ਹੋਵਨਿ—ਹੋਂਦ ਵਿਚ ਆਉਂਦੇ ਹਨ। ਆਕਾਰ—ਰੰਗ-ਰੂਪ, ਰੇਖ-ਭੇਖ ਵਾਲੀਆਂ ਸ਼ਕਲਾਂ, ਸੂਰਤਾਂ ਜਾਂ ਚੀਜ਼ਾਂ। ਜੀਅ—ਜਾਨਦਾਰ, ਜੀਵ-ਜੰਤ। ਉਤਮੁ—ਚੰਗਾ। ਨੀਚੁ—ਭੈੜਾ। ਲਿਖਿ—ਲਿਖੇ ਅਨੁਸਾਰ। ਬਖਸੀਸ—ਬਖ਼ਸ਼ਿਸ਼। ਇਕਿ—ਕਈ ਮਨੁੱਖ। ਭਵਾਈਅਹਿ—ਭਵਾਏ ਜਾਂਦੇ ਹਨ। ਹੁਕਮੈ ਅੰਦਰਿ—ਹੁਕਮ ਵਿਚ। ਹੁਕਮੈ—ਹੁਕਮ ਨੂੰ। ਬੁਝੈ—ਸਮਝ ਲਏ।

***ਪੂਰਨ ਅਰਥ :*** 1-2. ਇਹ ਜੋ ਰੂਪ ਰੰਗ, ਸ਼ਕਲ ਸੂਰਤ ਵਾਲੀਆਂ ਚੀਜ਼ਾਂ ਸਾਨੂੰ ਸੰਸਾਰ ਵਿਚ ਨਜ਼ਰ ਆ ਰਹੀਆਂ ਹਨ, ਇਹ ਸਭ ਉਸ ਅਕਾਲ ਪੁਰਖ ਦੇ ਹੁਕਮ ਅਨੁਸਾਰ ਹੋਂਦ ਵਿਚ ਆਉਂਦੀਆਂ ਹਨ, ਅਥਵਾ ਹੁਕਮ ਅਨੁਸਾਰ ਆਪਣਾ ਰੂਪ ਰੰਗ ਬਦਲ ਕੇ ਮਿੱਟ ਜਾਣਗੀਆਂ। ਪਰ ਕਦੋਂ ਕਿਸੇ ਨਵੀਂ ਚੀਜ਼ ਨੇ ਹੁਕਮ ਅਨੁਸਾਰ ਬਣਨਾ ਹੈ ਤਥਾ ਕਦੋਂ ਮਿਟ ਜਾਣਾ ਹੈ, ਇਹ ਕੋਈ ਨਹੀਂ ਕਹਿ ਸਕਦਾ। ਸੰਸਾਰ ਦੇ ਸਭ ਜੀਵ ਉਸ ਪ੍ਰਭੂ ਦੇ ਹੁਕਮ ਵਿਚ ਪੈਦਾ ਹੁੰਦੇ (ਤਥਾ ਹੁਕਮ ਵਿਚ ਹੀ ਮਿਟ ਜਾਂਦੇ) ਹਨ ਅਤੇ ਉਸ ਪ੍ਰਭੂ ਦੇ ਹੁਕਮ ਅਨੁਸਾਰ ਹੀ ਕਿਸੇ ਨੂੰ ਵਡਿਆਈ ਜਾਂ ਸ਼ੋਭਾ ਮਿਲਦੀ ਹੈ, (ਤੇ ਹੁਕਮ ਵਿਚ ਹੀ ਕਿਸੇ ਦਾ ਅਪਮਾਨ ਹੁੰਦਾ ਹੈ), ਅਰਥਾਤ ਬੰਦੇ ਦਾ ਜੱਸ, ਅਪਜੱਸ ਵੀ ਉਸ ਪ੍ਰਭੂ ਦੇ ਹੁਕਮ ਅਨੁਸਾਰ ਹੀ ਹੁੰਦਾ ਹੈ।

3-4. ਉਸ ਪ੍ਰਭੂ ਦੇ ਹੁਕਮ ਅਨੁਸਾਰ ਹੀ ਕੋਈ ਬੰਦਾ ਚੰਗਾ ਬਣ ਗਿਆ ਹੈ ਤੇ ਕੋਈ ਭੈੜਾ ਅਤੇ ਇਹ ਜੋ ਅਸੀਂ ਕਦੇ ਦੁਖ ਤੇ ਕਦੇ ਸੁਖ ਪਾਉਂਦੇ ਹਾਂ, ਇਹ ਸਭ (ਉਸ ਪ੍ਰਭੂ ਦੇ ਹੁਕਮ ਅਨੁਸਾਰ) ਉਸ ਦੇ ਲਿਖੇ ਅਨੁਸਾਰ ਹੀ ਪਾਏ ਜਾਂਦੇ ਹਨ। ਉਸ ਪ੍ਰਭੂ ਦੇ ਹੁਕਮ ਅਨੁਸਾਰ ਹੀ ਕੋਈ ਜੀਵ ਸਦਾ ਲਈ ਜਨਮ-ਮਰਨ ਦੇ ਗੇੜ ਵਿਚ ਭਵਾਇਆ ਜਾਂਦਾ ਹੈ, ਤੇ ਕੋਈ ਬਖ਼ਸ਼ਿਆ ਜਾਂਦਾ ਹੈ ਅਰਥਾਤ ਇਸ ਗੇੜ ਤੋਂ ਮੁਕਤ ਹੋ ਜਾਂਦਾ ਹੈ।

5-6. ਗੱਲ ਕੀ, ਜੋ ਕੁਝ ਵੀ ਸੰਸਾਰ ਵਿਚ ਹੋ ਰਿਹਾ ਹੈ, ਸਭ ਉਸ ਪ੍ਰਭੂ ਦੇ ਹੁਕਮ ਵਿਚ ਹੋ ਰਿਹਾ ਹੈ। ਕੋਈ ਐਸਾ ਬੰਦਾ, ਕੋਈ ਐਸੀ ਘਟਨਾ ਜਾਂ ਕੋਈ ਐਸੀ ਸ਼ਕਤੀ ਨਹੀਂ, ਜੋ ਉਸ ਵਾਹਿਗੁਰੂ ਦੇ ਹੁਕਮ ਵਿਚ ਨਾ ਹੋਵੇ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਜਿਸ ਬੰਦੇ ਨੂੰ ਇਹ ਸੋਝੀ ਹੋ ਗਈ ਹੈ ਕਿ ਸਾਰੇ ਜੀਵ ਉਸ ਦੇ ਹੁਕਮ ਵਿਚ ਹੀ ਚੱਲ ਰਹੇ ਹਨ, ਉਹ ਫਿਰ 'ਮੈਂ', 'ਮੈਂ' ਨਹੀਂ ਕਰਦਾ, ਉਹ ਆਪਣੀ ਕਿਸੇ ਖ਼ੂਬੀ ਦਾ ਹੰਕਾਰ ਨਹੀਂ ਕਰਦਾ ਤੇ ਨਾ ਕਿਸੇ ਨੀਵੇਂ ਤੋਂ ਘ੍ਰਿਣਾ ਕਰਦਾ ਹੈ।

***ਵਿਆਖਿਆ :*** ਅਸੀਂ ਜਦੋਂ ਆਪਣੇ ਆਲੇ-ਦੁਆਲੇ ਕਿਸੇ ਨੂੰ ਅਮੀਰ, ਕਿਸੇ ਨੂੰ ਗ਼ਰੀਬ, ਕਿਸੇ ਨੂੰ ਮਾਲਕ ਤੇ ਕਿਸੇ ਨੂੰ ਸੇਵਕ, ਕਿਸੇ ਨੂੰ ਰਿਸ਼ਟ-ਪੁਸ਼ਟ ਤੇ ਕਿਸੇ ਨੂੰ ਰੋਗੀ, ਕਿਸੇ ਨੂੰ ਮੂਰਖ ਤੇ ਕਿਸੇ ਨੂੰ ਸਿਆਣਾ, ਕਿਸੇ ਨੂੰ ਸਾਧ ਤੇ ਕਿਸੇ ਨੂੰ ਚੋਰ, ਕਿਸੇ ਨੂੰ ਕ੍ਰੋਧੀ ਤੇ ਕਿਸੇ ਨੂੰ ਸ਼ਾਂਤ ਸੁਭਾਅ ਵਾਲਾ ਵੇਖਦੇ ਹਾਂ ਤਾਂ ਸਾਡੇ ਹਰ ਇਕ ਦੇ ਮਨ ਵਿਚ ਸੁਤੇ-ਸਿੱਧ ਪ੍ਰਸ਼ਨ ਉਠਦਾ ਹੈ ਕਿ ਇਹ ਫ਼ਰਕ ਕਿਉਂ ? ਪ੍ਰਭੂ-ਪਿਆਰਿਆਂ ਨੂੰ ਪੁੱਛੋ ਤਾਂ ਉਹ ਕਹਿੰਦੇ ਹਨ :

**ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥**
**ਕੋਇ ਨ ਕਿਸ ਹੀ ਜੇਹਾ ਉਪਾਇਆ ॥** *(ਮਾਰੂ ਮ: ੩, ਪੰਨਾ 1056)*

ਅਰਥਾਤ ਇਹ ਸਭ ਭਿੰਨਤਾ ਉਸ ਪ੍ਰਭੂ ਦੀ ਪਾਈ ਗਈ ਹੈ। ਪਰ ਸੰਸਾਰੀ ਵਿਦਵਾਨਾਂ ਤਥਾ ਵਿਗਿਆਨੀਆਂ ਦਾ ਵਿਚਾਰ ਹੈ ਕਿ ਕੇਵਲ ਜਨਮ-ਮਰਨ, ਉਸ ਪ੍ਰਭੂ ਦੇ ਵੱਸ ਹੈ, ਬਾਕੀ ਗੱਲਾਂ ਵਿਚ ਬੰਦਾ ਸੁਤੰਤਰ ਹੈ ਅਤੇ ਇਹਨਾਂ ਫ਼ਰਕਾਂ ਦਾ ਜ਼ੁੰਮੇਵਾਰ ਜਾਂ ਤਾਂ ਬੰਦਾ ਆਪ ਹੈ ਜਾਂ ਉਸ ਦੇ ਮਾਪੇ ਹਨ ਅਤੇ ਜਾਂ ਫਿਰ ਇਹ ਸਮਾਜ ਅਥਵਾ ਸਰਕਾਰ ਦੀ ਕਾਣੀ ਵੰਡ ਦਾ ਨਤੀਜਾ ਹੈ।

ਗੱਲ ਕੀ, ਇਕ ਗੱਲੋਂ ਤਾਂ ਸਾਰੇ ਸਹਿਮਤ ਹਨ ਕਿ ਜੀਵਨ ਦਾ ਜਨਮ-ਮਰਨ ਇਸ ਦੇ ਆਪਣੇ ਹੱਥ ਨਹੀਂ, "ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ"[1] ਦੇ ਕਥਨ ਅਨੁਸਾਰ ਅਸੀਂ ਸਭ ਉਸ ਪ੍ਰਭੂ ਦੇ ਹੁਕਮ ਵਿਚ ਆਉਂਦੇ ਹਾਂ ਅਤੇ ਹੁਕਮ ਆਉਣ 'ਤੇ ਇਥੋਂ ਉਠ ਤੁਰਦੇ ਹਾਂ। ਅਸਾਂ ਇਹ ਤਾਂ ਸਵੀਕਾਰ ਕਰ ਲਿਆ ਕਿ ਅਸਾਂ ਸੰਸਾਰ ਵਿਚ ਉਸ ਪ੍ਰਭੂ ਦੇ ਹੁਕਮ ਅਨੁਸਾਰ ਜਨਮ ਲਿਆ ਹੈ, ਪਰ ਅਫ਼ਸੋਸ! ਅਸਾਂ ਜਨਮ ਨਾਲ ਸੰਬੰਧਿਤ ਗੱਲਾਂ ਵੱਲ ਕਦੇ ਧਿਆਨ ਨਹੀਂ ਦਿੱਤਾ। ਸੋ ਆਓ ਰਤਾ ਵਿਚਾਰੀਏ ਤੇ ਇਹਨਾਂ ਪ੍ਰਸ਼ਨਾਂ ਦਾ ਉੱਤਰ ਆਪਣੇ ਮਨ ਕੋਲੋਂ ਲਈਏ।

ਕੀ ਜੀਵ ਨੂੰ ਉਸ ਦੀ ਇੱਛਾ ਅਨੁਸਾਰ ਹਿੰਦੂ, ਸਿੱਖ ਜਾਂ ਮੁਸਲਮਾਨ, ਅਥਵਾ ਗ਼ਰੀਬ ਜਾਂ ਅਮੀਰ ਦੇ ਘਰ ਪੈਦਾ ਕੀਤਾ ਜਾਂਦਾ ਹੈ ? ਕੀ ਉਸ ਦਾ ਜਨਮ ਭਾਰਤ, ਚੀਨ, ਜਾਪਾਨ, ਅਫ਼ਰੀਕਾ, ਅਮਰੀਕਾ ਅਥਵਾ ਗਰਮ ਜਾਂ ਸਰਦ ਇਲਾਕੇ ਵਿਚ, ਉਸ ਦੀ ਮਰਜ਼ੀ ਅਨੁਸਾਰ ਹੁੰਦਾ ਹੈ ? ਕੀ ਮਾਪਿਆਂ ਦੀ ਚੋਣ ਵਿਚ ਉਸ ਦਾ ਹੱਥ ਸੀ ? ਅਰਥਾਤ ਜਿਨ੍ਹਾਂ ਮਾਪਿਆਂ ਦੇ ਘਰ ਸਾਡਾ ਜਨਮ ਹੋਇਆ ਹੈ, ਕੀ ਇਹ ਮਾਪੇ ਸਾਨੂੰ ਆਪਣੀ ਮਰਜ਼ੀ ਅਨੁਸਾਰ ਮਿਲੇ ਹਨ ? ਕੀ ਅਸੀਂ ਆਪਣੇ ਭੈਣਾਂ-ਭਰਾਵਾਂ, ਚਾਚਿਆਂ, ਤਾਇਆਂ ਤਥਾ ਹੋਰ ਸਾਕ-ਸੰਬੰਧੀਆਂ ਨੂੰ ਆਪ ਚੁਣਦੇ ਹਾਂ ? ਅਥਵਾ ਕੀ ਅਸੀਂ ਆਪਣੇ ਇਹਨਾਂ ਰਿਸ਼ਤੇਦਾਰਾਂ ਨੂੰ ਬਦਲ ਸਕਦੇ ਹਾਂ ? ਜਿਸ ਸਕੂਲ ਵਿਚ ਅਸੀਂ ਪੜ੍ਹਦੇ ਰਹੇ ਹਾਂ, ਕੀ ਉਥੋਂ ਦੇ ਅਧਿਆਪਕਾਂ ਜਾਂ ਵਿਦਿਆਰਥੀਆਂ ਦੀ ਭਰਤੀ ਅਸਾਂ ਕੀਤੀ ਸੀ ?

ਜਿਸ ਦੇਸ਼ ਵਿਚ ਅਸਾਂ ਜਨਮ ਲਿਆ ਹੈ, ਜਿਸ ਦਾ ਅੰਨ ਅਸੀਂ ਖਾ ਰਹੇ ਹਾਂ, ਜਿਸ ਦੇ ਪੌਣ ਪਾਣੀ ਵਿਚ ਅਸੀਂ ਵੱਧ ਫੁਲ ਰਹੇ ਹਾਂ, ਅਥਵਾ ਜਿਸ ਆਲੇ-ਦੁਆਲੇ

1. ਵਾਰ ਸਾਰੰਗ, ਮ: ੨, ਪੰਨਾ 1239.

ਵਿਚ ਅਸੀਂ ਵੱਡੇ ਹੋਏ ਹਾਂ, ਕੀ ਅਸੀਂ ਉਸ ਦੇ ਅਸਰ ਨੂੰ ਆਪਣੀਆਂ ਰਗਾਂ ਵਿੱਚੋਂ ਕੱਢ ਸਕਦੇ ਹਾਂ ? ਜੇ ਨਹੀਂ ਤਾਂ ਫਿਰ ਆਪ ਹੀ ਸੋਚੀਏ, ਸਾਡੇ ਕੀ ਵੱਸ ਹੋਇਆ। ਜੇ ਸਾਡਾ ਜਨਮ ਕਿਸੇ ਪਿਛੜੇ ਇਲਾਕੇ ਵਿਚ ਹੋਇਆ ਹੈ, ਜੇ ਸਾਨੂੰ ਚੰਗੇ ਮਾਂ-ਬਾਪ, ਚੰਗੇ ਭੈਣ-ਭਰਾ ਜਾਂ ਸਾਕ-ਸੈਣ ਨਹੀਂ ਮਿਲੇ, ਜੇ ਸਾਨੂੰ ਚੰਗਾ ਜਲਵਾਯੂ ਆਦਿ ਨਹੀਂ ਪ੍ਰਾਪਤ ਹੋਇਆ ਤਾਂ ਸਾਡਾ ਕੀ ਕਸੂਰ ? ਅਤੇ ਇਸੇ ਤਰ੍ਹਾਂ ਜੇ ਸਾਡੇ ਮਾਤਾ ਪਿਤਾ ਤੇ ਸਾਡੇ ਸੰਬੰਧੀਆਂ ਨੂੰ ਆਪ ਕੋਈ ਸਹੂਲਤਾਂ ਨਹੀਂ ਮਿਲੀਆਂ ਤਾਂ ਉਹਨਾਂ ਦਾ ਕੀ ਦੋਸ਼ ?

ਫਿਰ ਇੱਕੋ ਮਾਂ ਦੇ ਪੇਟੋਂ ਪੈਦਾ ਹੋਏ, ਇੱਕੋ ਛੱਤ ਥੱਲੇ, ਇੱਕੋ ਰਸੋਈ ਵਿੱਚੋਂ ਖਾ ਕੇ, ਇੱਕੋ ਪਿਤਾ ਦੀ ਛਾਇਆ ਵਿਚ ਪਲ ਕੇ ਤਥਾ ਇੱਕੋ ਮਾਸਟਰ ਕੋਲੋਂ ਸਿੱਖਿਆ ਪ੍ਰਾਪਤ ਕਰਕੇ ਦੋ ਭਰਾਵਾਂ ਦੇ ਸੁਭਾਅ ਨਹੀਂ ਮਿਲਦੇ ਤਾਂ ਇਸ ਤੋਂ ਸਿੱਧ ਹੁੰਦਾ ਹੈ, ਬੰਦੇ ਦੀ ਉਸਾਰੀ ਵਿਚ ਨਿਰਾ ਬੰਦੇ ਦਾ, ਉਸ ਦੇ ਮਾਪਿਆਂ ਦਾ, ਰਿਸ਼ਤੇਦਾਰਾਂ ਦਾ, ਭੋਜਨ ਦਾ ਜਾਂ ਮਾਸਟਰ ਦਾ ਹੱਥ ਨਹੀਂ, ਕਿਸੇ ਹੋਰਸੁ ਦਾ ਹੱਥ ਹੈ। ਤੁਸਾਂ ਦੇਖਿਆ ਹੋਵੇਗਾ ਕਿ ਕੋਈ ਦੀਵਾ ਮਿੱਟੀ ਦਾ ਤੇਲ ਬਾਲਿਆਂ, ਰੌਸ਼ਨੀ ਨਾਲੋਂ ਧੂਆਂ ਵੱਧ ਦੇਂਦਾ ਹੈ, ਤੇ ਕੋਈ ਰੌਸ਼ਨੀ ਵੱਧ ਤੇ ਧੂਆਂ ਘੱਟ। ਇਹ ਫ਼ਰਕ ਤੇਲ ਦੀ ਬਣਤਰ ਵਿਚ ਹੁੰਦਾ ਹੈ। ਭਾਵੇਂ ਹਰ ਮਿੱਟੀ ਦਾ ਤੇਲ ਹਾਈਡ੍ਰੋਜਨ ਅਤੇ ਕਾਰਬਨ ਨਾਮੀ ਦੋ ਤੱਤਾਂ ਦੇ ਮੇਲ ਤੋਂ ਬਣਿਆ ਹੁੰਦਾ ਹੈ, ਪਰ ਜਿਸ ਵਿਚ ਕਾਰਬਨ ਦਾ ਅੰਸ਼ ਵਧੇਰੇ ਹੋਵੇ, ਉਹ ਧੂਆਂ ਵੱਧ ਤੇ ਰੌਸ਼ਨੀ ਘੱਟ ਦੇਂਦਾ ਹੈ ਅਤੇ ਜਿਸ ਵਿਚ ਹਾਈਡ੍ਰੋਜਨ ਦੀ ਮਾਤਰਾ ਵਧੇਰੇ ਹੋਵੇ, ਉਹ ਰੌਸ਼ਨੀ ਵੱਧ ਤੇ ਧੂਆਂ ਘੱਟ ਦੇਂਦਾ ਹੈ।

ਇਸੇ ਤਰ੍ਹਾਂ ਹਰ ਬੰਦਾ ਭਾਵੇਂ ਹਵਾ, ਪਾਣੀ, ਧਰਤੀ, ਅਗਨੀ ਤੇ ਆਕਾਸ਼ ਨਾਮ ਦੇ ਪੰਜਾਂ ਤੱਤਾਂ ਦਾ ਪੁਤਲਾ ਹੈ, ਪਰ ਜਿਸ ਵਿਚ ਪਾਣੀ ਦੀ ਮਾਤਰਾ ਵਧੇਰੇ ਹੋਵੇ, ਉਹ ਸ਼ਾਂਤ ਸੁਭਾਅ ਦਾ ਹੁੰਦਾ ਹੈ ਅਤੇ ਜਿਸ ਵਿਚ ਅਗਨੀ ਦੀ ਮਾਤਰਾ ਵਧੀਕ ਹੋਵੇ, ਉਹ ਕ੍ਰੋਧੀ। ਜਿਸ ਵਿਚ ਧਰਤੀ ਦੀ ਮਾਤਰਾ ਵਧੀਕ ਹੋਵੇ, ਉਹ ਮੋਟੀ ਬੁੱਧ ਵਾਲਾ ਅਤੇ ਜਿਸ ਵਿਚ ਆਕਾਸ਼ ਦੀ ਮਾਤਰਾ ਜ਼ਿਆਦਾ ਹੋਵੇ, ਉਹ ਬੁੱਧੀਵਾਨ। ਗੱਲ ਕੀ, ਮੂਰਖ ਜਾਂ ਸਿਆਣਾ ਹੋਣਾ, ਅਥਵਾ ਕ੍ਰੋਧੀ ਜਾਂ ਸ਼ਾਂਤ ਸੁਭਾਅ ਵਾਲਾ ਹੋਣਾ, ਇਸ ਸੰਸਾਰੀ ਜੀਵ ਦੇ ਵੱਸ ਨਹੀਂ, ਇਹ ਸਭ ਉਸ ਦੀ ਸਰੀਰਕ ਬਣਤਰ ਦੇ ਅਧੀਨ ਹੈ। ਹੁਣ ਸੋਚੀਏ, ਇਹਨਾਂ ਤੱਤਾਂ ਦੀ ਵਾਧ ਘਾਟ ਦਾ ਕਾਰਨ ਕੌਣ ਹੈ ?

ਆਓ ਰਤਾ, ਹੋਰ ਜੀਵਾਂ ਵੱਲ ਵੀ ਝਾਤੀ ਮਾਰ ਕੇ ਵੇਖ ਲਈਏ। ਕੀ ਬਿਰਛਾਂ ਨੂੰ ਕੰਡੇ, ਫੁੱਲ ਜਾਂ ਕੌੜੇ, ਮਿੱਠੇ, ਤੁਰਸ਼ ਫਲ ਉਹਨਾਂ ਦੀ ਆਪਣੀ ਇੱਛਾ ਨਾਲ ਲੱਗਦੇ ਹਨ ? ਕੀ ਗਊਆਂ, ਮੱਝਾਂ, ਭੇਡ-ਬੱਕਰੀਆਂ, ਊਠਾਂ, ਘੋੜਿਆਂ ਨੇ ਘਾਹ ਖਾਣਾ, ਤਥਾ ਸ਼ੇਰ, ਚੀਤੇ, ਬਘਿਆੜ ਆਦਿ ਨੇ ਮਾਸ ਖਾਣਾ ਆਪਣੀ ਮਰਜ਼ੀ ਅਨੁਸਾਰ ਸ਼ੁਰੂ ਕਰ ਦਿੱਤਾ ਹੈ ? ਕੀ ਇਹਨਾਂ ਮਾਸਹਾਰੀ ਤੇ ਘਾਸਹਾਰੀ ਪਸ਼ੂਆਂ ਨੇ ਦੰਦਾਂ ਅਤੇ ਪੈਰਾਂ ਦੀ ਬਨਾਵਟ ਦਾ ਫ਼ਰਕ ਆਪ ਪਾਇਆ ਸੀ ?

ਜੇ ਪਾਣੀ ਵਿਚ ਰਹਿਣ ਵਾਲਾ ਡੱਡੂ ਧਰਤੀ ਉਪਰ ਵੀ ਟਪੋਸੀਆਂ ਮਾਰ ਸਕਦਾ ਹੈ ਤਾਂ ਫਿਰ ਮੱਛੀ ਅਜਿਹਾ ਕਿਉਂ ਨਹੀਂ ਕਰ ਸਕਦੀ ? ਕੁੱਕੜ ਹੋਰ ਪੰਖੀਆਂ ਦੇ ਵਾਂਗ

ਕਿਉਂ ਨਹੀਂ ਆਕਾਸ਼ ਵਿਚ ਉਡਾਰੀਆਂ ਮਾਰ ਸਕਦਾ ? ਜੇ ਮੁਰਗ਼ਾਬੀ ਪਾਣੀ ਵਿਚ ਤਰ ਸਕਦੀ ਹੈ ਤਾਂ ਕਬੂਤਰ ਕਿਉਂ ਨਹੀਂ ?

ਇਸ ਧਰਤੀ ਉਪਰ ਪਹਾੜ, ਮੈਦਾਨ, ਝੀਲਾਂ, ਸਮੁੰਦਰ, ਜੰਗਲ, ਮਾਰੂਥਲ ਆਦਿ ਕਿਸ ਨੇ ਬਣਾਏ ਹੋਏ ਹਨ ? ਇਹ ਸੂਰਜ, ਚੰਨ, ਤਾਰੇ, ਧਰਤੀ ਆਦਿ ਨੂੰ ਗਰਦਸ਼ ਵਿਚ ਕੌਣ ਰੱਖ ਰਿਹਾ ਹੈ ? ਬਰਸਾਤ ਦੇ ਦਿਨਾਂ ਵਿਚ ਦੇਖਦਿਆਂ ਦੇਖਦਿਆਂ ਥਲਾਂ ਨੂੰ ਜਲਾਂ ਵਿਚ ਕੌਣ ਬਦਲ ਦਿੰਦਾ ਹੈ ਅਤੇ ਔੜ ਦੇ ਦਿਨਾਂ ਵਿਚ ਨਦੀਆਂ ਵਿਚ ਟਿੱਬੇ ਕੌਣ ਦਿਖਾਲ ਦੇਂਦਾ ਹੈ ?

ਆਕਾਸ਼ ਵਿਚ ਅੱਖ ਦੇ ਪਲਕਾਰੇ ਵਿਚ ਕਾਲੀਆਂ ਘਟਾਂ ਲਿਆਉਣ ਵਾਲਾ ਤਥਾ ਉਹਨਾਂ ਬੱਦਲਾਂ ਨੂੰ ਛਾਈਂ ਮਾਈਂ ਕਰਨ ਵਾਲਾ ਕੌਣ ਹੈ ? ਹੇ ਵੀਰ, ਇਹ ਸਭ ਕੁਝ ਨਿਰੰਕਾਰ ਕਰ ਰਿਹਾ ਹੈ। ਇਹ ਸਭ ਕੁਝ ਉਸ ਦੇ ਹੁਕਮ ਅਨੁਸਾਰ ਹੋ ਰਿਹਾ ਹੈ ਅਤੇ ਇਸੇ ਗੱਲ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਬੜੇ ਸੁੰਦਰ ਸ਼ਬਦਾਂ ਵਿਚ ਕਹਿੰਦੇ ਹਨ :

ਇਹ ਸਭ ਤਰ੍ਹਾਂ ਦੇ ਵੱਡੇ ਤੇ ਛੋਟੇ ਜੀਵ ਜੰਤੂ, ਇਹ ਚੰਗੇ ਤੇ ਮੰਦੇ ਬੰਦੇ ਸਭ ਉਸ ਦੇ ਹੁਕਮ ਅਨੁਸਾਰ ਇਸ ਸੰਸਾਰ ਵਿਚ ਹੋਂਦ ਵਿਚ ਆਉਂਦੇ ਹਨ ਅਤੇ ਉਸ ਦੇ ਹੁਕਮ ਅਨੁਸਾਰ ਹੀ ਇਕ ਬਰਤਨ ਵਿਚ ਦੁੱਧ ਨੂੰ ਜਮਾਇਆ ਜਾਂਦਾ ਹੈ ਅਤੇ ਦੂਜੇ ਨੂੰ ਨਿੱਤ ਚੁੱਲ੍ਹੇ ਉਪਰ ਚਾੜ੍ਹਿਆ ਜਾਂਦਾ ਹੈ। ਉਸ ਦੇ ਹੁਕਮ ਅਨੁਸਾਰ ਹੀ ਇਕ ਸੁੰਦਰ ਤੇ ਨਰਮ ਰਜ਼ਾਈਆਂ ਤੁਲਾਈਆਂ ਦੇ ਨਿੱਘ ਵਿਚ ਸੌਂਦੇ ਹਨ ਤੇ ਇਕ ਉਹਨਾਂ ਦੀ ਸੇਵਾ ਵਿਚ ਖੜੇ ਰਹਿੰਦੇ ਹਨ। ਹੇ ਭਾਈ, ਸਭ ਕੁਝ ਉਸ ਦੀ ਰਜ਼ਾਅ ਵਿਚ ਹੋ ਰਿਹਾ ਹੈ।

ਜਿਹੜਾ ਬੰਦੇ ਇਸ ਹੁਕਮ ਨੂੰ, ਇਸ ਭੇਦ ਨੂੰ ਸਮਝ ਲੈਂਦੇ ਹਨ, ਉਹ ਆਪਣੀ ਅਮੀਰੀ ਦਾ, ਆਪਣੀ ਉੱਚ ਪਦਵੀ ਦਾ, ਆਪਣੇ ਬਲ ਦਾ, ਆਪਣੀ ਵਿੱਦਿਆ ਦਾ ਮਾਨ ਨਹੀਂ ਕਰਦੇ ਤਥਾ ਆਪਣੇ ਤੋਂ ਨੀਵਿਆਂ ਦਾ ਅਪਮਾਨ ਨਹੀਂ ਕਰਦੇ, ਅਥਵਾ ਉਹਨਾਂ ਤੋਂ ਘ੍ਰਿਣਾ ਨਹੀਂ ਕਰਦੇ।

## ਪਉੜੀ ਤੀਸਰੀ

1. **ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥**
   **ਗਾਵੈ ਕੋ ਦਾਤਿ ਜਾਣੈ ਨੀਸਾਣੁ ॥**
2. **ਗਾਵੈ ਕੋ ਗੁਣ ਵਡਿਆਈਆ ਚਾਰ ॥**
   **ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥**
3. **ਗਾਵੈ ਕੋ ਸਾਜਿ ਕਰੇ, ਤਨੁ ਖੇਹ ॥**
   **ਗਾਵੈ ਕੋ ਜੀਅ ਲੈ ਫਿਰਿ ਦੇਹ ॥**

***ਪਦ ਅਰਥ :*** ਕੋ—ਕੋਈ ਮਨੁੱਖ। ਤਾਣੁ—ਬਲ। ਦਾਤਿ—ਦਾਤਾਂ। ਜਾਣੈ—ਜਾਣਦਾ ਹੈ। ਚਾਰ—ਸੋਹਣੀਆਂ। ਵਿਦਿਆ—ਵਿੱਦਿਆ ਰਾਹੀਂ। ਵਿਖਮੁ—ਔਖੇ। ਸਾਜਿ—ਸਾਜ ਕੇ, ਬਣਾ ਕੇ। ਤਨੁ—ਸਰੀਰ ਨੂੰ। ਜੀਅ—ਜਿੰਦਾਂ। ਲੈ—ਲੈਂਦਾ ਹੈ। ਦੇਹ—ਦੇਂਦਾ ਹੈ।

***ਪੂਰਨ ਅਰਥ :*** 1. ਕੋਈ ਮਨੁੱਖ ਜਿਸ ਨੂੰ ਵਾਹਿਗੁਰੂ ਨੇ ਬਲ ਦਿੱਤਾ ਹੈ, ਉਸ ਪ੍ਰਭੂ ਦੇ ਬਲ ਦੀ ਉਸਤਤਿ ਕਰਦਾ ਹੈ ਤੇ ਕਹਿੰਦਾ ਹੈ ਕਿ ਉਹ ਪ੍ਰਭੂ ਬੜਾ ਬਲੀ ਹੈ। ਕੋਈ ਮਨੁੱਖ ਪ੍ਰਾਪਤ ਹੋਈਆਂ ਸੁਖਦਾਈ ਵਸਤਾਂ ਤਥਾ ਦਾਤਾਂ ਨੂੰ ਪ੍ਰਭੂ ਦੀ ਹੋਂਦ ਦੀ ਨਿਸ਼ਾਨੀ ਸਮਝ ਕੇ ਉਸ ਦੀ ਮਹਿਮਾ ਕਰਦਾ ਹੈ ਤੇ ਕਹਿੰਦਾ ਹੈ ਕਿ ਉਹ ਪ੍ਰਭੂ ਬੜਾ ਦਾਤਾ ਹੈ।

2. ਕੋਈ ਬੰਦਾ ਉਸ ਪ੍ਰਭੂ ਦੇ ਗੁਣਾਂ ਤਥਾ ਵਡਿਆਈਆਂ ਅਤੇ ਸੁੰਦਰਤਾ ਦਾ ਗਾਇਣ ਕਰ ਰਿਹਾ ਹੈ ਅਤੇ ਕੋਈ ਵਿੱਦਿਆ ਦੁਆਰਾ ਉਸ ਪ੍ਰਭੂ ਦੇ ਵਿਖਮ ਕਰਤੱਵਾਂ, ਔਖੇ ਕਾਰਨਾਮਿਆਂ ਉਪਰ ਆਪਣੇ ਵਿਚਾਰ ਪ੍ਰਗਟ ਕਰ ਰਿਹਾ ਹੈ।

3. ਕੋਈ (ਆਪਣੇ ਆਲੇ-ਦੁਆਲੇ ਨਿੱਤ ਜੀਵਾਂ ਨੂੰ ਜੰਮਦਾ ਤੇ ਮਰਦਾ ਵੇਖ ਕੇ ਤਥਾ ਜਗਤ ਦੀਆਂ ਵਸਤਾਂ ਨੂੰ ਬਣਦਾ ਤੇ ਢੱਠਦਾ ਤੱਕ ਕੇ) ਉਸ ਪ੍ਰਭੂ ਦੀ ਉਪਮਾ ਵਿਚ ਕਹਿੰਦਾ ਹੈ ਕਿ ਉਹ ਪ੍ਰਭੂ ਆਪ ਹੀ ਪਹਿਲੇ ਸਾਜਦਾ ਹੈ ਤੇ ਫਿਰ ਢਾਹ ਢੇਰੀ ਕਰ ਦਿੰਦਾ ਹੈ, ਉਹ ਆਪ ਹੀ ਜੀਵਾਂ ਵਿਚ ਜਾਨ ਪਾਉਂਦਾ ਹੈ, ਤੇ ਫਿਰ ਆਪ ਹੀ ਕੱਢ ਲੈਂਦਾ ਹੈ।

4. **ਗਾਵੈ ਕੋ ਜਾਪੈ ਦਿਸੈ ਦੂਰਿ ॥**
**ਗਾਵੈ ਕੋ ਵੇਖੈ ਹਾਦਰਾ ਹਦੂਰਿ ॥**
5. **ਕਥਨਾ ਕਥੀ ਨ ਆਵੈ ਤੋਟਿ ॥**
**ਕਥਿ ਕਥਿ ਕਥੀ, ਕੋਟੀ ਕੋਟਿ ਕੋਟਿ ॥**
6. **ਦੇਦਾ ਦੇ, ਲੈਦੇ ਥਕਿ ਪਾਹਿ ॥**
**ਜੁਗਾ ਜੁਗੰਤਰਿ ਖਾਹੀ ਖਾਹਿ ॥**
7. **ਹੁਕਮੀ ਹੁਕਮੁ ਚਲਾਏ ਰਾਹੁ ॥**
**ਨਾਨਕ ਵਿਗਸੈ ਵੇਪਰਵਾਹੁ ॥੩॥**

***ਪਦ ਅਰਥ :*** ਹਾਦਰਾ ਹਦੂਰਿ—ਹਾਜ਼ਰ ਨਾਜ਼ਰ, ਸਰਬ-ਵਿਆਪਕ। ਕਥਨਾ—ਵਰਣਨ ਕਰਨਾ। ਕਥੀ—ਕਹੀ, ਆਖੀ। ਤੋਟਿ—ਅੰਤ। ਕੋਟਿ—ਕ੍ਰੋੜਾਂ ਜੀਵਾਂ ਨੇ। ਦੇਦਾ—(ਦੇਂਦਾ) ਦੇਣ ਵਾਲਾ। ਲੈਦੇ—(ਲੈਂਦੇ) ਲੈਣ ਵਾਲੇ। ਥਕਿ ਪਾਹਿ—ਥੱਕ ਪੈਂਦੇ ਹਨ। ਜੁਗਾ ਜੁਗੰਤਰਿ—ਕਈਆਂ ਜੁਗਾਂ ਤੋਂ ਅਤੇ ਸਭ ਜੁਗਾਂ ਵਿਚ। ਖਾਹੀ ਖਾਹਿ—ਖਾਂਦੇ ਆ ਰਹੇ ਹਨ। ਹੁਕਮੀ—ਹੁਕਮ ਕਰਨ ਵਾਲੇ ਦਾ। ਚਲਾਏ ਰਾਹੁ—(ਸੰਸਾਰ ਦੇ ਕਾਰ-ਵਿਹਾਰ ਦਾ) ਰਸਤਾ ਚਲਾ ਰਿਹਾ ਹੈ। ਵਿਗਸੈ—ਖ਼ੁਸ਼ ਹੋ ਰਿਹਾ ਹੈ।

***ਪੂਰਨ ਅਰਥ :*** 4-5. ਕੋਈ ਕਹਿ ਰਿਹਾ ਹੈ ਕਿ ਉਹ ਪ੍ਰਭੂ ਜਾਣਿਆ ਤਾਂ ਜਾਂਦਾ ਹੈ, ਪਰ ਉਸ ਦੀ ਪ੍ਰਾਪਤੀ ਬੜੀ ਦੂਰ ਹੈ। ਅਰਥਾਤ ਗਿਆਨ ਰਾਹੀਂ ਉਸ ਦੀ ਹੋਂਦ ਦਾ ਪਤਾ ਤਾਂ ਲੱਗ ਜਾਂਦਾ ਹੈ, ਪਰ ਉਸ ਨੂੰ ਪ੍ਰਤੱਖ ਦੇਖਣਾ ਬੜਾ ਮੁਸ਼ਕਿਲ ਹੈ। ਗੱਲ ਕੀ, ਉਸ ਦੀ ਉਸਤਤਿ ਨੂੰ ਕ੍ਰੋੜਾਂ ਹੀ ਬੰਦੇ, ਕ੍ਰੋੜਾਂ ਹੀ ਢੰਗਾਂ ਨਾਲ (ਆਪਣੀ ਆਯੂ ਵਿਚ) ਬਾਰ ਬਾਰ, ਕ੍ਰੋੜਾਂ ਵਾਰੀ ਕੱਥ ਚੁੱਕੇ ਹਨ, ਪਰ ਉਸ ਦਾ ਕੋਈ ਅੰਤ ਨਹੀਂ ਪਾ ਸਕਿਆ।

6. ਉਹ ਅਕਾਲ ਪੁਰਖ ਜੁਗਾਂ ਜੁਗਾਂ ਤੋਂ, ਹਰ ਜੁਗ ਵਿਚ ਸਭ ਜੀਵਾਂ ਨੂੰ ਤਰ੍ਹਾਂ ਤਰ੍ਹਾਂ ਦੇ ਪਦਾਰਥ ਦੇਂਦਾ ਆ ਰਿਹਾ ਹੈ ਤੇ ਜੀਵ ਉਹਨਾਂ ਪਦਾਰਥਾਂ ਨੂੰ ਖਾਂਦੇ ਆ ਰਹੇ ਹਨ। ਫਿਰ ਉਸ ਦਾਤੇ ਦੀ ਮਹਾਨਤਾ ਏਡੀ ਵੱਡੀ ਹੈ ਕਿ ਜੀਵ ਉਸ ਪਾਸੋਂ ਲੈ ਲੈ ਕੇ ਥੱਕ ਜਾਂਦਾ ਹੈ, ਪਰ ਉਹ ਦਾਤਾ ਦੇਣੋਂ ਨਹੀਂ ਥੱਕਦਾ।

7. ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਇਸ ਸਾਰੀ ਮਰਿਆਦਾ ਨੂੰ ਜਗਤ ਦੇ ਇਸ ਸਾਰੇ ਕਾਰ-ਵਿਹਾਰ ਨੂੰ, ਉਹ ਹੁਕਮੀ ਆਪਣੇ ਹੁਕਮ ਨਾਲ, ਠੀਕ ਰਾਹ 'ਤੇ ਚਲਾ ਰਿਹਾ ਹੈ, ਪਰ ਆਪ ਇਸ ਵਿਚ ਲਿਪਾਇਮਾਨ ਨਹੀਂ ਹੁੰਦਾ; ਸਗੋਂ ਇਸ ਸਾਰੇ ਕਾਰ-ਵਿਹਾਰ ਤੋਂ ਬੇਪਰਵਾਹ ਤੇ ਨਿਸਚਿੰਤ ਹੋ ਕੇ ਆਪਣੇ ਆਨੰਦ ਵਿਚ ਰਹਿੰਦਾ ਹੈ।

***ਵਿਆਖਿਆ :*** ਦੂਸਰੀ ਪਉੜੀ ਦੇ ਅੰਤ ਵਿਚ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਹੈ ਕਿ ਜਿਹੜਾ ਬੰਦਾ ਉਸ ਪ੍ਰਭੂ ਦੇ ਹੁਕਮ ਨੂੰ ਪਛਾਣ ਲੈਂਦਾ ਹੈ, ਅਰਥਾਤ ਜਿਸ ਪੁਰਸ਼ ਨੂੰ ਇਹ ਗਿਆਨ ਹੋ ਜਾਵੇ ਕਿ ਹਰ ਕਰਮ ਦਾ ਅਸਲ ਕਰਤਾ ਉਹ ਪ੍ਰਭੂ ਹੈ, ਉਹ ਫਿਰ ਮੈਂ-ਮੈਂ ਨਹੀਂ ਕਰਦਾ। ਹੁਣ ਤੀਸਰੀ ਪਉੜੀ ਵਿਚ ਇਸ ਕਥਨ ਦੀ ਪ੍ਰੋੜ੍ਹਤਾ ਲਈ ਕੁਝ ਉਦਾਹਰਣ ਦੇਂਦੇ ਹਨ।

ਸੰਸਾਰ ਦੇ ਹੰਕਾਰੀਆਂ ਦੀਆਂ ਤਿੰਨ ਮੁੱਖ ਸ਼੍ਰੇਣੀਆਂ ਜਾਂ ਜਾਤੀਆਂ ਹਨ: 1. ਬਲਵਾਨ, 2. ਧਨਵਾਨ, 3. ਵਿਦਵਾਨ। ਅਰਥਾਤ ਬਹੁਤਾ ਡੀਂਗਾਂ ਮਾਰਨ ਵਾਲੇ ਅਕਸਰ ਇਹ ਤਿੰਨ ਪ੍ਰਕਾਰ ਦੇ ਲੋਕ ਹੁੰਦੇ ਹਨ, ਪਰ ਗੁਰੂ ਸਾਹਿਬ ਫ਼ਰਮਾਂਦੇ ਹਨ ਕਿ ਇਹ ਲੋਕ ਵੀ ਤਦ ਤਕ ਹੀ ਫੜਾਂ ਮਾਰਦੇ ਹਨ, ਜਦ ਤਕ ਇਹ ਅਗਿਆਨਤਾ ਦੇ ਅੰਧੇਰੇ ਵਿਚ ਡੁੱਬੇ ਹੁੰਦੇ ਹਨ, ਜਿਉਂ ਹੀ ਇਹਨਾਂ ਨੂੰ ਗਿਆਨ ਹੋ ਜਾਂਦਾ ਹੈ ਕਿ ਜੀਵ ਦੇ ਆਪਣੇ ਵੱਸ ਵਿਚ ਕੁਝ ਵੀ ਨਹੀਂ, ਇਹ ਤਾਂ ਕਾਠ ਦੀ ਪੁਤਲੀ, ਕਾਗ਼ਜ਼ ਦੀ ਗੁੱਡੀ ਤਥਾ ਇਕ ਜੰਤ (ਵਾਜੇ) ਵਾਂਗ ਬਿਲਕੁਲ ਨਿਤਾਣਾ ਹੈ। ਇਸ ਨੂੰ ਨਚਾਣ ਵਾਲਾ, ਇਸ ਨੂੰ ਆਕਾਸ਼ ਵਿਚ ਉਡਾਣ ਵਾਲਾ, ਇਸ ਵਿੱਚੋਂ ਤਰ੍ਹਾਂ ਤਰ੍ਹਾਂ ਦੀਆਂ ਸੁੰਦਰ ਸੁਰਾਂ ਕੱਢਣ ਵਾਲਾ ਤਾਂ ਉਸ ਦਾ ਮਾਲਕ ਹੈ ਤਾਂ ਉਹਨਾਂ ਦੀ ਸਭ ਮੈਂ-ਮੇਰੀ ਮਿਟ ਜਾਂਦੀ ਹੈ। ਫਿਰ ਇਕ ਬਲੀ ਆਪਣਾ ਬਲ ਵੇਖ ਆਕੜਨ ਦੀ ਥਾਂ, ਬਲ ਦੇ ਸੋਮੇ (ਪ੍ਰਭੂ) ਦੇ ਬਲ ਦੇ ਗੁਣ ਗਾਉਣ ਲੱਗ ਪੈਂਦਾ ਹੈ। ਇਕ ਧਨੀ ਆਪਣੇ ਮਹਿਲਾਂ-ਮਾੜੀਆਂ, ਹਾਥੀ-ਘੋੜਿਆਂ, ਧੀਆਂ-ਪੁੱਤਰਾਂ, ਨੌਕਰ-ਚਾਕਰਾਂ ਨੂੰ ਦੇਖ ਕੇ ਫੂੰ ਫੂੰ ਕਰਨ ਦੀ ਥਾਂ, ਇਹਨਾਂ ਦਾਤਾਂ ਨੂੰ ਪ੍ਰਭੂ ਦੀ ਹੋਂਦ ਦੀਆਂ ਨਿਸ਼ਾਨੀਆਂ ਸਮਝ ਕੇ ਉਸ ਅਦਿੱਖ ਦਾਤੇ ਦੀ ਉਸਤਤਿ ਕਰਨੀ ਸ਼ੁਰੂ ਕਰ ਦੇਂਦਾ ਹੈ ਅਤੇ ਇਕ ਵਿਦਵਾਨ ਆਪਣੀ ਵਿਦਵਤਾ ਦਾ ਮਾਣ ਕਰਨ ਦੀ ਥਾਂ, ਆਪਣਾ ਸਮਾਂ ਉਸ ਪ੍ਰਭੂ ਦੇ ਗੁਣਾਂ, ਉਸ ਪ੍ਰਭੂ ਦੀਆਂ ਚੰਗਿਆਈਆਂ, ਉਸ ਪ੍ਰਭੂ ਦੀ ਅਦਭੁੱਤ ਲੀਲ੍ਹਾ, ਤਥਾ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਆਵਾਗਵਣ ਦੇ ਚੱਕਰ, ਕਰਮ-ਸਿਧਾਂਤ ਆਦਿ ਕਠਿਨ ਵਿਸ਼ਿਆਂ ਦੇ ਵਰਣਨ ਵਿਚ ਬਿਤਾਂਦਾ ਹੈ।

ਗੱਲ ਕੀ, ਪ੍ਰਭੂ ਦੇ ਹੁਕਮ ਨੂੰ ਪਛਾਣਨ ਵਾਲੇ ਆਪਣੇ ਆਲੇ-ਦੁਆਲੇ ਨਿਤ ਹੋ ਰਹੀਆਂ ਘਟਨਾਵਾਂ, ਹਰ ਝੱਖੜ, ਹਨੇਰੀ, ਮੀਂਹ, ਭੁਚਾਲ, ਲੜਾਈ-ਝਗੜੇ ਤਥਾ

ਹਰ ਨੇਕੀ-ਬਦੀ ਵਿਚ ਉਸ ਪ੍ਰਭੂ ਨੂੰ ਹੀ ਲੁਕਿਆ ਵੇਖਦੇ ਹਨ ਅਤੇ ਉਸ ਪ੍ਰਭੂ ਨੂੰ ਵੱਖ-ਵੱਖ ਕਰਮ ਕਰਦਾ ਵੇਖ ਕੇ ਆਪੋ-ਆਪਣੀ ਬੁੱਧੀ ਅਨੁਸਾਰ ਉਸ ਨੂੰ ਕਰਤਾ, ਹਰਤਾ, ਭਰਤਾ, ਦਿਆਲੂ, ਕ੍ਰਿਪਾਲੂ, ਬਖ਼ਸ਼ਿੰਦ, ਦੀਨਾ ਨਾਥ, ਭਗਤ ਵੱਛਲ, ਪ੍ਰਾਣ ਕੇ ਬਚੱਈਆ, ਦੂਧ ਪੂਤ ਕੇ ਦਵੱਈਆ, ਰੋਗ ਸੋਗ ਕੇ ਮਿਟੱਈਆ, ਊਚ, ਅਪਾਰ, ਬੇਅੰਤ, ਅਗੰਮ, ਅਗੋਚਰ, ਸਰਬ-ਵਿਆਪਕ, ਸਰਬ-ਗਿਆਤਾ, ਹਾਜ਼ਰ-ਨਾਜ਼ਰ, ਮਹਾਂ ਬਲੀ, ਮਹਾਂ ਦਾਨੀ, ਨਹੀਂ ਨਹੀਂ, ਦੁਰਗਾ, ਚੰਡੀ, ਭਵਾਨੀ, ਮਹਾਂ ਕਾਲ, ਸਰਬੰ ਹੰਤਾ (ਸਭ ਨੂੰ ਨਾਸ ਕਰਨ ਵਾਲਾ) ਆਦਿ ਕ੍ਰੋੜਾਂ ਨਾਵਾਂ ਨਾਲ, ਕ੍ਰੋੜਾਂ ਢੰਗਾਂ ਰਾਹੀਂ ਅਤੇ ਆਪਣੀ ਆਯੂ ਵਿਚ ਕ੍ਰੋੜਾਂ ਵਾਰੀ ਉਸ ਪ੍ਰਭੂ ਨੂੰ ਯਾਦ ਕਰਦੇ ਹਨ।

ਫਿਰ ਉਹ ਦਾਤਾ ਏਡਾ ਮਹਾਨ ਦਾਨੀ ਹੈ, ਤਥਾ ਉਸ ਦੇ ਭੰਡਾਰੇ ਏਨੇ ਵੱਡੇ ਹਨ ਕਿ ਆਦਿ ਕਾਲ ਤੋਂ ਕ੍ਰੋੜਾਂ ਜੀਵ ਉਸ ਪ੍ਰਭੂ ਦੀਆਂ ਦਾਤਾਂ ਨੂੰ ਭੋਗਦੇ ਭੋਗਦੇ ਥੱਕ ਗਏ ਅਥਵਾ ਮਰ ਮਿੱਟ ਗਏ ਹਨ, ਪਰ ਉਹ ਦਾਤਾਂ ਦੇਂਦਾ ਨਹੀਂ ਥੱਕਿਆ। ਉਹ ਅੱਜ ਵੀ ਸਾਰੇ ਜਗਤ ਨੂੰ ਰਿਜ਼ਕ ਦੇ ਰਿਹਾ ਹੈ, ਤਥਾ ਸਾਰੇ ਜਗਤ ਦਾ ਕਾਰ-ਵਿਹਾਰ ਚਲਾ ਰਿਹਾ ਹੈ। ਫਿਰ ਉਹ ਦਾਤਾ ਅਸਾਂ ਸੰਸਾਰੀਆਂ ਵਾਂਗ ਇਸ ਕਾਰ-ਵਿਹਾਰ ਵਿਚ ਖੱਚਤ ਨਹੀਂ ਤੇ ਨਾ ਹੀ ਉਸ ਨੂੰ ਇਹ ਕਾਰ-ਵਿਹਾਰ ਹੱਥੀਂ ਕਰਨਾ ਪੈਂਦਾ ਹੈ; ਸਗੋਂ ਉਸ ਨੇ ਜੀਵਾਂ ਨੂੰ ਤਥਾ ਸੂਰਜ, ਚੰਦ, ਹਵਾ ਤੇ ਪਾਣੀ ਆਦਿ ਨੂੰ ਆਪਣੇ ਭੈ ਵਿਚ, ਆਪਣੇ ਹੁਕਮ ਵਿਚ ਅਜਿਹਾ ਕਾਬੂ ਕਰ ਰੱਖਿਆ ਹੋਇਆ ਹੈ ਕਿ ਸਭ ਆਪਣੇ ਆਪਣੇ ਰਾਹ 'ਤੇ ਚੱਲ ਰਹੇ ਹਨ[1] ਅਤੇ ਉਹ ਨਿਸਚਿੰਤ ਹੋ ਕੇ ਇਹਨਾਂ ਸਭਨਾਂ ਨੂੰ ਉਸ ਰਸਤੇ ਉੱਤੇ ਚੱਲਦਾ ਵੇਖ ਕੇ ਵਿਗਸ ਰਿਹਾ ਹੈ, ਖ਼ੁਸ਼ ਹੋ ਰਿਹਾ ਹੈ। ਜਿਵੇਂ ਇਕ ਔਟੋਮੈਟਿਕ ਮਸ਼ੀਨ ਨੂੰ ਚਲਾ ਕੇ ਉਸ ਦਾ ਮਾਲਕ, ਨਿਸਚਿੰਤ ਹੋ ਜਾਂਦਾ ਹੈ ਤੇ ਮਸ਼ੀਨ ਨੂੰ ਆਪਣੇ ਆਪ ਕੰਮ ਕਰਦਾ ਵੇਖ ਕੇ ਖ਼ੁਸ਼ ਹੁੰਦਾ ਹੈ।

## ਪਉੜੀ ਚੌਥੀ

1. **ਸਾਚਾ ਸਾਹਿਬੁ, ਸਾਚੁ ਨਾਇ, ਭਾਖਿਆ ਭਾਉ ਅਪਾਰੁ ॥**
2. **ਆਖਹਿ ਮੰਗਹਿ ਦੇਹਿ ਦੇਹਿ, ਦਾਤਿ ਕਰੇ ਦਾਤਾਰੁ ॥**
3. **ਫੇਰਿ ਕਿ ਅਗੈ ਰਖੀਐ, ਜਿਤੁ ਦਿਸੈ ਦਰਬਾਰੁ ॥**
4. **ਮੁਹੌ ਕਿ ਬੋਲਣੁ ਬੋਲੀਐ, ਜਿਤੁ ਸੁਣਿ ਧਰੇ ਪਿਆਰੁ ॥**
5. **ਅੰਮ੍ਰਿਤ ਵੇਲਾ ਸਚੁ ਨਾਉ, ਵਡਿਆਈ ਵੀਚਾਰੁ ॥**
6. **ਕਰਮੀ ਆਵੈ ਕਪੜਾ, ਨਦਰੀ ਮੋਖੁ ਦੁਆਰੁ ॥**
7. **ਨਾਨਕ ਏਵੈ ਜਾਣੀਐ, ਸਭੁ ਆਪੇ ਸਚਿਆਰੁ ॥੪॥**

***ਪਦ ਅਰਥ :*** ਸਾਚਾ—ਸਦਾ ਰਹਿਣ ਵਾਲਾ, ਅਟੱਲ। ਨਾਇ—ਨਾਮ, ਹੁਕਮ,

1. ਭੈ ਵਿਚਿ ਪਵਣੁ ਵਹੈ ਸਦਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥...
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥ *(ਵਾਰ ਆਸਾ, ਮ: ੧, ਪੰਨਾ 464)*

ਨਿਯਮ। ਭਾਖਿਆ—ਬੋਲੀ। ਭਾਉ—ਪ੍ਰੇਮ। ਅਪਾਰੁ—ਪਾਰ ਤੋਂ ਰਹਿਤ, ਬੇਅੰਤ। ਆਖਹਿ—(ਆਖੈਂ) ਆਖਦੇ ਹਾਂ। ਮੰਗਹਿ—(ਮੰਗੈਂ) ਮੰਗਦੇ ਹਾਂ। ਕਿ—ਕੀ (ਚੀਜ਼)। ਜਿਤੁ—ਜਿਸ ਦਾ ਸਦਕਾ। ਕਿ ਬੋਲਣੁ—ਕਿਹੜਾ ਬਚਨ। ਜਿਤੁ ਸੁਣਿ—ਜਿਸ ਨੂੰ ਸੁਣ ਕੇ। ਧਰੇ—ਕਰੇ। ਅੰਮ੍ਰਿਤ ਵੇਲਾ—ਤੜਕੇ, ਸੂਰਜ ਚੜ੍ਹਨ ਤੋਂ ਕੁਝ ਸਮਾਂ ਪਹਿਲੇ। ਕਰਮੀ—ਕਰਮਾਂ ਅਨੁਸਾਰ। ਨਦਰੀ—ਮਿਹਰ ਦੀ ਨਜ਼ਰ ਨਾਲ। ਕਪੜਾ—ਸਰੀਰ। ਮੋਖੁ—ਮੁਕਤੀ। ਏਵੈ—ਇਸ ਤਰ੍ਹਾਂ। ਦੁਆਰੁ—ਦਰਵਾਜ਼ਾ।

***ਪੂਰਨ ਅਰਥ :*** 1-2. ਉਹ ਅਟੱਲ ਪ੍ਰਭੂ ਇਸ ਸਾਰੀ ਸ੍ਰਿਸ਼ਟੀ ਦਾ ਸਾਹਿਬ ਅਰਥਾਤ ਮਾਲਕ ਹੈ। ਉਸ ਦਾ ਨਾਮ, ਉਸ ਦਾ ਹੁਕਮ ਅਥਵਾ ਉਸ ਦਾ ਜਗਤ ਦੇ ਕਾਰ-ਵਿਹਾਰ ਚਲਾਵਣ ਦਾ ਨਿਯਮ ਵੀ ਸੱਚਾ ਹੈ, ਅਰਥਾਤ ਅਟੱਲ ਜਾਂ ਦੋਸ਼ ਰਹਿਤ ਹੈ। ਉਸ ਅਪਾਰ ਪ੍ਰਭੂ ਨੂੰ ਅਪਾਰ (ਬੇਅੰਤ) ਜੀਵ, ਵੱਖ-ਵੱਖ ਬੋਲੀਆਂ ਵਿਚ ਪਿਆਰ ਨਾਲ ਪੁਕਾਰਦੇ ਜਾਂ ਯਾਦ ਕਰਦੇ ਹਨ ਅਤੇ (ਆਪਣੀ ਆਪਣੀ ਬੁੱਧੀ ਅਨੁਸਾਰ) ਉਸ ਦਾ ਨਾਮ ਆਖਦੇ ਹਨ, ਤਥਾ ਦੇਹ, ਦੇਹ, ਕਹਿ ਕੇ ਉਸ ਕੋਲੋਂ ਤਰ੍ਹਾਂ ਤਰ੍ਹਾਂ ਦੇ ਪਦਾਰਥ ਮੰਗਦੇ ਹਨ ਅਤੇ ਉਹ ਦਾਤਾ ਸਭ ਨੂੰ ਦਾਤਾਂ ਦੇਂਦਾ ਹੈ।

3-4. (ਜਿਹੜਾ ਪ੍ਰਭੂ ਏਡਾ ਵੱਡਾ ਹੈ ਤਥਾ ਏਨੀਆਂ ਦਾਤਾਂ ਦੇਂਦਾ ਹੈ), ਉਸ ਦਾਤੇ ਅੱਗੇ ਫਿਰ ਅਸੀਂ ਕੀ ਰੱਖੀਏ, ਤਾਂ ਕਿ ਸਾਨੂੰ ਉਸ ਦਾ ਦਰਬਾਰ ਦਿੱਸ ਪਵੇ, ਅਰਥਾਤ ਉਸ ਦੇ ਦਰਸ਼ਨ ਹੋ ਸਕਣ ? (ਅਤੇ ਜਦ ਉਹ ਸਾਨੂੰ ਦਰਸ਼ਨ ਦੇਵੇ ਤਾਂ) ਅਸੀਂ ਮੂੰਹੋਂ ਕਿਹੋ ਜਿਹੇ ਬਚਨ ਬੋਲੀਏ, ਤਾਂ ਕਿ ਉਹ ਉਹਨਾਂ ਨੂੰ ਸੁਣ ਕੇ ਸਾਨੂੰ ਪਿਆਰ ਕਰੇ ?

5. ਇਹਨਾਂ ਪ੍ਰਸ਼ਨਾਂ ਦੇ ਉੱਤਰ ਵਿਚ ਗੁਰੂ ਸਾਹਿਬ ਫ਼ਰਮਾਂਦੇ ਹਨ ਕਿ ਹੇ ਭਾਈ, ਅੰਮ੍ਰਿਤ ਵੇਲੇ (ਸੂਰਜ ਚੜ੍ਹਨ ਤੋਂ ਇਕ ਪਹਿਰ ਪਹਿਲੇ) ਉਠ ਕੇ ਉਸ ਅਟੱਲ ਪ੍ਰਭੂ ਦਾ ਸਿਮਰਨ ਕਰਨਾ ਚਾਹੀਦਾ ਹੈ। ਉਸ ਦੀਆਂ ਵਡਿਆਈਆਂ ਦਾ ਵਿਚਾਰ ਕਰਨਾ ਚਾਹੀਦਾ ਹੈ।

6-7. ਹੇ ਮਿੱਤਰ! ਸਕਾਮ ਕਰਮ ਕਰਨ ਨਾਲ ਤਾਂ ਕੇਵਲ ਸਰੀਰ ਰੂਪੀ ਕੱਪੜਾ ਮਿਲਦਾ ਹੈ, ਪਰ ਮੁਕਤੀ ਦਾ ਦੁਆਰਾ ਉਸ ਦੀ ਮਿਹਰ ਨਾਲ ਹੀ ਖੁੱਲ੍ਹਦਾ ਹੈ, ਅਰਥਾਤ ਮੁਕਤੀ ਉਸ ਦੀ ਮਿਹਰ ਨਾਲ ਹੀ ਮਿਲਦੀ ਹੈ (ਇਸ ਵਾਸਤੇ ਮਿਹਰ ਪ੍ਰਾਪਤ ਕਰਨ ਲਈ, ਉਸ ਦੇ ਗੁਣਾਂ, ਵਡਿਆਈਆਂ ਦੀ ਵਿਚਾਰ ਰਾਹੀਂ, ਨਿਸ਼ਕਾਮ ਸਿਮਰਨ ਕਰਨਾ ਚਾਹੀਦਾ ਹੈ)। ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ, ਹੇ ਮੇਰੇ ਮਿੱਤਰ, ਇਹ ਹੈ ਵਿਧੀ, ਉਸ ਸਚਿਆਰ ਨੂੰ ਜਾਨਣ ਦੀ। ਇਉਂ ਪਤਾ ਲੱਗਦੈ ਕਿ ਸਭ ਕੁਝ ਉਹ ਆਪ ਹੀ ਆਪ ਹੈ।

***ਵਿਆਖਿਆ :*** ਕਿਸੇ ਪੁਰਸ਼ ਨੂੰ ਵੱਸ ਕਰਨ ਲਈ ਆਮ ਤੌਰ 'ਤੇ ਦੋ ਤਰੀਕੇ ਵਰਤੇ ਜਾਂਦੇ ਹਨ: 1. ਕੋਈ ਤੋਹਫ਼ਾ, ਨਜ਼ਰਾਨਾ, ਭੇਟਾ, ਡਾਲੀ ਜਾਂ ਰਿਸ਼ਵਤ। 2. ਜ਼ਬਾਨ ਦੀ ਮਿਠਾਸ ਤਥਾ ਆਪਣੇ ਸ਼ੁਭ ਗੁਣ। ਇਕ ਨਵ-ਵਿਆਹੀ ਲੜਕੀ ਜਦੋਂ ਸਹੁਰੇ ਜਾਂਦੀ ਹੈ ਤਾਂ ਉਹ ਇਹਨਾਂ ਦੋਹਾਂ ਢੰਗਾਂ ਦਾ ਸਹਾਰਾ ਲੈ ਕੇ ਆਪਣੇ ਪਤੀ ਨੂੰ ਵੱਸ ਕਰਦੀ ਹੈ। ਪਹਿਲੇ ਉਹ ਦਾਜ ਦੇ ਰੂਪ ਵਿਚ ਤਰ੍ਹਾਂ ਤਰ੍ਹਾਂ ਦੇ ਨਜ਼ਰਾਨੇ ਪਤੀ

ਅੱਗੇ ਰੱਖ ਕੇ ਉਸ ਦੇ ਮਨ ਨੂੰ ਪ੍ਰੇਰਦੀ ਹੈ ਤੇ ਫਿਰ ਆਪਣੇ ਸ਼ੁਭ ਗੁਣਾਂ ਰਾਹੀਂ (ਜੋ ਕਿ ਪਹਿਲੇ ਦਿਨ ਉਸ ਦੇ ਬੋਲ-ਚਾਲ ਤੋਂ ਅਰਥਾਤ ਜ਼ਬਾਨ ਦੀ ਮਿਠਾਸ ਤੋਂ ਪ੍ਰਗਟ ਹੁੰਦੇ ਹਨ) ਉਸ ਉਪਰ ਜਾਦੂ ਧੂੜਦੀ ਹੈ।

ਜਿਥੋਂ ਤਕ ਤੋਹਫ਼ੇ ਜਾਂ ਨਜ਼ਰਾਨੇ ਆਦਿ ਦਾ ਸਵਾਲ ਹੈ, ਇਹ ਢੰਗ ਬਹੁਤਾ ਉਸ ਸਮੇਂ ਹੀ ਸਫਲ ਹੁੰਦਾ ਹੈ, ਜਦ ਦੂਸਰਾ ਵਿਅਕਤੀ ਅਮੀਰੀ ਵਿਚ ਸਾਡੇ ਤੋਂ ਬਹੁਤ ਵੱਡਾ ਨਾ ਹੋਵੇ। ਪਰ ਜਿਥੇ ਦੂਸਰਾ ਵਿਅਕਤੀ ਬਹੁਤ ਵੱਡਾ ਅਫ਼ਸਰ ਹੋਵੇ ਜਾਂ ਬੇਅੰਤ ਮਾਇਆ ਦਾ ਮਾਲਕ ਹੋਵੇ ਤਾਂ ਨਜ਼ਰਾਨਾ ਲੈ ਕੇ ਜਾਣ ਵਾਲੇ ਨੂੰ ਸਮਝ ਨਹੀਂ ਆਉਂਦੀ ਕਿ ਉਹ ਕਿਹੜੀ ਸੁਗਾਤ ਭੇਂਟ ਕਰੇ। ਸੁਦਾਮਾ ਜਦੋਂ ਸ੍ਰੀ ਕ੍ਰਿਸ਼ਨ ਜੀ ਨੂੰ ਮਿਲਣ ਜਾਂਦਾ ਹੈ ਤਾਂ ਉਸ ਨੂੰ ਪਹਿਲੀ ਸੋਚ ਜੋ ਉਪਜਦੀ ਹੈ, ਉਹ ਇਹੋ ਹੀ ਹੁੰਦੀ ਹੈ ਕਿ ਉਹ ਕੀ ਚੀਜ਼ ਲੈ ਕੇ ਜਾਵੇ। ਪਰ ਸੁਦਾਮੇ ਨੂੰ ਵੀ ਬੜੀ ਦਿੱਕਤ ਪੇਸ਼ ਨਹੀਂ ਆਉਂਦੀ, ਕਿਉਂਕਿ ਉਹ ਸ੍ਰੀ ਕ੍ਰਿਸ਼ਨ ਜੀ ਨੂੰ ਮਿੱਤਰ ਦੇ ਰੂਪ ਵਿਚ ਮਿਲਣ ਜਾਂਦਾ ਹੈ।

ਪਰ ਇਕ ਮੰਗਤਾ ਕੀ ਕਰੇ? ਉਹ ਆਪਣੇ ਦਾਤੇ ਪਾਸ ਕੀ ਲੈ ਕੇ ਜਾਵੇ? ਉਹ ਜਦ ਆਪਣੇ ਚਾਰੇ ਪਾਸੇ ਨਜ਼ਰ ਮਾਰਦਾ ਹੈ ਤਾਂ ਉਹ ਵੇਖਦਾ ਹੈ ਕਿ ਉਸ ਪਾਸ ਜੋ ਵੀ ਚੀਜ਼ ਹੈ, ਸਭ ਉਸ ਦਾਤੇ ਦੀ ਹੀ ਦਿੱਤੀ ਹੋਈ ਹੈ। ਫਿਰ ਉਹ ਕੀ ਅਰਪਣ ਕਰੇ? ਉਸ ਦਾਤੇ ਦੀਆਂ ਦਿੱਤੀਆਂ ਹੋਈਆਂ ਚੀਜ਼ਾਂ ਵਿੱਚੋਂ ਹੀ ਇਕ ਚੀਜ਼ ਉਸ ਨੂੰ ਕਿਵੇਂ ਦੇਵੇ? ਤਦੇ ਤਾਂ ਭਗਤ ਰਵਿਦਾਸ ਜੀ ਫ਼ੁਰਮਾਂਦੇ ਹਨ, "ਤੇਰੋ ਕੀਆ ਤੁਝਹਿ ਕਿਆ ਅਰਪਉ"[1] ਅਤੇ ਇਹੋ ਪ੍ਰਸ਼ਨ ਇਕ ਜਗਿਆਸੂ ਦੇ ਮਨ ਵਿਚ ਉਪਜਿਆ ਹੈ, ਜਿਸ ਦੀ ਨਵਿਰਤੀ ਲਈ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਇਸ ਚੌਥੀ ਪਉੜੀ ਵਿਚ ਕਹਿ ਰਿਹਾ ਹੈ:

ਹੇ ਸਤਿਗੁਰੂ ਜੀ! ਆਪ ਨੇ ਦੂਸਰੀ ਤਥਾ ਤੀਸਰੀ ਪਉੜੀ ਵਿਚ ਫ਼ਰਮਾਇਆ ਹੈ ਕਿ ਉਹ ਅਟੱਲ ਪ੍ਰਭੂ ਇਸ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ, ਜਗਤ ਦਾ ਸਾਰਾ ਕਾਰ-ਵਿਹਾਰ ਉਸ ਦੇ ਹੁਕਮ ਅਨੁਸਾਰ ਚੱਲ ਰਿਹਾ ਹੈ ਅਤੇ ਸਾਰੇ ਜੀਵ ਆਪੋ-ਆਪਣੀ ਮੱਤ ਅਨੁਸਾਰ ਉਸ ਦੇ ਗੁਣ ਗਾ ਰਹੇ ਹਨ, ਤਥਾ ਰਾਤ ਦਿਨ ਉਸ ਪ੍ਰਭੂ ਕੋਲੋਂ ਤਰ੍ਹਾਂ ਤਰ੍ਹਾਂ ਦੇ ਪਦਾਰਥ ਮੰਗਦੇ ਰਹਿੰਦੇ ਹਨ ਅਤੇ ਉਹ ਦਾਤਾ ਸਭ ਨੂੰ ਜੁਗਾਂ ਜੁਗਾਂ ਤੋਂ ਦੇਂਦਾ ਆ ਰਿਹਾ ਹੈ। ਤੁਸਾਂ ਇਹ ਵੀ ਫ਼ੁਰਮਾਇਆ ਹੈ ਕਿ ਉਹ ਨਿਰੰਕਾਰ ਬੜਾ ਬੇਪ੍ਰਵਾਹ ਹੈ। ਸੋ ਕ੍ਰਿਪਾ ਕਰਕੇ ਦੱਸੋ ਕਿ ਐਸੇ ਬੇਪ੍ਰਵਾਹ ਪ੍ਰਭੂ ਦੇ ਦਰਸ਼ਨ ਕਰਨੇ ਹੋਣ ਤਾਂ ਉਸ ਅੱਗੇ ਕਿਹੜੀ ਚੀਜ਼ ਭੇਂਟ ਕੀਤੀ ਜਾਵੇ। ਤੁਸੀਂ ਕਹਿੰਦੇ ਹੋ ਸਾਡੇ ਕੋਲ ਕੋਈ ਚੀਜ਼ ਅਜਿਹੀ ਨਹੀਂ, ਜੋ ਸਾਡੀ ਹੋਵੇ। ਇਹ ਤਨ, ਇਹ ਮਨ ਤੇ ਇਹ ਧਨ ਜੋ ਸਾਡੇ ਪਾਸ ਹੈ, ਸਭ ਉਸ ਦਾਤੇ ਦੇ ਹੀ ਦਿੱਤੇ ਹੋਏ ਹਨ, ਤਾਂ ਫਿਰ ਉਸ ਦੀ ਦਿੱਤੀ ਹੋਈ ਚੀਜ਼ ਨੂੰ, ਉਸ ਪਾਸ ਭੇਂਟ ਕਰਨ ਦਾ ਸਵਾਲ ਹੀ ਨਹੀਂ ਉਠਦਾ। ਹੇ ਕ੍ਰਿਪਾ ਨਿਧਾਨ! ਸਾਨੂੰ ਰਾਹੇ ਪਾਓ ਤੇ ਦੱਸੋ ਕਿ ਅਸੀਂ ਮੂੰਹੋਂ ਕੀ ਬਚਨ ਬੋਲੀਏ, ਤਾਂ ਕਿ ਅਸੀਂ ਉਸ ਦੇ ਪਿਆਰ ਨੂੰ ਜਿੱਤ ਸਕੀਏ।

---

1. ਧਨਾਸਰੀ ਰਵਿਦਾਸ ਜੀ, ਪੰਨਾ 694.

ਜਗਿਆਸੂ ਦੀ ਇਸ ਬੇਨਤੀ ਨੂੰ ਸੁਣ ਕੇ ਸਾਹਿਬ ਦੱਸ ਰਹੇ ਹਨ ਕਿ ਉਹ ਪ੍ਰਭੂ ਕਿਸੇ ਭੇਟਾ ਨਾਲ ਵੱਸ ਨਹੀਂ ਆਉਂਦਾ। ਉਸ ਨੂੰ ਵੱਸ ਕਰਨ ਲਈ ਸਭ ਤੋਂ ਵਧੀਆ ਢੰਗ ਹੈ, ਅੰਮ੍ਰਿਤ ਵੇਲੇ (ਭਾਵ ਉਸ ਵੇਲੇ ਜਦ ਮ੍ਰਿਤਕ ਅਰਥਾਤ ਮਿੱਟੀ ਦੇ ਅਥਵਾ ਨਾਸ ਹੋ ਜਾਣ ਵਾਲੇ ਪਦਾਰਥਾਂ ਦਾ ਪ੍ਰਭਾਵ ਸਾਡੇ ਮਨ 'ਤੇ ਨਾ ਪੈਂਦਾ ਹੋਵੇ) ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤੀ ਜਾਵੇ ਅਰਥਾਤ ਐਸੇ ਵੇਲੇ ਜਦ ਕਿ ਜਗਤ ਦੇ ਨਾਸ ਹੋ ਜਾਣ ਵਾਲੇ ਪਦਾਰਥਾਂ ਦੀ ਨਾ ਵਾਸ਼ਨਾ ਸਾਡੇ ਨੱਕ ਨੂੰ ਮੋਹੇ, ਨਾ ਉਹਨਾਂ ਦੀ ਆਵਾਜ਼ ਕੰਨਾਂ ਨੂੰ ਆਪਣੇ ਵੱਲ ਖਿੱਚੇ ਅਤੇ ਨਾ ਉਹਨਾਂ ਦਾ ਰੂਪ ਅੱਖਾਂ ਨੂੰ ਭਰਮਾਏ। ਉਸ ਵੇਲੇ ਉਠ ਕੇ ਅਜਿਹੀ ਬਾਣੀ ਦਾ ਪਾਠ ਕੀਤਾ ਜਾਵੇ, ਤਥਾ ਵਿਚਾਰ ਕੀਤੀ ਜਾਵੇ, ਜਿਸ ਵਿਚ ਮ੍ਰਿਤਕ (ਮਿੱਟੀ ਦੇ ਪਦਾਰਥਾਂ) ਦਾ ਵਰਣਨ ਨਾ ਹੋਵੇ। ਜਿਹੜਾ ਬੰਦਾ ਇਸ ਤਰ੍ਹਾਂ ਮ੍ਰਿਤਕ ਸੰਸਾਰ ਤੋਂ ਆਪਣੇ ਮਨ ਨੂੰ ਚੁੱਕ ਕੇ ਉਸ ਅਮਰ ਪ੍ਰਭੂ ਦੇ ਚਰਨਾਂ ਨਾਲ ਜੋੜ ਲੈਂਦਾ ਹੈ, ਉਹ ਉਸ ਪ੍ਰਭੂ ਨੂੰ ਬੜਾ ਪਿਆਰਾ ਲੱਗਦਾ ਹੈ।

ਇਸ ਤੋਂ ਅੱਗੇ ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਜੀਵ ਨੂੰ ਮੁੜ ਮੁੜ ਸੰਸਾਰ ਵਿਚ ਪੈਦਾ ਕਰਨ ਵਾਲੀ ਚੀਜ਼ ਉਸ ਦੀ ਭਾਵਨਾ ਹੈ। ਅਸੀਂ ਜੋ ਵੀ ਯੱਗ, ਤਪ, ਪਾਠ, ਪੂਜਾ ਜਾਂ ਦਾਨ, ਪੁੰਨ ਕਰਦੇ ਹਾਂ, ਕਿਸੇ ਕਾਮਨਾ ਨੂੰ ਮੁੱਖ ਰੱਖ ਕੇ ਕਰਦੇ ਹਾਂ, ਅਸੀਂ ਚਾਹੁੰਦੇ ਹਾਂ ਕਿ ਉਹਨਾਂ ਸ਼ੁਭ ਕਰਮਾਂ ਦਾ ਫਲ ਸਾਨੂੰ ਮਿਲੇ। ਇਸ ਲਈ "ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ"[1] ਦੇ ਕਥਨ ਅਨੁਸਾਰ, ਸਾਡੀ ਮੰਗ ਅਨੁਸਾਰ ਸਾਨੂੰ ਉਹ ਪ੍ਰਭੂ ਇਹ ਸਰੀਰ ਰੂਪੀ ਕੱਪੜਾ ਦੇ ਕੇ ਮੁੜ ਸੰਸਾਰ ਵਿਚ ਭੇਜ ਦੇਂਦਾ ਹੈ, ਪਰ ਜੇ ਅਸੀਂ ਮੁਕਤੀ ਚਾਹੁੰਦੇ ਹਾਂ ਤਾਂ ਸਾਨੂੰ ਉਸ ਪ੍ਰਭੂ ਦਾ ਨਿਰਬਾਣ ਕੀਰਤਨ[2] ਕਰਨਾ ਚਾਹੀਦਾ ਹੈ। ਅਰਥਾਤ ਕਾਮਨਾਵਾਂ ਤੋਂ ਰਹਿਤ ਹੋ ਕੇ, ਕੇਵਲ ਉਸ ਦੇ ਮਿਲਾਪ ਦੀ ਇੱਛਾ ਰੱਖ ਕੇ ਉਸ ਦੇ ਗੁਣ ਗਾਇਨ ਕਰਨੇ ਚਾਹੀਦੇ ਹਨ।

## ਪਉੜੀ ਪੰਜਵੀਂ

1. **ਥਾਪਿਆ ਨ ਜਾਇ, ਕੀਤਾ ਨ ਹੋਇ॥**
   **ਆਪੇ ਆਪਿ ਨਿਰੰਜਨੁ ਸੋਇ॥**
2. **ਜਿਨਿ ਸੇਵਿਆ ਤਿਨਿ ਪਾਇਆ ਮਾਨੁ॥**
   **ਨਾਨਕ, ਗਾਵੀਐ ਗੁਣੀ ਨਿਧਾਨੁ॥**
3. **ਗਾਵੀਐ ਸੁਣੀਐ, ਮਨਿ ਰਖੀਐ ਭਾਉ॥**
   **ਦੁਖੁ ਪਰਹਰਿ, ਸੁਖੁ ਘਰਿ ਲੈ ਜਾਇ॥**

***ਪਦ ਅਰਥ :*** ਥਾਪਿਆ—ਕਲਪਤ ਜਾਂ ਨਿਯਤ ਕੀਤਾ ਹੋਇਆ। ਕੀਤਾ—ਬਣਾਇਆ, ਘੜਿਆ, ਰਚਿਆ। ਆਪੇ ਆਪਿ—ਆਪ ਹੀ ਆਪ। ਨਿਰੰਜਨੁ—ਨਿਰ

1. ਧਨਾਸਰੀ ਮ: ੫, ਪੰਨਾ 681.
2. ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥ *(ਸੂਹੀ ਮ: ੫, ਪੰਨਾ 747)*

ਅੰਜਨ, ਮਾਇਆ ਤੋਂ ਰਹਿਤ। ਜਿਨਿ—ਜਿਸ ਪੁਰਸ਼ ਨੇ। ਗੁਣੀ ਨਿਧਾਨੁ—ਗੁਣਾਂ ਦੇ ਖ਼ਜ਼ਾਨੇ ਨੂੰ। ਭਾਉ—ਪਿਆਰ। ਪਰਹਰਿ—ਦੂਰ ਕਰ ਕੇ। ਘਰਿ—ਹਿਰਦੇ ਵਿਚ।

***ਪੂਰਨ ਅਰਥ :*** 1. ਉਹ ਪ੍ਰਭੂ ਥਾਪਿਆ ਨਹੀਂ ਜਾ ਸਕਦਾ ਅਤੇ ਨਾ ਹੀ ਰਚਿਆ ਜਾਂ ਘੜਿਆ ਜਾ ਸਕਦਾ ਹੈ, ਕਿਉਂਕਿ ਉਹ ਮਾਇਆ ਤੋਂ ਰਹਿਤ ਹੈ, ਉਸ ਵਿਚ ਮਾਇਆ ਅਰਥਾਤ ਲੱਕੜ, ਮਿੱਟੀ, ਸੋਨਾ, ਚਾਂਦੀ ਜਾਂ ਜਲਵਾਯੂ ਆਦਿਕ ਮਾਦਾ ਪਦਾਰਥ (Matter) ਦਾ ਅੰਸ਼ ਨਹੀਂ, ਉਹ ਅਕਾਲ ਪੁਰਖ ਆਪ ਹੀ ਆਪ ਹੈ, ਆਪਣੇ ਆਪ ਵਿਚ ਸੰਪੂਰਨ ਹੈ।

2. ਜਿਸ ਕਿਸੇ ਨੇ ਉਸ ਪ੍ਰਭੂ ਨੂੰ ਸੇਵਿਆ ਹੈ, ਉਸ ਪ੍ਰਭੂ ਦੀ ਆਰਾਧਨਾ ਕੀਤੀ ਹੈ, ਉਸ ਨੂੰ ਲੋਕ ਤਥਾ ਪ੍ਰਲੋਕ ਵਿਚ ਮਾਨ ਪ੍ਰਾਪਤ ਹੋਇਆ ਹੈ। ਇਸ ਲਈ (ਹੇ ਨਾਨਕ) ਹੇ ਮੇਰੇ ਮਨ! ਤੂੰ ਵੀ ਉਸ ਗੁਣਾਂ ਦੇ ਖ਼ਜ਼ਾਨੇ ਦੇ ਗੁਣਾਂ ਦਾ ਗਾਇਣ ਕਰ।

3. ਹੇ ਮੇਰੇ ਵੀਰ! ਹਰ ਬੰਦੇ ਨੂੰ ਚਾਹੀਦਾ ਹੈ ਕਿ ਉਸ ਦਾਤੇ ਦੇ ਗੁਣਾਂ ਨੂੰ ਆਪ ਗਾਇਣ ਕਰੇ, ਜਾਂ ਉਸ ਦੇ ਗੁਣਾਂ ਦੀਆਂ ਕਥਾ-ਕਹਾਣੀਆਂ ਸੁਣੇ ਅਤੇ ਫਿਰ ਆਪਣੇ ਮਨ ਵਿਚ ਉਸ ਪਿਆਰੇ ਲਈ ਪਿਆਰ ਪੈਦਾ ਕਰੇ, ਕਿਉਂਕਿ ਜਿਹੜਾ ਬੰਦਾ ਇਸ ਤਰ੍ਹਾਂ ਕਰਦਾ ਹੈ, ਉਹ ਆਪਣੇ ਸਭ ਦੁੱਖਾਂ ਨੂੰ ਦੂਰ ਕਰ ਕੇ, ਸੁਖ ਨੂੰ ਆਪਣੇ ਹਿਰਦੇ ਵਿਚ ਵਸਾ ਲੈਂਦਾ ਹੈ, ਅਰਥਾਤ ਉਸ ਦੇ ਸਭ ਦੁਖ ਦੂਰ ਹੋ ਜਾਂਦੇ ਹਨ ਅਤੇ ਉਸ ਦੇ ਹਿਰਦੇ ਵਿਚ ਸੁੱਖਾਂ ਦਾ ਨਿਵਾਸ ਹੋ ਜਾਂਦਾ ਹੈ।

4. **ਗੁਰਮੁਖਿ ਨਾਦੰ, ਗੁਰਮੁਖਿ ਵੇਦੰ, ਗੁਰਮੁਖਿ ਰਹਿਆ ਸਮਾਈ ॥**
5. **ਗੁਰੁ ਈਸਰੁ, ਗੁਰੁ ਗੋਰਖੁ ਬਰਮਾ, ਗੁਰੁ ਪਾਰਬਤੀ ਮਾਈ ॥**
6. **ਜੇ ਹਉ ਜਾਣਾ, ਆਖਾ ਨਾਹੀ, ਕਹਣਾ ਕਥਨੁ ਨ ਜਾਈ ॥**
7. **ਗੁਰਾ ਇਕ ਦੇਹਿ ਬੁਝਾਈ ॥**
**ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ ॥੫॥**

***ਪਦ ਅਰਥ :*** ਗੁਰਮੁਖਿ—ਗੁਰੂ ਵੱਲ ਮੁਖ ਕੀਤਿਆਂ, ਗੁਰੂ ਦੇ ਉਪਦੇਸ਼ ਨੂੰ ਸੁਣਿਆਂ। ਨਾਦੰ—ਆਵਾਜ਼, ਬਾਣੀ। ਵੇਦੰ—ਗਿਆਨ। ਰਹਿਆ ਸਮਾਈ—ਸਮਾ ਰਿਹਾ ਹੈ। ਈਸਰੁ—ਸ਼ਿਵ। ਗੋਰਖੁ—ਧਰਤੀ ਦੀ ਰੱਖਿਆ ਜਾਂ ਪਾਲਨਾ ਕਰਨ ਵਾਲਾ, ਵਿਸ਼ਨੂੰ। ਬਰਮਾ—ਬ੍ਰਹਮਾ। ਪਾਰਬਤੀ—ਦੁਰਗਾ। ਮਾ—ਲਕਸ਼ਮੀ। ਈ—ਸਰਸ੍ਵਤੀ। ਹਉ—ਹਉਂ, ਮੈਂ।

***ਪੂਰਨ ਅਰਥ :*** 4-5. ਹੇ ਸੱਜਣਾ! ਗੁਰੂ ਦੇ ਮੁਖ ਤੋਂ ਨਿਕਲੀ ਆਵਾਜ਼, ਰੱਬੀ ਬਾਣੀ ਹੁੰਦੀ ਹੈ। ਗੁਰੂ ਦੇ ਮੁਖ ਤੋਂ ਨਿਕਲਿਆ ਬੋਲ ਰੱਬੀ ਗਿਆਨ ਹੁੰਦਾ ਹੈ, ਕਿਉਂਕਿ ਗੁਰੂ ਦੇ ਮੁਖ ਵਿਚ, ਗੁਰੂ ਦੀ ਰਸਨਾ ਉੱਤੇ ਉਹ ਪ੍ਰਭੂ ਆਪ ਵੱਸ ਰਿਹਾ ਹੁੰਦਾ ਹੈ। ਹੇ ਮਿੱਤਰ! ਗੁਰੂ ਸ਼ਿਵਜੀ ਦੇ ਤੁੱਲ ਹੈ, ਗੁਰੂ ਵਿਸ਼ਨੂੰ ਦੇ ਸਮਾਨ ਹੈ, ਗੁਰੂ ਬ੍ਰਹਮਾ ਦਾ ਰੂਪ ਹੈ ਅਤੇ ਗੁਰੂ ਹੀ ਦੁਰਗਾ, ਲਕਸ਼ਮੀ ਅਥਵਾ ਸਰਸ੍ਵਤੀ ਹੈ।

6-7. ਉਸ ਗੁਰੂ ਵਿਚ ਅਥਵਾ ਉਸ ਅਕਾਲ ਪੁਰਖ ਵਿਚ ਇਤਨੇ ਗੁਣ ਹਨ,

ਇਤਨੀਆਂ ਸਿਫ਼ਤਾਂ ਹਨ ਕਿ ਜੇ ਮੈਂ ਉਹਨਾਂ ਸਾਰੇ ਗੁਣਾਂ ਨੂੰ ਜਾਣਦਾ ਵੀ ਹੋਵਾਂ ਤਾਂ ਵੀ ਆਖ ਨਹੀਂ ਸਕਦਾ, ਕਿਉਂਕਿ ਉਸ ਦੇ ਗੁਣਾਂ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਮੇਰੇ ਗੁਰੂ ਨੇ ਮੈਨੂੰ ਇਕ ਗੱਲ ਚੰਗੀ ਤਰ੍ਹਾਂ ਸਮਝਾ ਦਿੱਤੀ ਹੈ ਕਿ ਸਾਰਿਆਂ ਜੀਵਾਂ ਦਾ ਜੋ ਇਕ ਦਾਤਾ ਹੈ, ਉਹ ਮੈਨੂੰ ਵਿਸਰਨਾ ਨਹੀਂ ਚਾਹੀਦਾ।

***ਵਿਆਖਿਆ :*** ਇਸ ਸੰਸਾਰ ਵਿਚ, ਹਰ ਜੀਵ-ਜੰਤੂ, ਹਰ ਚੱਲ ਤੇ ਅਚੱਲ ਵਸਤੂ, ਕਿਸੇ ਨਾ ਕਿਸੇ ਤੱਤ ਜਾਂ ਕਿਸੇ ਮਾਇਕ ਪਦਾਰਥ ਦੀ ਬਣੀ ਹੋਈ ਹੈ, ਤਥਾ ਕਿਸੇ ਮਾਇਆ ਦੇ ਪੁਤਲੇ, ਅਰਥਾਤ ਅੱਗ, ਪਾਣੀ, ਧਰਤੀ, ਹਵਾ ਅਤੇ ਆਕਾਸ਼ ਦੇ ਮੇਲ ਤੋਂ ਬਣੇ ਹੋਏ ਮਨੁੱਖ ਦੇ ਹੱਥਾਂ ਦੀ ਬਣੀ ਹੋਈ ਹੈ। ਇਸ ਲਈ ਉਹ ਮਾਇਆ ਦੇ ਗੁਣਾਂ ਜਾਂ ਦੋਸ਼ਾਂ ਤੋਂ ਬਚੀ ਹੋਈ ਨਹੀਂ।

ਪਹਿਲੀ ਗੱਲ ਤਾਂ ਇਹ ਹੈ ਕਿ ਦੁਨੀਆ ਦਾ ਹਰ ਪਦਾਰਥ ਸਮਾਂ ਪਾ ਕੇ ਨਸ਼ਟ ਹੋ ਜਾਂਦਾ ਹੈ। ਲੱਕੜ ਸੜ ਜਾਂਦੀ ਹੈ, ਅਥਵਾ ਉਸ ਨੂੰ ਮਿੱਟੀ ਖਾ ਜਾਂਦੀ ਹੈ ਜਾਂ ਘੁਣ ਲੱਗ ਜਾਂਦਾ ਹੈ। ਲੋਹੇ ਨੂੰ ਜ਼ੰਗਾਲ ਲੱਗ ਜਾਂਦਾ ਹੈ। ਸੀਮਿੰਟ ਪੱਥਰ ਆਦਿ ਵੀ ਸਮੇਂ ਦੀ ਮਾਰ ਤੋਂ ਨਹੀਂ ਬਚ ਸਕਦੇ। ਦੂਸਰੇ, ਇਹ ਚੀਜ਼ਾਂ ਮਨੁੱਖ, ਜੋ ਕਿ ਭੁੱਲਣਹਾਰ ਹੈ, ਦੇ ਹੱਥਾਂ ਦੀਆਂ ਬਣੀਆਂ ਹੋਈਆਂ ਹਨ। ਇਸ ਕਾਰਨ, ਇਹਨਾਂ ਵਿਚ ਕੋਈ ਨਾ ਕੋਈ ਨੁਕਸ ਰਹਿ ਜਾਂਦਾ ਹੈ। ਪਰ ਉਹ ਪ੍ਰਭੂ ਨਾ ਹੀ ਕਿਸੇ ਮਾਇਕ ਪਦਾਰਥ ਤੋਂ ਬਣਿਆ ਹੋਇਆ ਹੈ ਤੇ ਨਾ ਹੀ ਮਨੁੱਖ ਦੀ ਕਿਰਤ ਹੈ, ਇਸ ਵਾਸਤੇ ਉਸ ਵਿਚ ਮਾਇਆ ਦੇ ਕਿਸੇ ਦੋਸ਼ ਜਾਂ ਗੁਣ ਦੀ ਲੇਸ ਨਹੀਂ। ਉਹ ਮਾਇਆ ਦੇ ਤ੍ਰੈ-ਗੁਣਾਂ ਤੋਂ ਨਿਰਲੇਪ ਹੈ। ਇਸੇ ਕਾਰਨ ਪ੍ਰਭੂ ਨੂੰ 'ਨਿਰੰਜਨ' ਕਿਹਾ ਜਾਂਦਾ ਹੈ।

ਗੱਲ ਕੀ, 'ਨਿਰੰਜਨ' ਸ਼ਬਦ ਆਪਣੇ ਆਪ ਵਿਚ ਇਕ ਪਰੀਪੂਰਨ ਸ਼ਬਦ ਹੈ ਤੇ ਇਸ ਗੱਲ ਦਾ ਬੋਧਿਕ ਹੈ ਕਿ ਪਰਮਾਤਮਾ ਨਾ ਤਾਂ ਕਿਸੇ ਮਾਇਕ ਪਦਾਰਥ ਦਾ ਬਣਿਆ ਹੋਇਆ ਹੈ, ਅਤੇ ਨਾ ਹੀ ਉਸ ਦੇ ਬਣਾਨ ਵਿਚ ਕਿਸੇ ਸੰਸਾਰੀ ਜੀਵ ਦਾ ਹੱਥ ਹੈ, ਫੇਰ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਉਹ ਦਾਤਾਰ ਕਿਸੇ ਦਾ ਥਾਪਿਆ, ਜਾਂ ਨਿਯਤ ਕੀਤਾ ਹੋਇਆ ਅਥਵਾ ਬਣਾਇਆ ਹੋਇਆ ਨਹੀਂ, ਉਹ ਆਪ ਹੀ ਆਪ ਸ੍ਵੈ-ਪ੍ਰਕਾਸ਼ਤ ਹੈ। ਉਹ ਗੁਣਾਂ ਦਾ ਸਾਗਰ ਹੈ, ਗੁਣਾਂ ਦਾ ਖ਼ਜ਼ਾਨਾ ਜਾਂ ਭੰਡਾਰ ਹੈ। ਇਸ ਲਈ ਜੇ ਅਸੀਂ ਸੰਸਾਰ ਵਿਚ ਸੁੱਖਾਂ ਨੂੰ ਪ੍ਰਾਪਤ ਕਰਨਾ ਚਾਹੁੰਦੇ ਹਾਂ, ਜੇ ਅਸੀਂ ਦੁੱਖਾਂ ਤੋਂ ਖ਼ਲਾਸੀ ਪਾਉਣਾ ਚਾਹੁੰਦੇ ਹਾਂ, ਜੇ ਅਸੀਂ ਮਾਨ-ਵਡਿਆਈ ਹਾਸਲ ਕਰਨਾ ਚਾਹੁੰਦੇ ਹਾਂ, ਤਾਂ ਸਾਨੂੰ ਉਸ ਪ੍ਰਭੂ ਦੇ ਗੁਣ ਗਾਉਣੇ ਅਥਵਾ ਸੁਣਨੇ ਚਾਹੀਦੇ ਹਨ ਅਤੇ ਉਸ ਦੇ ਨਾਲ ਪਿਆਰ ਪਾਉਣਾ ਚਾਹੀਦਾ ਹੈ।

ਇਸ ਤੋਂ ਅੱਗੇ ਅਸਾਂ ਜੀਵਾਂ ਨੂੰ ਇਹ ਸਮਝਾਣ ਲਈ ਕਿ ਅਸੀਂ ਕੀ ਗਾਵੀਏ, ਅਥਵਾ ਕੀ ਸੁਣੀਏ, ਉਹ ਫ਼ਰਮਾਂਦੇ ਹਨ ਕਿ ਉਹ ਪ੍ਰਭੂ ਇਕ ਪੂਰਨ ਪੁਰਸ਼ ਦੇ, ਇਕ ਪੂਰਨ ਸਤਿਗੁਰੂ ਦੇ ਹਿਰਦੇ ਵਿਚ, ਉਸ ਦੇ ਰੋਮ ਰੋਮ ਵਿਚ, ਉਸ ਦੀ ਰਸਨਾ ਵਿਚ ਵੱਸਿਆ ਹੋਇਆ ਹੁੰਦਾ ਹੈ।[1] ਇਸ ਲਈ ਇਕ ਪੂਰਨ ਸਤਿਗੁਰ ਦੇ ਮੁਖ ਤੋਂ ਨਿਕਲਿਆ

1. ਪ੍ਰਭ ਜੀ ਬਸਹਿ ਸਾਧ ਕੀ ਰਸਨਾ॥ *(ਗਉੜੀ ਸੁਖਮਨੀ ਮ: ੫, ਪੰਨਾ 263)*

ਹਰ ਸ਼ਬਦ ਰੱਬੀ ਨਾਦ, ਰੱਬੀ ਆਵਾਜ਼, ਰੱਬੀ ਸੰਗੀਤ ਹੁੰਦਾ ਹੈ। ਇਕ ਪੂਰਨ ਗੁਰੂ ਦੇ ਮੁਖ ਤੋਂ ਨਿਕਲਿਆ ਹਰ ਇਕ ਬੋਲ, ਰੱਬੀ ਗਿਆਨ ਹੁੰਦਾ ਹੈ। ਗੁਰੂ ਇਕ ਮਹਾਨ ਵਿਅਕਤੀ ਹੁੰਦਾ ਹੈ, ਉਸ ਵਿਚ ਸਾਰੇ ਦੈਵੀ ਗੁਣ ਹੁੰਦੇ ਹਨ, ਅਰਥਾਤ ਉਸ ਵਿਚ ਸਾਰੇ ਦੇਵੀ-ਦੇਵਤਿਆਂ ਦੇ ਗੁਣ ਪਾਏ ਜਾਂਦੇ ਹਨ।

ਗੁਰੂ, ਕਿਉਂਕਿ ਸੰਸਾਰ ਵਿੱਚੋਂ ਅਗਿਆਨਤਾ ਦਾ, ਸਾਡੇ ਪੰਜ ਵੈਰੀਆਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਦਾ, ਸਾਡੇ ਹਰ ਪ੍ਰਕਾਰ ਦੇ ਵਿਕਾਰਾਂ ਦਾ, ਸਾਡੇ ਸਰੀਰਕ, ਮਾਨਸਿਕ ਤੇ ਆਤਮਿਕ ਰੋਗਾਂ ਦਾ ਨਾਸ ਕਰਦਾ ਹੈ, ਉਹ ਸਭ ਦੁੱਖਾਂ ਦਾ ਹੰਤਾ ਹੁੰਦਾ ਹੈ, ਇਸ ਲਈ ਉਹ ਸ਼ਿਵਜੀ ਹੈ।

ਗੁਰੂ ਸਾਡੀ ਉਪਰ ਦੱਸੇ ਵੈਰੀਆਂ ਤੋਂ ਰੱਖਿਆ ਕਰਦਾ ਹੈ, ਤਥਾ ਸਾਨੂੰ ਆਤਮਿਕ ਭੋਜਨ ਅਥਵਾ ਰੂਹਾਨੀ ਖ਼ੁਰਾਕ ਦੇ ਕੇ ਸਾਡੀ ਬੁੱਧੀ ਦਾ ਵਿਕਾਸ ਕਰਦਾ ਹੈ, ਸਾਡੇ ਵਧਣ ਫੁੱਲਣ ਵਿਚ ਸਹਾਈ ਹੁੰਦਾ ਹੈ, ਇਸ ਲਈ ਉਹ ਗੋਰਖ ਜਾਂ ਵਿਸ਼ਨੂੰ ਹੈ ਅਤੇ ਗੁਰੂ ਸਾਡੇ ਮਨ ਵਿਚ ਉੱਚੇ ਵਿਚਾਰ ਅਤੇ ਚੰਗੇ ਗੁਣ ਪੈਦਾ ਕਰਦਾ ਹੈ। ਇਸ ਲਈ ਉਹ ਬ੍ਰਹਮਾ ਦੇ ਸਮਾਨ ਹੈ।

ਗੁਰੂ ਸਾਨੂੰ ਆਤਮਿਕ ਬਲ ਦੇਂਦਾ ਹੈ, ਇਸ ਲਈ ਉਹ ਦੁਰਗਾ ਹੈ। ਗੁਰੂ ਸਾਨੂੰ ਵਿੱਦਿਆ, ਅਰਥਾਤ ਗਿਆਨ ਦੇ ਕੇ ਮੂਰਖ ਤੋਂ ਸਿਆਣਾ ਬਣਾਂਦਾ ਹੈ, ਇਸ ਲਈ ਉਹ ਸਰਸ੍ਵਤੀ ਦੇ ਤੁਲ ਹੈ ਅਤੇ ਗੁਰੂ ਸਾਨੂੰ ਗੁਣਾਂ ਰੂਪੀ ਨਿਧੀਆਂ ਬਖ਼ਸ਼ ਕੇ ਧਨੀ ਬਣਾਉਂਦਾ ਹੈ, ਇਸ ਲਈ ਉਹ ਲਸ਼ਕਮੀ ਹੈ। ਨਹੀਂ ਨਹੀਂ, ਇਥੇ ਹੀ ਬੱਸ ਨਹੀਂ, ਇਕ ਪੂਰਨ ਗੁਰੂ ਹਿਵੇ ਘਰ (ਬਰਫ਼ ਦਾ ਘਰ) ਅਰਥਾਤ ਸ਼ਾਂਤੀ ਦਾ ਸੋਮਾ ਹੈ। ਗੁਰੂ ਦੀਪਕ[1] ਹੈ। ਉਹ ਸਾਡੇ ਮਾਰਗ ਨੂੰ ਰੌਸ਼ਨ ਕਰਦਾ ਹੈ। ਗੁਰੂ ਇਕ ਵੈਦ ਹੈ,[2] ਜੋ ਨਾਮ ਰੂਪੀ ਦਵਾਈ ਦੇ ਕੇ ਸਾਡੇ ਦੁੱਖਾਂ ਨੂੰ ਕੱਟਦਾ ਹੈ। ਗੁਰੂ ਇਕ ਜਹਾਜ਼ ਹੈ, ਗੁਰੂ ਇਕ ਮਲਾਹ ਹੈ, ਉਹ ਸੰਸਾਰ ਸਾਗਰ ਵਿਚ ਗੋਤੇ ਖਾ ਰਹੇ ਜੀਵਾਂ ਨੂੰ ਪਾਰ ਉਤਾਰਨ ਵਿਚ ਸਹਾਈ ਹੁੰਦਾ ਹੈ।[3] ਗੁਰੂ ਦਰਿਆ ਹੈ, ਉਹ ਆਪਣੇ ਨਿਰਮਲ ਜਲ ਨਾਲ ਦੁਰਮਤਿ ਦੀ ਮੈਲ ਨੂੰ ਦੂਰ ਕਰਦਾ ਹੈ।[4]

ਗੁਰੂ ਤੀਰਥ ਹੈ, ਗੁਰੂ ਇੰਦ੍ਰਪੁਰੀ ਦਾ ਪਾਰਜਾਤ ਰੁੱਖ ਹੈ, ਜੋ ਸਿੱਖ ਦੀਆਂ ਸਭ ਖ਼ਾਹਿਸ਼ਾਂ ਨੂੰ ਪੂਰਾ ਕਰਦਾ ਹੈ।[5] ਗੱਲ ਕੀ "ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ"[6]।

ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਗੁਰੂ ਵਿਚ ਇਤਨੇ ਗੁਣ ਹਨ

---

1. ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥ *(ਵਾਰ ਮਾਝ, ਮ: ੧, ਪੰਨਾ 137)*
2. ਮੇਰਾ ਬੈਦੁ ਗੁਰੂ ਗੋਵਿੰਦਾ॥
   ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ...॥ *(ਸੋਰਠਿ ਮ: ੫, ਪੰਨਾ 618)*
3. ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ॥ *(ਸਵਈਏ ਮਹਲੇ ਚਉਥੇ ਕੇ, ਪੰਨਾ 1401)*
4. ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥ *(ਪ੍ਰਭਾਤੀ ਮ: ੧, ਪੰਨਾ 1329)*
5. ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ॥ *(ਸਿਰੀਰਾਗੁ ਮ: ੫, ਪੰਨਾ 52)*
6. ਸਿਰੀਰਾਗੁ ਮ: ੫, ਪੰਨਾ 52.

ਕਿ ਉਹ ਸਾਡੀ ਸਮਝ ਤੋਂ ਬਾਹਰ ਹਨ, ਅਗਰ ਅਸੀਂ ਉਹਨਾਂ ਗੁਣਾਂ ਦੇ ਗਿਆਤਾ ਵੀ ਹੋ ਜਾਈਏ, ਤਾਂ ਵੀ ਅਸੀਂ ਉਹਨਾਂ ਦਾ ਵਰਣਨ ਨਹੀਂ ਕਰ ਸਕਦੇ।

ਐਸੇ ਮਹਾਨ ਸ਼ਕਤੀਆਂ ਦੇ ਮਾਲਕ ਨੇ ਮੈਨੂੰ ਇਕ ਗੱਲ ਦੀ ਸੋਝੀ ਦਿੱਤੀ ਹੈ ਕਿ ਸਾਰਿਆਂ ਜੀਵਾਂ ਨੂੰ ਪਾਲਣ ਵਾਲਾ ਜੋ ਪ੍ਰਭੂ ਹੈ, ਉਹ ਮੈਨੂੰ ਭੁੱਲਣਾ ਨਹੀਂ ਚਾਹੀਦਾ।

## *ਪਉੜੀ ਛੇਵੀਂ*

1. **ਤੀਰਥਿ ਨਾਵਾ, ਜੇ ਤਿਸੁ ਭਾਵਾ, ਵਿਣੁ ਭਾਣੇ ਕਿ ਨਾਇ ਕਰੀ ॥**
2. **ਜੇਤੀ ਸਿਰਠਿ ਉਪਾਈ ਵੇਖਾ, ਵਿਣੁ ਕਰਮਾ ਕਿ ਮਿਲੈ ਲਈ ॥**
3. **ਮਤਿ ਵਿਚਿ ਰਤਨ ਜਵਾਹਰ ਮਾਣਿਕ, ਜੇ ਇਕ ਗੁਰ ਕੀ ਸਿਖ ਸੁਣੀ ॥**
4. **ਗੁਰਾ ਇਕ ਦੇਹਿ ਬੁਝਾਈ ॥**
5. **ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੬॥**

***ਪਦ ਅਰਥ :*** ਤੀਰਥਿ—ਤੀਰਥ ਉੱਤੇ। ਨਾਵਾ—ਨ੍ਹਾਵਾਂ। ਤਿਸੁ—ਉਸ ਪ੍ਰਭੂ ਨੂੰ। ਭਾਵਾ—(ਭਾਵਾਂ) ਚੰਗਾ ਲੱਗਾਂ। ਵਿਣੁ ਭਾਣੇ—ਚੰਗਾ ਲੱਗਣ ਤੋਂ ਬਿਨਾਂ। ਕਿ ਨਾਇ ਕਰੀ—ਨ੍ਹਾ ਕੇ ਕੀ ਕਰਾਂ। ਜੇਤੀ—ਜਿਤਨੀ। ਸਿਰਠਿ—ਸ੍ਰਿਸ਼ਟੀ, ਦੁਨੀਆ। ਉਪਾਈ—ਪੈਦਾ ਕੀਤੀ ਹੋਈ। ਵੇਖਾ—(ਵੇਖਾਂ) ਮੈਂ ਵੇਖਦਾ ਹਾਂ।

***ਪੂਰਨ ਅਰਥ :*** 1. ਮੈਂ ਕਿਸੇ ਤੀਰਥ ਉੱਤੇ ਜਾ ਕੇ ਤਦ ਨ੍ਹਾਵਾਂ ਜੇ ਮੈਂ ਇਸ ਤਰ੍ਹਾਂ ਨ੍ਹਾਉਣ ਨਾਲ ਉਸ ਪ੍ਰਭੂ ਨੂੰ ਚੰਗਾ ਲੱਗਾਂ, ਪਰ ਜੇ ਮੇਰੇ ਨ੍ਹਾਉਣ ਨਾਲ ਉਸ ਪ੍ਰਭੂ ਨੇ ਖ਼ੁਸ਼ ਨਹੀਂ ਹੋਣਾ ਤਾਂ ਫਿਰ ਮੈਂ ਤੀਰਥ ਉਪਰ ਇਸ਼ਨਾਨ ਕਰ ਕੇ ਕੀ ਲੈਣਾ ਹੈ।

2. ਉਸ ਪ੍ਰਭੂ ਦੀ ਰਚੀ ਹੋਈ ਜਿੰਨੀ ਵੀ ਸ੍ਰਿਸ਼ਟੀ ਮੈਂ ਵੇਖਦਾ ਹਾਂ, ਉਸ ਸ੍ਰਿਸ਼ਟੀ ਵਿੱਚੋਂ ਬਿਨਾਂ ਭਾਗਾਂ, ਬਿਨਾਂ ਉਪਰਾਲੇ, ਬਿਨਾਂ ਚੰਗੇ ਕਰਮਾਂ ਦੇ ਕੀਤਿਆਂ ਕਿਸੇ ਨੂੰ ਕੁਝ ਨਹੀਂ ਮਿਲਦਾ, ਅਰਥਾਤ ਸ਼ੁਭ ਕਰਮ ਕੀਤੇ ਬਿਨਾਂ ਕੋਈ ਕੁਝ ਨਹੀਂ ਲੈ ਸਕਦਾ।

3. ਜੇ ਕੋਈ ਬੰਦਾ ਆਪਣੇ ਗੁਰੂ ਦੀ ਇਕ ਸਿੱਖਿਆ ਸੁਣ ਲਏ, ਅਰਥਾਤ ਗ੍ਰਹਿਣ ਕਰ ਲਵੇ ਤਾਂ ਉਸ ਦੀ ਮਤ (ਰੌਸ਼ਨ ਹੋ ਜਾਂਦੀ ਹੈ, ਉਸ) ਦੇ ਅੰਦਰ ਰਤਨ ਜਵਾਹਰ ਤੇ ਮੋਤੀ ਉਪਜ ਪੈਂਦੇ ਹਨ, ਅਰਥਾਤ ਉਸ ਦੀ ਮਤ ਅੰਦਰ ਪ੍ਰਭੂ ਦੇ ਸ਼ੁਭ ਗੁਣ ਪ੍ਰਗਟ ਹੋ ਜਾਂਦੇ ਹਨ।

4-5. ਮੇਰੇ ਗੁਰੂ ਨੇ ਮੈਨੂੰ ਇਕ ਗੱਲ ਦੀ ਸੂਝ ਦੇ ਦਿੱਤੀ ਹੈ, ਮੈਨੂੰ ਇਕ ਗੱਲ ਚੰਗੀ ਤਰ੍ਹਾਂ ਸਮਝਾ ਦਿੱਤੀ ਹੈ ਕਿ ਸਾਰਿਆਂ ਜੀਵਾਂ ਦਾ ਜੋ ਇੱਕੋ ਦਾਤਾ ਹੈ, ਉਹ ਮੈਨੂੰ ਵਿਸਰਨਾ ਨਹੀਂ ਚਾਹੀਦਾ।

***ਵਿਆਖਿਆ :*** ਸੰਸਾਰ ਦੇ ਵੱਖ-ਵੱਖ ਧਰਮਾਂ ਦੇ ਤੀਰਥਾਂ ਅਰਥਾਤ ਧਾਰਮਿਕ ਅਸਥਾਨਾਂ ਦੇ ਇਤਿਹਾਸ ਨੂੰ ਪੜ੍ਹਿਆਂ, ਸਾਨੂੰ ਪਤਾ ਲੱਗੇਗਾ ਕਿ ਇਹਨਾਂ ਪਵਿੱਤਰ ਅਸਥਾਨਾਂ ਦੀ ਮਹੱਤਤਾ ਦਾ ਕਾਰਨ ਇਹ ਨਹੀਂ ਕਿ ਇਹ ਅਸਥਾਨ ਕਿਸੇ ਨਦੀ ਜਾਂ ਸਾਗਰ ਦੇ ਕੰਢੇ ਉਪਰ ਹਨ, ਅਥਵਾ ਧਰਤੀ ਦੇ ਕਿਸੇ ਸੁਹਣੇ ਟੁਕੜੇ ਉਪਰ ਸਥਿਤ

ਹਨ, ਬਲਕਿ ਇਹਨਾਂ ਦੀ ਮਹੱਤਤਾ ਇਸ ਲਈ ਹੈ ਕਿ ਇਹਨਾਂ ਥਾਵਾਂ ਉਪਰ ਕਿਸੇ ਮਹਾਨ ਰਿਸ਼ੀ-ਮੁਨੀ, ਦੇਵੀ-ਦੇਵਤੇ, ਪੀਰ-ਪੈਗ਼ੰਬਰ ਅਥਵਾ ਗੁਰੂ ਅਵਤਾਰ ਨੇ ਚਰਨ ਪਾਏ ਹੁੰਦੇ ਹਨ, ਪ੍ਰਭੂ ਦਾ ਸਿਮਰਨ ਕੀਤਾ ਹੁੰਦਾ ਹੈ ਜਾਂ ਕੋਈ ਲੀਲ੍ਹਾ ਰਚਾਈ ਹੁੰਦੀ ਹੈ ਅਥਵਾ ਉਥੇ ਬਹਿ ਕੇ ਆਪਣੇ ਧਰਮ ਦੇ ਪੈਰੋਕਾਰਾਂ, ਸ਼ਿਸ਼ਾਂ, ਚੇਲਿਆਂ ਜਾਂ ਮੁਰੀਦਾਂ ਨੂੰ ਆਪਣੇ ਸੁੰਦਰ ਬਚਨਾਂ ਰਾਹੀਂ ਨਿਹਾਲ ਕੀਤਾ ਹੁੰਦਾ ਹੈ। ਹਾਂ, ਇਹ ਗੱਲ ਵੱਖਰੀ ਹੈ ਕਿ ਉਹਨਾਂ ਨੇ ਆਪਣੀ ਲੋੜ ਨੂੰ ਜਾਂ ਆਏ ਗਏ ਜਗਿਆਸੂਆਂ ਦੀ ਸਹੂਲਤ ਨੂੰ ਮੁਖ ਰੱਖ ਕੇ ਕਿਸੇ ਨਦੀ, ਸਮੁੰਦਰ ਜਾਂ ਪਹਾੜ ਦੀ ਚੋਟੀ ਨੂੰ ਤਰਜੀਹ (preference) ਦਿੱਤੀ ਹੋਵੇ।

ਸਾਡਾ ਭਾਵ ਇਹ ਹੈ ਕਿ ਕੋਈ ਤੀਰਥ ਇਸ ਲਈ ਪਵਿੱਤਰ ਨਹੀਂ ਕਿ ਉਹ ਕਿਸੇ ਪਵਿੱਤਰ ਨਦੀ ਦੇ ਤੱਟ ਉਪਰ ਹੈ ਜਾਂ ਕਿਸੇ ਰਮਣੀਕ ਪਰਬਤ ਦੀ ਸ਼ਿਖਾ ਉਪਰ ਵਾਕਿਆ ਹੈ। ਜੇ ਇਹ ਗੱਲ ਹੁੰਦੀ ਤਾਂ ਗੰਗਾ, ਜਮਨਾ, ਸਰਸਵਤੀ ਜਾਂ ਗੁਦਾਵਰੀ ਦੇ ਕੰਢੇ ਵੱਸਿਆ ਹਰ ਪਿੰਡ ਜਾਂ ਸ਼ਹਿਰ ਤੀਰਥ ਹੁੰਦਾ। ਨਹੀਂ ਨਹੀਂ, ਸਗੋਂ ਇਹ ਨਦੀਆਂ ਇਸ ਲਈ ਪਵਿੱਤਰ ਹੋ ਗਈਆਂ ਹਨ ਕਿ ਇਹਨਾਂ ਉਪਰ ਕਿਸੇ ਸਮੇਂ ਮਹਾਨ ਆਤਮਾਵਾਂ ਨੇ ਆ ਡੇਰੇ ਲਾਏ ਸਨ, ਉਹਨਾਂ ਦੀ ਚਰਨ ਛੁਹ ਨੇ ਇਹਨਾਂ ਥਾਵਾਂ ਨੂੰ ਵੀ ਸੁਹਣਾ ਬਣਾ ਦਿੱਤਾ ਹੈ। ਜਿਹਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਂਦੇ ਹਨ :

**ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿ ਜਨ... ॥** *(ਮਾਝ ਮ: ੫, ਪੰਨਾ 107)*

ਅਥਵਾ :

**ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥** *(ਰਾਮਕਲੀ ਮ: ੫, ਪੰਨਾ 890)*

ਇਹ ਨਦੀਆਂ ਤਾਂ ਆਪ ਅਜਿਹੇ ਸੰਤਾਂ, ਮਹਾਤਮਾਂ ਦੇ ਦਰਸ਼ਨਾਂ ਲਈ ਤਰਲੋ-ਮੱਛੀ ਹੋ ਰਹੀਆਂ ਹਨ। ਉਹ ਰੋ ਰੋ ਕੇ ਫ਼ਰਿਆਦ ਕਰ ਰਹੀਆਂ ਹਨ ਕਿ ਸੰਸਾਰੀਆਂ ਨੇ ਸਾਡੇ ਵਿਚ ਇਸ਼ਨਾਨ ਕਰ ਕੇ ਆਪਣੇ ਤਨ ਦੀ ਮੈਲ ਨਾਲ ਸਾਨੂੰ ਮਲੀਨ ਕਰ ਦਿੱਤਾ ਹੈ। ਹੇ ਦਾਤਾ! ਕੋਈ ਸਾਧੂ ਆਵੇ ਅਤੇ ਆਪਣੀ ਚਰਨ ਧੂੜ ਨਾਲ ਸਾਡੀ ਮੈਲ ਨੂੰ ਦੂਰ ਕਰੇ। ਯਥਾ :

**ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥**
**ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥...**
**ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥**
*(ਮਲਾਰ ਮ: ੪, ਪੰਨਾ 1263)*

ਦੂਸਰੇ, ਇਹ ਤੀਰਥ ਤਦ ਤਕ ਹੀ ਪਵਿੱਤਰ ਹਨ, ਜਦ ਤਕ ਇਹਨਾਂ ਥਾਵਾਂ ਉਪਰ ਪੂਰਨ ਪੁਰਖਾਂ, ਬ੍ਰਹਮ ਗਿਆਨੀਆਂ ਦਾ ਵਾਸਾ ਹੈ। ਇਹਨਾਂ ਤੀਰਥਾਂ ਉਪਰ ਜਾਣਾ ਤਦ ਤਕ ਹੀ ਲਾਭਦਾਇਕ ਹੈ, ਜਦ ਤਕ ਸਾਨੂੰ ਇਹਨਾਂ ਥਾਵਾਂ ਤੋਂ ਰੌਸ਼ਨੀ ਪ੍ਰਾਪਤ ਹੁੰਦੀ ਹੈ, ਸਾਨੂੰ ਉਥੋਂ ਕੋਈ ਗਿਆਨ ਮਿਲਦਾ ਹੈ। ਪਰ ਅਸੀਂ ਵੇਖਦੇ ਹਾਂ ਕਿ ਅੱਜ ਇਹਨਾਂ ਸਥਾਨਾਂ ਉਪਰ ਰੱਬ ਦੇ ਭਜਨ ਦੀ ਥਾਂ; ਹੋਰਨਾਂ ਸ਼ਹਿਰਾਂ ਵਾਂਗ ਹੀ ਹੇਰਾ-ਫੇਰੀਆਂ, ਠੱਗੀਆਂ ਹੋ ਰਹੀਆਂ ਹਨ ਤੇ ਮਾਸ ਸ਼ਰਾਬ ਦਾ ਸੇਵਨ ਹੋ ਰਿਹਾ ਹੈ। ਅੱਜ

ਅਸਾਂ ਲੋਕਾਂ ਨੇ ਇਹਨਾਂ ਤੀਰਥਾਂ ਨੂੰ ਖਾਣ-ਪੀਣ, ਸੈਰ-ਸਪਾਟੇ ਜਾਂ ਛੁੱਟੀਆਂ ਗੁਜ਼ਾਰਨ ਦਾ ਅੱਡਾ ਬਣਾ ਲਿਆ ਹੈ। ਇਹੋ ਕਾਰਨ ਹੈ ਕਿ ਅਸਲ ਸੰਤ ਮਹਾਤਮਾ, ਸੱਚੇ ਪ੍ਰਭੂ ਪਿਆਰੇ ਇਹਨਾਂ ਥਾਵਾਂ ਨੂੰ ਛੱਡ ਕੇ ਹੋਰ ਅੱਗੇ ਜੰਗਲਾਂ ਜਾਂ ਪਹਾੜਾਂ ਉਪਰ ਜਾ ਵੱਸੇ ਹਨ। ਬੱਸ ਜੇਕਰ ਇਥੇ ਪੁਰਾਣੇ ਜ਼ਮਾਨੇ ਦੀ ਨਿਸ਼ਾਨੀ ਰਹਿ ਗਈ ਹੈ ਤਾਂ ਉਹ ਕੇਵਲ ਕੋਈ ਨਦੀ ਹੈ।

ਜਿਸ ਥਾਂ ਉਪਰ ਕੋਈ ਸਤਿਸੰਗ ਨਾ ਹੁੰਦਾ ਹੋਵੇ, ਜਿਥੋਂ ਕੋਈ ਰੌਸ਼ਨੀ ਨਾ ਮਿਲਦੀ ਹੋਵੇ, ਉਹ ਥਾਂ ਤੀਰਥ ਅਖਵਾਉਣ ਦੇ ਯੋਗ ਨਹੀਂ ਰਹਿੰਦੀ। ਜਿਸ ਨਦੀ ਵਿਚ ਅਠਖੇਲੀਆਂ ਕੀਤੀਆਂ ਜਾਣ, ਜਿਸ ਦੇ ਕੰਢੇ ਉਪਰ ਬਹਿ ਕੇ ਰੰਗਰਲੀਆਂ ਮਨਾਈਆਂ ਜਾਣ, ਉਸ ਨਦੀ ਦਾ ਜਲ ਸਾਡੇ ਮਨ ਦੀ ਮੈਲ ਨੂੰ ਦੂਰ ਕਰਨਾ ਤਾਂ ਕਿਧਰੇ ਰਿਹਾ, ਉਹ ਸਾਡੇ ਤਨ ਦੀ ਮੈਲ ਨੂੰ ਵੀ ਦੂਰ ਨਹੀਂ ਕਰ ਸਕਦਾ।

ਫਿਰ ਜੇ ਕਿਧਰੇ ਇਹਨਾਂ ਧਰਮ ਅਸਥਾਨਾਂ ਉਪਰ ਸਾਨੂੰ ਪ੍ਰਭੂ ਪਿਆਰੇ ਮਿਲ ਵੀ ਜਾਣ ਤਾਂ ਕੀ ਅਸੀਂ ਉਹਨਾਂ ਦੇ ਉਪਦੇਸ਼ਾਂ ਨੂੰ ਸੁਣਨ ਲਈ ਉਹਨਾਂ ਦੇ ਪਾਸ ਜਾਂਦੇ ਹਾਂ ? ਸਾਡੀਆਂ ਇਹਨਾਂ ਭੁੱਲਾਂ ਨੂੰ ਦਰਸਾਣ ਲਈ ਤਥਾ ਸਾਨੂੰ ਸਿੱਧੇ ਰਸਤੇ ਪਾਉਣ ਲਈ, ਗੁਰਬਾਣੀ ਪੁਕਾਰ ਪੁਕਾਰ ਕੇ ਕਹਿ ਰਹੀ ਹੈ ਕਿ ਹੇ ਭਾਈ! "ਸਾਚਾ ਨਾਵਣੁ ਗੁਰ ਕੀ ਸੇਵਾ" ਹੈ। ਹੇ ਮਿੱਤਰ! "ਗੁਰ ਸਮਾਨਿ ਤੀਰਥੁ ਨਹੀ ਕੋਇ"। ਹੇ ਸੱਜਣਾ! ਜੇ ਟੁੱਬੀਆਂ ਲਾਉਣੀਆਂ ਚਾਹੁੰਦਾ ਹੈਂ ਤਾਂ ਸਤਿਗੁਰ ਸਤਿਵਾਦੀ ਦੇ ਬਚਨਾਂ ਰੂਪੀ ਅੰਮ੍ਰਿਤ ਦੇ ਸਰੋਵਰ ਵਿਚ ਲਾ, ਤਾਂ ਜੁ ਤੂੰ ਕਾਗੋਂ ਹੰਸ ਹੋ ਜਾਵੇਂ।[1] ਹੇ ਵੀਰ! ਗੁਰੂ ਰਤਨਾਂ ਨਾਲ ਭਰਿਆ ਹੋਇਆ ਸਾਗਰ ਈ, ਆ ਸੰਤ ਬਣ ਕੇ, ਆਪਣੀ ਬੁੱਧੀ ਰੂਪ ਝੋਲੀ ਵਿਚ ਇਹਨਾਂ ਨੂੰ ਇਕੱਠਾ ਕਰ ਲੈ।[2]

ਹੁਣ ਛੇਵੀਂ ਪਉੜੀ ਵਿਚ ਇਹਨਾਂ ਵਿਚਾਰਾਂ ਨੂੰ ਗੁਰੂ ਸਾਹਿਬ ਆਪ ਪ੍ਰਗਟ ਕਰਨ ਦੀ ਥਾਂ, ਉਸ ਵਿਅਕਤੀ ਰਾਹੀਂ ਪੇਸ਼ ਕਰਦੇ ਹਨ, ਜਿਸ ਨੂੰ ਇਹ ਸੋਝੀ ਹੋ ਗਈ ਹੈ, ਜਿਸ ਨੂੰ ਗਿਆਨ ਹੋ ਗਿਆ ਹੈ ਕਿ ਤੀਰਥਾਂ ਉਪਰ ਨ੍ਹਾਵਣ ਦਾ, ਤਥਾ ਨਿਰੀ ਤਨ ਦੀ ਸਫ਼ਾਈ ਦਾ ਕੋਈ ਲਾਭ ਨਹੀਂ, ਜਿੰਨਾ ਚਿਰ ਮਨ ਦੀ ਮੈਲ ਨੂੰ ਦੂਰ ਨਹੀਂ ਕੀਤਾ ਜਾਂਦਾ। ਉਹ ਜਗਿਆਸੂ ਕਹਿ ਰਿਹਾ ਹੈ :

ਹੇ ਮਿੱਤਰ! ਮੈਨੂੰ ਤੀਰਥ ਇਸ਼ਨਾਨ ਲਈ ਕਿਉਂ ਕਹਿ ਰਿਹਾ ਹੈਂ, ਕਿਸੇ ਤੀਰਥ ਉਪਰ ਜਾ ਕੇ ਇਸ਼ਨਾਨ ਕਰਨ ਦੀ ਖੇਚਲ ਤਾਂ ਮੈਂ ਤਦ ਕਰਾਂ, ਜੇ ਉਸ ਪ੍ਰਭੂ ਨੂੰ ਮੇਰਾ ਅਜਿਹਾ ਕਰਨਾ ਚੰਗਾ ਲੱਗਦਾ ਹੋਵੇ। ਹੇ ਵੀਰ! ਮੇਰਾ ਉਹ ਪ੍ਰਭੂ ਕੇਵਲ ਸਰੀਰਕ ਸਫ਼ਾਈ ਨਾਲ ਹੀ ਖ਼ੁਸ਼ ਨਹੀਂ ਹੁੰਦਾ। ਹੇ ਵੀਰ! ਇਸ ਸੰਸਾਰ ਵਿਚ ਤੂੰ ਜਿੰਨੇ ਵੀ ਬੰਦੇ ਵੇਖਦਾ ਹੈਂ, ਇਹਨਾਂ ਵਿੱਚੋਂ ਕੀ ਹਿੰਦੂ, ਕੀ ਮੁਸਲਮਾਨ ਸ਼ੁਭ ਕਰਮਾਂ, ਸ਼ੁਭ ਅਮਲਾਂ ਬਾਝੋਂ ਕੋਈ ਵੀ ਉਸ ਪ੍ਰਭੂ ਨੂੰ ਨਹੀਂ ਪਾ ਸਕਦਾ।[3] ਹੇ ਵੀਰ! ਇਹ ਸ਼ੁਭ ਵਿਚਾਰ ਗੁਰੂ

1. ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ॥ *(ਗੂਜਰੀ ਮ: 8, ਪੰਨਾ 493)*
2. ਗੁਰੁ ਸਾਗਰੁ ਰਤਨੀ ਭਰਪੂਰੇ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ॥ *(ਧਨਾਸਰੀ ਮ: ੧, ਪੰਨਾ 685)*
3. ਬਾਬਾ ਆਖੇ ਹਾਜੀਆਂ ਸੁਭਿ ਅਮਲਾ ਬਾਝਹੁ ਦੋਨੋ ਰੋਈ॥੩੩॥੧॥ *(ਭਾਈ ਗੁਰਦਾਸ ਜੀ)*

ਦੀ ਸਿੱਖਿਆਂ ਸੁਣਨ ਨਾਲ ਹੀ ਆਉਂਦੇ ਹਨ, ਜੇ ਤੂੰ ਵੀ ਗੁਰੂ ਦੀ ਸਿੱਖਿਆ ਸੁਣ ਲਵੇਂ ਤਾਂ ਤੇਰੀ ਮਤ ਵੀ ਉੱਜਲੀ ਹੋ ਜਾਵੇ। ਹੇ ਸੱਜਣਾ! ਮੇਰੇ ਉਪਰ ਤਾਂ ਗੁਰੂ ਦੀ ਬੜੀ ਕ੍ਰਿਪਾ ਹੋ ਗਈ ਹੈ, ਮੈਨੂੰ ਮੇਰੇ ਗੁਰੂ ਨੇ ਬੜੀ ਮਿਹਰ ਕਰ ਕੇ ਇਹ ਸੋਝੀ ਦੇ ਦਿੱਤੀ ਹੈ ਕਿ ਸਭਨਾਂ ਜੀਵਾਂ ਨੂੰ ਪਾਲਣ ਵਾਲਾ, ਸਭ ਨੂੰ ਰਿਜ਼ਕ ਦੇਣ ਵਾਲਾ, ਤਥਾ ਸਭ ਦੀ ਹਰ ਸਮੇਂ ਰੱਖਿਆ ਕਰਨ ਵਾਲਾ ਉਹ ਪ੍ਰਭੂ ਹੀ ਹੈ, ਇਸ ਲਈ ਸਾਨੂੰ ਹਰ ਦੁਖ ਵਿਚ, ਹਰ ਸੁਖ ਵਿਚ, ਉਸ ਨੂੰ ਹੀ ਯਾਦ ਰੱਖਣਾ ਚਾਹੀਦਾ ਹੈ, ਉਸ ਨੂੰ ਕਦੇ ਵਿਸਾਰਨਾ ਨਹੀਂ ਚਾਹੀਦਾ।

## ਪਉੜੀ ਸੱਤਵੀਂ

1. **ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥**
2. **ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥**
3. **ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥**
4. **ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥**
5. **ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥**
6. **ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥**
7. **ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥੭॥**

***ਪਦ ਅਰਥ :*** ਜੁਗ ਚਾਰੇ—ਚਾਰ ਜੁਗਾਂ ਜਿਤਨੀ। ਆਰਜਾ—ਉਮਰ। ਦਸੂਣੀ— ਦਸ ਗੁਣਾ। ਨਵਾ ਖੰਡਾ ਵਿਚਿ—ਸਾਰੇ ਸੰਸਾਰ ਵਿਚ। ਜਾਣੀਐ—ਜਾਣਿਆ ਜਾਵੇ, ਪ੍ਰਸਿੱਧ ਹੋ ਜਾਵੇ। ਚੰਗਾ ਨਾਉ—ਇੱਜ਼ਤ ਵਾਲਾ ਰੁਤਬਾ ਜਾਂ ਖ਼ਿਤਾਬ। ਜਗਿ—ਜਗਤ ਵਿਚ। ਲੇਇ—ਖੱਟ ਲਵੇ। ਨ ਆਵਈ—ਨਹੀਂ ਆਉਂਦਾ। ਤ—ਤਾਂ। ਵਾਤ—ਖ਼ਬਰ ਸੁਰਤ। ਕੇ—ਕੋਈ। ਕੀਟੁ—ਕੀੜਾ। ਦੋਸੁ ਧਰੇ—ਦੋਸ ਲਾ ਦੇਂਦਾ ਹੈ। ਨਿਰਗੁਣਿ—ਗੁਣ ਹੀਣ ਬੰਦੇ ਵਿਚ। ਗੁਣਵੰਤਿਆ—ਗੁਣੀ ਪੁਰਸ਼ਾਂ ਨੂੰ। ਤੇਹਾ—ਇਹੋ ਜਿਹਾ। ਨ ਸੁਝਈ—ਨਜ਼ਰ ਨਹੀਂ ਆਉਂਦਾ। ਤਿਸੁ—ਉਸ ਨਿਰਗੁਣ ਨੂੰ।

***ਪੂਰਨ ਅਰਥ :*** 1-2. ਜੇ ਕਿਸੇ ਬੰਦੇ ਦੀ (ਯੋਗ ਅਭਿਆਸ ਜਾਂ ਕਿਸੇ ਹੋਰ ਸਾਧਨਾ ਰਾਹੀਂ) ਚਾਰ ਜੁਗਾਂ ਜਿੰਨੀ ਉਮਰ ਹੋ ਜਾਏ, ਨਹੀਂ ਨਹੀਂ, ਇਸ ਤੋਂ ਵੀ ਦਸ ਗੁਣਾ ਅਰਥਾਤ ਚਾਲ੍ਹੀ ਜੁਗਾਂ ਜਿੰਨੀ ਉਮਰ ਹੋ ਜਾਏ, ਅਤੇ ਜੇ ਉਹ ਬੰਦਾ (ਇਸ ਲੰਮੀ ਆਯੂ ਦੇ ਸਦਕਾ, ਆਪਣੇ ਬਲ, ਬੁੱਧੀ ਜਾਂ ਧਨ ਦਾ ਸਦਕਾ) ਸਾਰੇ ਸੰਸਾਰ ਵਿਚ ਇਤਨਾ ਪ੍ਰਸਿੱਧ ਹੋ ਜਾਵੇ ਕਿ (ਉਹ ਜਿਧਰ ਜਾਵੇ, ਉਸ ਦੇ ਸਤਿਕਾਰ ਵਜੋਂ) ਲੋਕੀਂ ਉਸ ਦੇ ਨਾਲ ਨਾਲ, ਅਰਥਾਤ ਉਸ ਦੇ ਪਿੱਛੇ ਪਿੱਛੇ ਜਾਣ।

3-4. ਜੇ ਇਹ ਬੰਦਾ ਬਲ ਬੁੱਧੀ ਤਥਾ ਧਨ ਦੇ ਰਾਹੀਂ ਮਹਾਂਬੀਰ, ਵਿੱਦਿਆ ਮਾਰਤੰਡ, ਸਹੰਸਰ ਦਾਨੀ ਆਦਿ ਉੱਚੇ ਖ਼ਿਤਾਬ ਪ੍ਰਾਪਤ ਕਰ ਕੇ ਮਾਨ ਤਥਾ ਵਡਿਆਈ

ਹਾਸਲ ਕਰ ਲਵੇ। (ਤਾਂ ਵੀ ਉਸ ਨੂੰ ਚਾਹੀਦਾ ਹੈ ਕਿ ਉਹ ਪ੍ਰਭੂ ਨੂੰ ਨਾ ਭੁੱਲੇ। ਉਸ ਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਇਹ ਸਭ ਮਾਨ ਵਡਿਆਈ, ਉਸ ਪ੍ਰਭੂ ਦੀ ਮਿਹਰ ਦਾ ਸਦਕਾ ਹਨ, ਕਿਉਂਕਿ) ਜਿਸ ਬੰਦੇ ਉਪਰ ਉਸ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਨਾ ਹੋਵੇ, ਉਸ ਦੀ ਕੋਈ ਖ਼ਬਰ ਸੁਰਤ ਵੀ ਨਹੀਂ ਪੁੱਛਦਾ।

5. ਹੇ ਵੀਰ! ਅਜਿਹਾ ਬੰਦਾ ਤਾਂ ਉਸ ਅਕਾਲ ਪੁਰਖ ਦੀਆਂ ਨਜ਼ਰਾਂ ਵਿਚ ਇਕ ਮਾਮੂਲੀ ਜਿਹਾ ਕੀੜਾ ਹੈ। ਨਹੀਂ ਨਹੀਂ, ਐਸੇ ਬੰਦੇ ਨੂੰ (ਦਾਤੇ ਦੇ ਉਪਕਾਰਾਂ ਨੂੰ ਭੁੱਲਣ ਦਾ) ਦੋਸ਼ ਲਗਾ ਕੇ, ਦੋਸ਼ੀ ਠਹਿਰਾਇਆ ਜਾਂਦਾ ਹੈ।

6-7. ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਵੀਰ! ਉਹ ਵਾਹਿਗੁਰੂ ਬੜਾ ਦਿਆਲੂ ਹੈ। ਉਹ ਗੁਣਹੀਣਾਂ ਨੂੰ ਗੁਣੀ ਬਣਾਂਦਾ ਹੈ ਅਤੇ ਗੁਣੀਆਂ ਨੂੰ ਵੀ ਉਸੇ ਨੇ ਗੁਣ ਬਖ਼ਸ਼ੇ ਹੋਏ ਹਨ। ਮੈਨੂੰ ਇਸ ਸੰਸਾਰ ਵਿਚ ਅਜਿਹਾ ਕੋਈ ਹੋਰ ਨਹੀਂ ਦਿਸਦਾ, ਜੋ ਐਸੇ ਗੁਣਹੀਣਾਂ ਨੂੰ ਗੁਣ ਦੇਂਦਾ ਹੋਵੇ।

***ਵਿਆਖਿਆ :*** ਅਸੀਂ ਵੇਖਦੇ ਹਾਂ ਕਿ ਇਕ ਬੱਚਾ ਜਦ ਛੋਟਾ ਜਿਹਾ ਹੁੰਦਾ ਹੈ, ਜਦ ਉਹ ਬਿਲਕੁਲ ਅਪਾਹਜ ਤੇ ਨਿਤਾਣਾ ਹੁੰਦਾ ਹੈ, ਜਦ ਉਹ ਚੱਲ ਫਿਰ ਨਹੀਂ ਸਕਦਾ, ਉਸ ਦੀ ਇਹੋ ਇੱਛਾ ਹੁੰਦੀ ਹੈ ਕਿ ਉਸ ਦੇ ਮਾਤਾ-ਪਿਤਾ ਵਿੱਚੋਂ ਕੋਈ ਨਾ ਕੋਈ ਹਰਦਮ ਉਸ ਦੇ ਪਾਸ ਬੈਠਾ ਰਹੇ, ਉਸ ਨੂੰ ਆਪਣੇ ਕੁੱਛੜ ਜਾਂ ਗੋਦੀ ਵਿਚ ਲਈ ਰੱਖੇ। ਉਹ ਉਹਨਾਂ ਦਾ ਇਕ ਪਲ ਦਾ ਵਿਛੋੜਾ ਵੀ ਨਹੀਂ ਸਹਾਰ ਸਕਦਾ। ਉਹਨਾਂ ਨੂੰ ਅੱਖੋਂ ਦੂਰ ਹੁੰਦਾ ਵੇਖ ਰੋਣ ਲੱਗ ਪੈਂਦਾ ਹੈ। ਐਸੇ ਸਮੇਂ ਉਸ ਨੂੰ ਦੁਨੀਆ ਦਾ ਕੋਈ ਪਦਾਰਥ, ਕੋਈ ਖਿਡੌਣਾ ਚੁੱਪ ਨਹੀਂ ਕਰਾ ਸਕਦਾ। ਉਸ ਦੇ ਲਈ ਇਹ ਇਕ ਘੜੀ ਮਾਤਾ-ਪਿਤਾ ਦਾ ਨਾ ਮਿਲਣਾ ਕਲਯੁਗ ਦੇ ਸਮਾਨ ਹੋ ਜਾਂਦਾ ਹੈ।

ਇਹੋ ਬੱਚਾ ਜਦੋਂ ਰਤਾ ਵਡੇਰਾ ਹੋ ਜਾਂਦਾ ਹੈ, ਜਦੋਂ ਰਤਾ ਬੈਠਣਾ ਸਿੱਖ ਜਾਂਦਾ ਹੈ ਤਾਂ ਉਸ ਨੂੰ ਕੋਈ ਖਿਡੌਣਾ ਲੈ ਕੇ ਦਿੱਤਾ ਜਾਂਦਾ ਹੈ। ਇਸ ਖਿਡੌਣੇ ਦਾ ਪਿਆਰ, ਉਸ ਦੀ ਮਾਤਾ-ਪਿਤਾ ਦੀ ਖਿੱਚ ਨੂੰ ਘਟਾ ਦੇਂਦਾ ਹੈ, ਹੁਣ ਉਹ ਉਹਨਾਂ ਦੇ ਉਹਲੇ ਹੋਣ 'ਤੇ ਰੋਂਦਾ ਨਹੀਂ, ਹੁਣ ਉਹਨਾਂ ਨੂੰ ਮਾਂ, ਮਾਂ ਜਾਂ ਬਾਪੂ, ਬਾਪੂ ਕਹਿ ਕੇ ਆਵਾਜ਼ਾਂ ਨਹੀਂ ਮਾਰਦਾ। ਪਰ ਜਿਉਂ ਹੀ ਉਹ ਖੇਡਦੇ ਖੇਡਦੇ ਕਿਸੇ ਬਿੱਲੀ ਕੁੱਤੇ ਨੂੰ ਦੇਖਦਾ ਹੈ, ਜਾਂ ਜਦੋਂ ਕੋਈ ਉਸ ਦੇ ਖਿਡੌਣੇ ਨੂੰ ਅਥਵਾ ਉਸ ਦੇ ਹੱਥ ਫੜੀ ਹੋਈ ਖਾਣ ਵਾਲੀ ਚੀਜ਼ ਨੂੰ ਖੋਹਣ ਦਾ ਯਤਨ ਕਰਦਾ ਹੈ ਤਾਂ ਉਸ ਨੂੰ ਮਾਂ-ਪਿਉ ਯਾਦ ਆ ਜਾਂਦਾ ਹੈ ਅਤੇ ਉਹ ਉਹਨਾਂ ਨੂੰ ਆਵਾਜ਼ਾਂ ਮਾਰਨ ਲੱਗ ਪੈਂਦਾ ਹੈ।

ਰਤਾ ਹੋਰ ਵਡੇਰਾ ਹੋਣ 'ਤੇ, ਅਰਥਾਤ ਜਦੋਂ ਉਸ ਨੂੰ ਲੱਤਾਂ ਲੱਗ ਜਾਂਦੀਆਂ ਹਨ, ਤਾਂ ਉਹ ਮਾਤਾ-ਪਿਤਾ ਦੇ ਦਿੱਤੇ ਖਿਡੌਣੇ ਨੂੰ ਲੈ ਕੇ ਗਲੀ ਵਿਚ ਚਲਾ ਜਾਂਦਾ ਹੈ। ਉਥੇ ਆਪਣੇ ਜਿਹੇ ਸਾਥੀਆਂ ਵਿਚ ਰਲ ਬੈਠਣ ਨਾਲ ਖੇਡਣ ਦਾ ਪਿਆਰ ਹੋਰ ਪ੍ਰਬਲ ਹੋ ਜਾਂਦਾ ਹੈ। ਇਥੋਂ ਤਕ ਕਿ ਜਦ ਤਕ ਭੁੱਖ ਨਾ ਲੱਗੇ, ਮਾਂ ਯਾਦ ਨਹੀਂ ਆਉਂਦੀ। ਫਿਰ ਸਕੂਲੇ ਜਾ ਕੇ ਇਹਨਾਂ ਯਾਰਾਂ ਦੋਸਤਾਂ ਦਾ ਘੇਰਾ ਹੋਰ ਵੱਧ ਜਾਂਦਾ ਹੈ ਤੇ ਮਾਤਾ-ਪਿਤਾ ਦਾ ਪਿਆਰ ਹੋਰ ਘੱਟ ਜਾਂਦਾ ਹੈ।

ਕੋਈ ਸਮਾਂ ਆਉਂਦਾ ਹੈ ਕਿ ਉਸ ਦੇ ਮਾਤਾ-ਪਿਤਾ ਉਸ ਨੂੰ ਉੱਚ-ਵਿੱਦਿਆ

ਪ੍ਰਾਪਤ ਕਰਨ ਲਈ ਘਰੋਂ ਦੂਰ ਕਿਸੇ ਹੋਰ ਸ਼ਹਿਰ ਜਾਂ ਕਿਸੇ ਹੋਰ ਦੇਸ ਵਿਚ ਭੇਜ ਦੇਂਦੇ ਹਨ। ਉਥੇ ਉਸ ਨੂੰ ਸੁਖੀ ਰੱਖਣ ਲਈ, ਉਸ ਦੇ ਮਾਤਾ-ਪਿਤਾ ਉਸ ਨੂੰ ਹਰ ਮਹੀਨੇ ਕੱਪੜਾ-ਲੱਤਾ ਤਥਾ ਰੁਪਏ ਭੇਜਦੇ ਹਨ।

ਇਹ ਗੱਭਰੂ ਉਸ ਸ਼ਹਿਰ ਜਾਂ ਦੇਸ ਵਿਚ, ਆਪਣੇ ਮਾਤਾ ਦੇ ਭੇਜੇ ਹੋਏ ਪੈਸਿਆਂ ਦੇ ਜ਼ੋਰ, ਅਰਥਾਤ ਆਪਣੀ ਅਮੀਰੀ ਦਾ ਸਦਕਾ, ਜਾਂ ਕਾਲਜ ਵਿਚ ਪੜ੍ਹਾਈ ਜਾਂ ਖੇਡਾਂ ਵਿਚ ਪ੍ਰਬੀਨਤਾ ਦੇ ਕਾਰਨ ਚੰਗਾ ਨਾਮਣਾ ਖੱਟ ਲੈਂਦਾ ਹੈ। ਜਿਧਰ ਜਾਂਦਾ ਹੈ, ਸਾਰੇ ਉਸ ਦਾ ਸਤਿਕਾਰ ਕਰਦੇ ਹਨ, ਇੱਜ਼ਤ ਮਾਨ ਨਾਲ ਬੁਲਾਂਦੇ ਹਨ। ਥਾਂ ਥਾਂ ਤੋਂ ਉਸ ਨੂੰ ਸੱਦੇ ਆਉਂਦੇ ਹਨ, ਉਸ ਦੀ ਕੀਰਤੀ ਸਾਰੇ ਫੈਲ ਜਾਂਦੀ ਹੈ। ਉਹ ਇਸ ਅਡੰਬਰ ਵਿਚ ਇੰਨਾ ਰੁੱਝ ਜਾਂਦਾ ਹੈ ਕਿ ਜਿਨ੍ਹਾਂ ਮਾਪਿਆਂ ਦੀ ਮਿਹਨਤ ਦਾ ਸਦਕਾ ਉਹ ਇਸ ਮੁਰਾਤਬੇ ਉਪਰ ਪਹੁੰਚਿਆ ਹੈ, ਜਿਹੜੇ ਉਸ ਨੂੰ ਹਰ ਮਹੀਨੇ ਬਾਕਾਇਦਾ ਖ਼ਰਚ ਭੇਜ ਰਹੇ ਹੁੰਦੇ ਹਨ, ਉਹਨਾਂ ਨੂੰ ਚਿੱਠੀ ਲਿਖਣ ਦੀ ਵੀ ਇਸ ਪਾਸ ਵਿਹਲ ਨਹੀਂ ਰਹਿੰਦੀ।

ਇਕ ਬੱਚੇ ਦਾ ਹੀ ਨਹੀਂ, ਹਰ ਜੀਵ ਦਾ ਇਹੋ ਹਾਲ ਹੈ। ਮੰਜੇ ਉਪਰ ਪਿਆ ਰੋਗੀ ਰਾਤ ਦਿਨ ਵਾਹਿਗੁਰੂ ਦੇ ਨਾਮ ਦੀ ਮਾਲਾ ਫੇਰਦਾ ਹੈ, ਪਰ ਜਿਉਂ ਜਿਉਂ ਉਹ ਅਰੋਗ ਹੁੰਦਾ ਹੈ, ਇਸ ਯਾਦ ਦੀ ਰਫ਼ਤਾਰ ਘਟਦੀ ਜਾਂਦੀ ਹੈ ਅਤੇ ਪੂਰਨ ਤੌਰ 'ਤੇ ਰਾਜ਼ੀ ਹੋਣ ਉਪਰ ਉਹ ਉਸ ਦਾਤੇ ਨੂੰ ਬਿਲਕੁਲ ਹੀ ਵਿਸਰ ਜਾਂਦਾ ਹੈ।

ਇਕ ਗ਼ਰੀਬ ਜਾਂ ਬੇਕਾਰ ਬੰਦਾ ਦੋਵੇਂ ਵੇਲੇ ਮੰਦਰ ਜਾਂ ਗੁਰਦੁਆਰੇ ਜਾਂਦਾ ਹੈ, ਸੁਭਾ ਸ਼ਾਮ ਪਾਠ ਕਰਦਾ ਹੈ, ਕਿਧਰੇ ਝਾੜੂ ਦੇਂਦਾ ਹੈ, ਕਿਧਰੇ ਪੱਖਾ ਝੱਲਦਾ ਹੈ ਤੇ ਤਰ੍ਹਾਂ ਤਰ੍ਹਾਂ ਦੀਆਂ ਸੁੱਖਣਾ ਸੁੱਖਦਾ ਹੈ। ਪਰ ਕਾਰੋਬਾਰ ਮਿਲ ਜਾਣ 'ਤੇ ਜਾਂ ਧਨੀ ਹੋ ਜਾਣ 'ਤੇ ਉਹ ਅਜਿਹਾ ਉਸ ਧਨ ਜਾਂ ਧੰਦੇ ਦੀ ਘਾਣੀ ਵਿਚ ਗ਼ਲਤਾਨ ਹੋ ਜਾਂਦਾ ਹੈ ਕਿ ਰੱਬ ਦੀ ਯਾਦ ਲਈ, ਤਥਾ ਸੰਗਤ ਦੀ ਸੇਵਾ ਲਈ ਉਸ ਪਾਸ ਸਮਾਂ ਹੀ ਨਹੀਂ ਰਹਿੰਦਾ।

ਇਕ ਅਨਪੜ੍ਹ ਬੰਦਾ ਤਾਂ ਰੱਬ ਨੂੰ ਸਭ ਥਾਂ ਹਾਜ਼ਰ-ਨਾਜ਼ਰ ਸਮਝਦਾ ਹੈ, ਉਸ ਦੇ ਭੈ ਵਿਚ ਕੋਈ ਮਾੜਾ ਕੰਮ ਨਹੀਂ ਕਰਦਾ, ਪਰ ਪੜ੍ਹਿਆ ਹੋਇਆ ਉਸ ਦੀ ਹੋਂਦ ਤੋਂ ਹੀ ਮੁਨਕਰ ਹੋਈ ਜਾ ਰਿਹਾ ਹੈ।

ਅਸਾਂ ਜੀਵਾਂ ਦੀ ਇਸ ਭੁੱਲ ਨੂੰ ਵੇਖ ਕੇ ਹੀ ਤਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੜੇ ਸੁਹਣੇ ਢੰਗ ਨਾਲ ਆਪਣੇ ਮਨ ਨੂੰ ਸੰਬੋਧਨ ਕਰ ਕੇ ਕਿਹਾ ਸੀ ਕਿ "ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ"। ਹੁਣ ਇਸੇ ਗੱਲ ਨੂੰ, ਹੋਰ ਪਕੇਰਾ ਕਰਨ ਲਈ ਇਸ ਸੱਤਵੀਂ ਪਉੜੀ ਵਿਚ ਫ਼ਰਮਾਂਦੇ ਹਨ ਕਿ ਹੇ ਮੇਰੇ ਮਿੱਤਰ, ਜੇ ਤੂੰ ਯੋਗ ਅਭਿਆਸ ਰਾਹੀਂ ਅਥਵਾ ਅਰੋਗਤਾ ਦੇ ਨੇਮਾਂ ਉਪਰ ਚੱਲ ਕੇ ਜਾਂ ਕਿਸੇ ਦਵਾਈ ਦਾ ਸੇਵਨ ਕਰ ਕੇ, ਆਪਣੀ ਆਯੂ ਨੂੰ ਲੰਮੇਰਾ ਕਰਨ ਵਿਚ ਵੀ ਸਫਲ ਹੋ ਜਾਵੇਂ ਅਤੇ ਫਿਰ ਆਪਣੇ ਬਲ, ਬੁੱਧੀ ਜਾਂ ਧਨ ਦੇ ਸਦਕਾ, ਕੋਈ ਦਾਨ-ਪੁੰਨ, ਕੋਈ ਸਮਾਜ ਸੇਵਾ ਆਦਿ ਚੰਗੇ ਚੰਗੇ ਕੰਮ ਕਰ ਕੇ, ਉੱਚੇ ਮੁਰਾਤਬੇ ਉਪਰ ਪਹੁੰਚ ਜਾਵੇਂ, ਲੋਕ ਤੈਨੂੰ ਬੜੇ ਚੰਗੇ ਚੰਗੇ ਨਾਵਾਂ ਨਾਲ ਸਤਿਕਾਰਨ ਲੱਗ ਪੈਣ, ਨਹੀਂ ਨਹੀਂ, ਜੇ ਤੇਰੀ ਸਾਰੇ

ਸੰਸਾਰ ਵਿਚ ਵੀ ਸ਼ੋਭਾ ਫੈਲ ਜਾਏ, ਵੇਖੀਂ ਕਿਧਰੇ ਇਸ ਮਾਨ ਵਡਿਆਈ ਨੂੰ ਪਾ ਕੇ ਉਸ ਅਕਾਲ ਪੁਰਖ ਨੂੰ ਨਾ ਭੁੱਲ ਜਾਈਂ, ਕਿਉਂਕਿ ਤੇਰੀ ਇਹ ਵਡਿਆਈ ਉਸ ਦੀ ਕ੍ਰਿਪਾ ਕਰਕੇ ਹੀ ਹੁੰਦੀ ਹੈ।

ਹੇ ਸੱਜਣਾ! ਜਿਹਾ ਕਿ ਤੈਨੂੰ ਦੂਸਰੀ ਪਉੜੀ ਵਿਚ ਦੱਸਿਆ ਗਿਆ ਹੈ, ਸਭ ਕੁਝ ਉਸ ਪ੍ਰਭੂ ਦੇ ਹੁਕਮ ਅਨੁਸਾਰ ਹੁੰਦਾ ਹੈ। ਇਹ ਜੋ ਤੂੰ ਕਿਸੇ ਸਾਧਨ ਦੁਆਰਾ ਆਯੂ ਵਧਾਈ ਹੈ, ਇਸ ਸਾਧਨ ਉਪਰ ਚੱਲਣ ਦੀ ਪ੍ਰੇਰਣਾ ਵੀ ਤੈਨੂੰ ਉਸੇ ਨੇ ਹੀ ਦਿੱਤੀ ਸੀ। ਜਿਸ ਬਲ, ਬੁੱਧੀ ਜਾਂ ਧਨ ਰਾਹੀਂ ਤੂੰ ਜਗਤ ਵਿਚ ਨਾਮਣਾ ਖੱਟ ਰਿਹਾ ਹੈਂ, ਇਹ ਸਭ ਤੈਨੂੰ ਉਸ ਦੀ ਕ੍ਰਿਪਾ ਦੁਆਰਾ ਹੀ ਪ੍ਰਾਪਤ ਹੋਏ ਹਨ। ਹੇ ਭਾਈ! ਤੂੰ ਭਾਵੇਂ ਉਸ ਨੂੰ ਭੁੱਲ ਗਿਆ ਹੈਂ, ਉਸ ਵਾਹਿਗੁਰੂ ਨੇ ਤੈਨੂੰ ਨਹੀਂ ਭੁਲਾਇਆ। ਹੇ ਭਰਾਵਾ! ਖ਼ਿਆਲ ਕਰ ਜੇ ਮਾਤਾ-ਪਿਤਾ ਬੱਚੇ ਨੂੰ ਜੰਮਦਿਆਂ ਹੀ ਵਿਸਾਰ ਦੇਣ, ਉਸ ਦੀ ਕੋਈ ਸਾਰ ਨਾ ਲੈਣ ਤਾਂ ਉਸ ਦਾ ਕੀ ਹਾਲ ਹੁੰਦਾ ਹੈ। ਹੇ ਭਾਈ! ਜੇ ਉਹ ਅਕਾਲ ਪੁਰਖ ਤੈਨੂੰ ਆਪਣੇ ਮਨੋਂ ਵਿਸਾਰ ਦਿੰਦਾ ਤਾਂ ਤੂੰ ਇਕ ਕੀੜੇ ਵਾਂਗ ਰੁਲਦੇ ਫਿਰਦੇ ਹੋਣਾ ਸੀ, ਕਿਸੇ ਨੇ ਤੇਰੀ ਬਾਤ ਨਹੀਂ ਪੁੱਛਣੀ ਸੀ। ਵੇਖ, ਅਕ੍ਰਿਤਘਣ ਨਾ ਬਣ, ਐਸਾ ਨਾ ਹੋਵੇ, ਤੈਨੂੰ ਉਹ ਪ੍ਰਭੂ ਵਿਸਾਰ ਦੇਵੇ ਅਤੇ ਤੂੰ ਇਸ ਮੁਰਾਤਬੇ ਤੋਂ ਡਿੱਗ ਕੇ ਨਾਚੀਜ਼ ਕੀੜੇ ਦੇ ਤੁੱਲ ਹੋ ਜਾਵੇਂ ਤਥਾ ਤੇਰੇ ਉਪਰ ਅਕ੍ਰਿਤਘਣਤਾ ਦਾ ਦੋਸ਼ ਲਗਾ ਕੇ ਤੈਨੂੰ ਦੋਸ਼ੀ ਠਹਿਰਾਇਆ ਜਾਵੇ।

ਹੇ ਮੇਰੇ ਵੀਰ! ਤੂੰ ਜਦ ਸੰਸਾਰ ਵਿਚ ਆਇਆ ਸੀ ਤਾਂ ਬਿਲਕੁਲ ਗੁਣਾਂ ਤੋਂ ਸੱਖਣਾ ਸੀ, ਇਹ ਗੁਣ ਜੋ ਤੂੰ ਆਪਣੇ ਵਿਚ ਅੱਜ ਵੇਖ ਰਿਹਾ ਹੈਂ, ਇਹ ਸਭ ਉਸੇ ਦੇ ਦਿੱਤੇ ਹੋਏ ਨੇ। ਉਹ ਦਾਤਾ ਬੜਾ ਦਿਆਲੂ ਹੈ। ਉਹ ਗੁਣਹੀਣ ਨੂੰ ਗੁਣਵਾਨ ਬਣਾਂਦਾ ਹੈ, ਨਹੀਂ ਨਹੀਂ, ਜੇ ਗੁਣਵਾਨ ਬੰਦਾ ਉਸ ਨੂੰ ਨਾ ਵਿਸਾਰੇ ਤਾਂ ਉਹ ਪ੍ਰਸੰਨ ਹੋ ਕੇ ਉਸ ਨੂੰ ਹੋਰ ਗੁਣ ਦੇਂਦਾ ਹੈ। ਹੇ ਸੱਜਣਾ! ਇਸ ਸਾਰੇ ਸੰਸਾਰ ਵਿਚ ਉਸ ਪ੍ਰਭੂ ਵਰਗਾ ਕੋਈ ਦਾਤਾ ਨਹੀਂ, ਜਿਹੜਾ ਗੁਣਹੀਣ ਨੂੰ ਗੁਣੀ ਬਣਾਂਦਾ ਹੋਵੇ।

## ਕੰਨਾਂ ਦਾ ਗਿਆਨ-ਪ੍ਰਾਪਤੀ ਵਿਚ ਸਥਾਨ

ਉਸ ਨਿਰੰਕਾਰ ਨੇ ਸਾਨੂੰ ਆਲੇ-ਦੁਆਲੇ ਦਾ ਗਿਆਨ ਪ੍ਰਾਪਤ ਕਰਨ ਲਈ ਅੱਖਾਂ, ਨੱਕ, ਕੰਨ, ਜੀਭ ਤੇ ਤਵੱਚਾ, ਪੰਜ ਸ਼ਕਤੀਆਂ ਦਿੱਤੀਆਂ ਹਨ। ਇਹਨਾਂ ਵਿੱਚੋਂ ਭਾਵੇਂ ਹਰ ਇਕ ਸ਼ਕਤੀ ਆਪਣਾ ਅਲੱਗ ਅਲੱਗ ਗੁਣ ਰੱਖਣ ਦੇ ਕਾਰਨ ਬੜੀ ਮਹੱਤਤਾ ਰੱਖਦੀ ਹੈ ਅਤੇ ਉਸ ਦੀ ਅਣਹੋਂਦ ਦੇ ਕਾਰਨ ਸਾਨੂੰ ਜੋ ਘਾਟਾ ਪੈਂਦਾ ਹੈ, ਉਸ ਨੂੰ ਦੂਸਰੀਆਂ ਚਾਰ ਸ਼ਕਤੀਆਂ ਮਿਲ ਕੇ ਵੀ ਪੂਰਾ ਨਹੀਂ ਕਰ ਸਕਦੀਆਂ, ਪਰ ਇਹਨਾਂ ਵਿੱਚੋਂ ਕੰਨਾਂ ਦੀ ਸੁਣਨ ਸ਼ਕਤੀ ਦੁਆਰਾ ਇੰਨਾ ਗਿਆਨ ਪ੍ਰਾਪਤ ਹੁੰਦਾ ਹੈ ਕਿ ਕਥਨ ਤੋਂ ਬਾਹਰ ਹੈ। ਕਿਸੇ ਚੀਜ਼ ਦੇ ਮੁੱਲ ਦਾ ਪਤਾ ਉਸ ਦੀ ਅਣਹੋਂਦ ਤੋਂ ਲੱਗਦਾ ਹੈ, ਸੋ ਇਹਨਾਂ ਸ਼ਕਤੀਆਂ ਦੇ ਮੁੱਲ ਨੂੰ ਜਾਚਣ ਲਈ ਰਤਾ ਇਹਨਾਂ ਦੀ ਅਣਹੋਂਦ ਨੂੰ ਵਾਰੀ ਵਾਰੀ ਮਨ ਵਿਚ ਲਿਆਈਏ।

ਅਸੀਂ ਵੇਖਦੇ ਹਾਂ ਕਿ ਜਿਸ ਬੰਦੇ ਦਾ ਨੱਕ ਕੰਮ ਨਹੀਂ ਕਰਦਾ ਅਰਥਾਤ ਜੋ ਸੁੰਘਣ-ਸ਼ਕਤੀ ਤੋਂ ਵਾਂਜਿਆ ਹੋਇਆ ਹੈ, ਉਸ ਨੂੰ ਨਾ ਕਿਸੇ ਚੰਗੀ ਵਸਤੂ ਵਿੱਚੋਂ ਖ਼ੁਸ਼ਬੂ ਆਉਂਦੀ ਹੈ ਤੇ ਨਾ ਹੀ ਗਲੀ ਸੜੀ ਚੀਜ਼ ਵਿੱਚੋਂ ਬਦਬੂ। ਉਸ ਲਈ ਸਾਰੇ ਫੁੱਲ ਇਕ ਸਮਾਨ ਹੁੰਦੇ ਹਨ, ਉਸ ਵਾਸਤੇ ਧੂਪ ਦਾ ਧੁਖਣਾ ਤਥਾ ਰਬੜ ਜਾਂ ਲੀਰ ਦਾ ਸੜਨਾ ਇਕ ਬਰਾਬਰ ਹੁੰਦਾ ਹੈ। ਉਹਨਾਂ ਦੇ ਧੂੰਏਂ ਵਿਚ ਉਸ ਨੂੰ ਕੋਈ ਫ਼ਰਕ ਨਹੀਂ ਮਾਲੂਮ ਹੁੰਦਾ। ਉਹ ਰਸੋਈ ਵਿਚ ਪੱਕ ਰਹੇ ਪਕਵਾਨਾਂ ਜਾਂ ਕਿਸੇ ਹੋਰ ਕਮਰੇ ਵਿੱਚੋਂ ਆ ਰਹੀ ਹਵਾ ਤੋਂ ਕੁਝ ਅੰਦਾਜ਼ਾ ਨਹੀਂ ਲਗਾ ਸਕਦਾ ਕਿ ਰਸੋਈ ਵਿਚ ਕੀ ਭੋਜਨ ਪੱਕ ਰਿਹਾ ਹੈ ਜਾਂ ਨਾਲ ਦੇ ਕਮਰੇ ਵਿਚ ਕੀ ਧੁੱਖ ਰਿਹਾ ਹੈ, ਪਰ ਸੁੰਘਣ-ਸ਼ਕਤੀ ਦੀ ਅਣਹੋਂਦ ਉਸ ਦੇ ਗਿਆਨ ਵਿਚ ਖ਼ਾਸ ਘਾਟ ਨਹੀਂ ਪਾਉਂਦੀ, ਕਿਉਂਕਿ ਉਹ ਸੁੰਘ ਕੇ ਭਾਵੇਂ ਚੀਜ਼ਾਂ ਦੀ ਪਰਖ ਨਹੀਂ ਕਰ ਸਕਦਾ, ਪਰ ਉਸ ਨੂੰ ਦੂਸਰਿਆਂ ਕੋਲੋਂ ਪਤਾ ਲੱਗ ਜਾਂਦਾ ਹੈ ਕਿ ਕਿਹੜੀ ਚੀਜ਼ ਖ਼ੁਸ਼ਬੂ ਵਾਲੀ ਅਰਥਾਤ ਸਿਹਤ ਲਈ ਚੰਗੀ ਹੈ ਅਤੇ ਕਿਹੜੀ ਬਦਬੂ ਵਾਲੀ ਅਰਥਾਤ ਹਾਨੀਕਾਰਕ ਹੈ।

ਜਿਸ ਬੰਦੇ ਦੀ ਚੱਖਣ-ਸ਼ਕਤੀ ਕੰਮ ਨਹੀਂ ਕਰਦੀ, ਉਸ ਲਈ ਖੱਟੇ, ਮਿੱਠੇ ਜਾਂ ਕੌੜੇ ਵਿਚ ਕੋਈ ਭੇਦ ਨਹੀਂ ਹੁੰਦਾ, ਉਸ ਲਈ ਨਿੰਮੋਲੀਆਂ ਤੇ ਬੇਰਾਂ ਵਿਚ ਕੋਈ ਫ਼ਰਕ ਨਹੀਂ ਹੁੰਦਾ। ਪਰ ਫੇਰ ਵੀ ਉਹ ਵੇਖ ਕੇ ਇਹ ਤਾਂ ਦੱਸ ਸਕਦਾ ਹੈ ਕਿ ਬੇਰ ਕਿਹੜਾ ਹੈ ਤੇ ਨਿੰਮੋਲੀ ਕਿਹੜੀ, ਤਥਾ ਸੁਣ ਕੇ ਉਹਨਾਂ ਦੇ ਸਵਾਦਾਂ ਸੰਬੰਧੀ, ਉਹਨਾਂ ਦੇ ਗੁਣਾਂ ਦੋਸ਼ਾਂ ਸੰਬੰਧੀ ਜਾਣਕਾਰੀ ਪ੍ਰਾਪਤ ਕਰ ਸਕਦਾ ਹੈ।

ਇਸੇ ਤਰ੍ਹਾਂ ਜਿਸ ਪੁਰਸ਼ ਵਿਚ ਸਪਰਸ਼ ਸ਼ਕਤੀ ਦੀ ਘਾਟ ਹੋਵੇ, ਉਹ ਸਰਦੀ-ਗਰਮੀ, ਦੁਖ-ਸੁਖ, ਗਿੱਲ-ਸੁੱਕ ਆਦਿ ਦੇ ਫ਼ਰਕ ਨੂੰ ਮਹਿਸੂਸ ਨਹੀਂ ਕਰ ਸਕਦਾ, ਉਸ ਦੇ ਵਾਸਤੇ ਰੋੜਾਂ ਦੀ ਸੇਜ ਤਥਾ ਮਖ਼ਮਲੀ ਬਿਸਤਰਾ ਇੱਕੋ ਜਿਹਾ ਹੁੰਦਾ ਹੈ। ਇਸ ਘਾਟ ਕਰਕੇ ਉਸ ਨੂੰ ਜੇ ਸੱਟ ਲੱਗ ਜਾਵੇ, ਕੋਈ ਜਾਨਵਰ ਡੰਗ ਮਾਰ ਜਾਵੇ, ਤਥਾ ਸਰੀਰ ਦਾ ਕੋਈ ਅੰਗ ਝੁਲਸ ਜਾਵੇ, ਤਾਂ ਉਸ ਨੂੰ ਕੋਈ ਪੀੜ ਨਹੀਂ ਹੁੰਦੀ, ਪਰ ਫਿਰ ਵੀ ਲਹੂ, ਝਰੀਟ, ਸੋਜ਼ਸ਼ ਜਾਂ ਛਾਲਾ ਵੇਖ ਕੇ ਉਸ ਨੂੰ ਉਸ ਦਾ ਗਿਆਨ ਹੋ ਜਾਂਦਾ ਹੈ।

ਸੰਸਾਰ ਵਿਚ ਐਸੇ ਬੰਦੇ ਬਹੁਤ ਘੱਟ ਹਨ, ਜਿਨ੍ਹਾਂ ਨੂੰ ਸੁੰਘਣ, ਚੱਖਣ ਜਾਂ ਸਪਰਸ਼-ਸ਼ਕਤੀ ਦੀ ਦਾਤ ਨਹੀਂ ਮਿਲੀ ਅਤੇ ਜੇ ਕੋਈ ਅਜਿਹਾ ਅਭਾਗਾ ਹੈ ਵੀ, ਤਾਂ ਤੁਸੀਂ ਉਸ ਨੂੰ ਰੋਂਦਾ ਨਹੀਂ ਵੇਖੋਗੇ, ਕਿਉਂਕਿ ਜਿਹਾ ਕਿ ਉਪਰ ਦੱਸਿਆ ਹੈ, ਇਹ ਘਾਟ ਬਹੁਤ ਵੱਡੀ ਨਹੀਂ ਅਤੇ ਇਸ ਘਾਟ ਨੂੰ ਦੂਸਰੇ ਇੰਦਰੇ, ਖ਼ਾਸ ਕਰਕੇ ਅੱਖਾਂ, ਦੂਰ ਕਰਨ ਵਿਚ ਬੜੀ ਸਹਾਇਤਾ ਕਰਦੀਆਂ ਹਨ। ਪਰ ਜਿਸ ਅਭਾਗੇ ਨੂੰ ਅੱਖਾਂ ਨਹੀਂ ਮਿਲੀਆਂ, ਉਸ ਦਾ ਦੁਖ "ਜਿਸ ਤਨ ਲਗੇ ਸੋਈ ਜਾਣੇ" ਦੇ ਕਥਨ ਅਨੁਸਾਰ ਉਹ ਹੀ ਜਾਣ ਸਕਦਾ ਹੈ। ਉਸ ਲਈ ਸੰਸਾਰ ਇਕ ਅੰਧਿਆਰੀ ਰਾਤ ਹੁੰਦਾ ਹੈ। ਉਹ ਦਰ-ਬ-ਦਰ ਠੋਕਰਾਂ ਖਾਂਦਾ ਹੈ। ਉਸ ਨੂੰ ਮਿੰਟਾਂ ਦਾ ਰਸਤਾ ਤਹਿ ਕਰਨ ਲਈ ਘੰਟੇ ਲੱਗ ਜਾਂਦੇ ਹਨ। ਉਸ ਦੇ ਪਾਸ ਪਈ ਹੋਈ ਚੀਜ਼ ਨੂੰ ਕੋਈ ਬਿੱਲੀ-ਕੁੱਤਾ ਜਾਂ ਚੋਰ-ਉਚੱਕਾ ਲੈ ਜਾਵੇ ਤਾਂ ਉਸ ਨੂੰ ਪਤਾ ਨਹੀਂ ਲੱਗਦਾ, ਜੇ ਲੱਗ ਵੀ ਜਾਏ ਤਾਂ ਉਸ ਦਾ ਪਿੱਛਾ ਵੀ ਨਹੀਂ ਕਰ ਸਕਦਾ। ਨਹੀਂ ਨਹੀਂ, ਉਹ ਤਾਂ ਇਹ ਵੀ ਨਹੀਂ ਦੱਸ ਸਕਦਾ ਕਿ ਚੁੱਕਣ

ਵਾਲਾ ਪੁਰਸ਼ ਕਿਹੋ ਜਿਹਾ ਸੀ, ਇਸੇ ਲਈ ਤਾਂ ਉਹ ਕਹਿੰਦਾ ਹੈ, 'ਬਾਬਾ, ਅੱਖਾਂ ਬੜੀ ਨਿਆਮਤ ਹਨ।' ਫਿਰ ਵੀ ਵਾਹਿਗੁਰੂ ਦੀ ਕ੍ਰਿਪਾ ਦੁਆਰਾ ਉਸ ਦੀ ਸੁਣਨ, ਟੂਹਣ ਤਥਾ ਸੁੰਘਣ-ਸ਼ਕਤੀ ਇੰਨੀ ਬਲਵਾਨ ਹੋ ਜਾਂਦੀ ਹੈ ਕਿ ਉਹ ਵਾਕਫ਼ ਬੰਦੇ ਦੀ ਚਾਲ ਤੋਂ ਜਾਂ ਉਸ ਨਾਲ ਹੱਥ ਮਿਲਾ ਕੇ ਤਥਾ ਉਸ ਦੀ ਆਵਾਜ਼ ਤੋਂ ਪਹਿਚਾਣ ਜਾਂਦਾ ਹੈ। ਸੋ ਨੇਤਰਾਂ ਦੀ ਅਣਹੋਂਦ ਵੀ ਗਿਆਨ-ਪ੍ਰਾਪਤੀ ਵਿਚ ਬਹੁਤੀ ਰੁਕਾਵਟ ਨਹੀਂ ਪਾਉਂਦੀ। ਪ੍ਰਭੂ ਨੇ ਨੇਤਰ-ਹੀਣਾਂ ਨੂੰ ਯਾਦ-ਸ਼ਕਤੀ ਇੰਨੀ ਦਿੱਤੀ ਹੈ ਕਿ ਉਹ ਜਿਸ ਗੱਲ ਨੂੰ ਇਕ ਦੋ ਵਾਰੀ ਸੁਣ ਲੈਣ, ਉਹਨਾਂ ਨੂੰ ਕਦੇ ਭੁੱਲਦੀ ਨਹੀਂ, ਇਹੋ ਕਾਰਨ ਹੈ ਕਿ ਨੇਤਰ-ਹੀਣ ਬੰਦੇ ਸਾਨੂੰ ਹਰ ਕਿੱਤੇ ਵਿਚ ਮਿਲਦੇ ਹਨ। ਉਹ ਰਾਗ ਤਥਾ ਦੂਸਰੀ ਵਿੱਦਿਆ ਵਿਚ ਉੱਚ-ਸਿੱਖਿਆ ਪ੍ਰਾਪਤ ਕਰ ਕੇ ਪ੍ਰੋਫ਼ੈਸਰ, ਵਕੀਲ, ਵਕਤੇ ਜਾਂ ਨੇਤਾ ਬਣੇ ਹੋਏ ਹਨ।

ਪਰ ਜਿਸ ਨੂੰ ਸੁਣਨ-ਸ਼ਕਤੀ ਜਨਮ ਤੋਂ ਹੀ ਨਹੀਂ ਮਿਲੀ, ਉਸ ਦਾ ਦੁਖ ਇਤਨਾ ਵੱਡਾ ਹੈ ਕਿ ਉਹ ਆਪ ਵੀ ਦੱਸ ਨਹੀਂ ਸਕਦਾ। ਕਿਉਂ ? ਇਸ ਲਈ ਕਿ ਹਰ ਜਮਾਂਦਰੂ ਬੋਲ਼ਾ, ਗੂੰਗਾ ਵੀ ਹੁੰਦਾ ਹੈ। ਉਹ ਜ਼ਬਾਨ ਦੇ ਹੁੰਦਿਆਂ ਹੋਇਆਂ ਵੀ ਕੁਝ ਬੋਲ ਨਹੀਂ ਸਕਦਾ। ਬੋਲੇ ਵੀ ਕਿਵੇਂ, ਜ਼ਬਾਨ ਤਾਂ ਸੁਣ ਸੁਣ ਕੇ ਹੀ ਬੋਲਣਾ ਸਿੱਖਦੀ ਹੈ।

ਬੋਲ਼ੇ ਕੋਲੋਂ ਕੰਨ ਹੀ ਨਹੀਂ ਖੋਹੇ ਗਏ, ਉਸ ਕੋਲੋਂ ਆਵਾਜ਼ ਵੀ ਖੁੱਸ ਜਾਂਦੀ ਹੈ। ਉਸ ਕੋਲੋਂ ਬਾਣੀ ਰੂਪ ਗੁਰੂ ਵੀ ਖੁੱਸ ਜਾਂਦਾ ਹੈ। ਉਸ ਦੇ ਦਿਮਾਗ਼ ਦੇ ਟੈਲੀਫ਼ੋਨ ਦੀਆਂ ਤਾਰਾਂ ਕਾਹਦੀਆਂ ਕੱਟੀਆਂ ਜਾਂਦੀਆਂ ਹਨ, ਉਸ ਨੂੰ ਸੰਸਾਰ ਤੋਂ ਹੀ ਕੱਟਿਆ ਜਾਂਦਾ ਹੈ। ਉਸ ਨੂੰ ਸੰਸਾਰੀ ਜੀਵ ਕਠਪੁਤਲੀਆਂ ਵਾਂਗ ਨਾਚ ਕਰਦੇ ਜਾਂ ਗੂੰਗੀਆਂ ਚੱਲ-ਚਿੱਤਰਾਂ (Silent Movies) ਦੇ ਪਾਤਰਾਂ ਵਾਂਗ ਦੌੜਦੇ ਫਿਰਦੇ ਨਜ਼ਰ ਆਉਂਦੇ ਹਨ, ਜਿਵੇਂ ਟੈਲੀਵੀਜ਼ਨ ਦੀ ਆਵਾਜ਼ ਨੂੰ ਬੰਦ ਕਰ ਕੇ ਪਿਕਚਰ ਦੇਖਿਆਂ ਸਾਨੂੰ ਭਾਸਦਾ ਹੈ। ਇਸ ਬਾਣੀ ਰੂਪ ਗੁਰੂ ਦੀ ਅਣਹੋਂਦ ਦੇ ਕਾਰਨ, ਇਸ ਸੁਣਨ ਸ਼ਕਤੀ ਦੇ ਨਾ ਹੋਣ ਕਰਕੇ, ਆਪਣੇ ਸਭ ਗੁਰੂ-ਜਨਾਂ, ਮਾਤਾ-ਪਿਤਾ ਤੇ ਹੋਰ ਬਜ਼ੁਰਗਾਂ ਕੋਲੋਂ ਸਿੱਖਿਆ ਨਾ ਲੈ ਸਕਣ ਦੇ ਕਾਰਨ ਉਸ ਦੇ ਅੰਦਰ ਗਿਆਨ ਦਾ ਪ੍ਰਕਾਸ਼ ਨਹੀਂ ਹੁੰਦਾ। ਗੱਲ ਕੀ, ਗਿਆਨ-ਪ੍ਰਾਪਤੀ ਵਿਚ ਕੰਨਾਂ ਜਾਂ ਸੁਣਨ ਦਾ ਬੜਾ ਹਿੱਸਾ ਹੈ।

ਗੁਰੂ ਤੇ ਸਿੱਖ ਨੂੰ ਆਪਸ ਵਿਚ ਜੋੜਨ ਵਾਲੀ ਬਾਣੀ ਅਰਥਾਤ ਆਵਾਜ਼ ਹੀ ਹੈ। ਇਹ ਆਵਾਜ਼ ਜਾਂ ਬਾਣੀ ਗੁਰੂ ਦੇ ਮੁੱਖ ਤੋਂ ਪ੍ਰਗਟ ਹੋ ਕੇ ਸਿੱਖ ਦੇ ਕੰਨਾਂ ਰਾਹੀਂ ਉਸ ਦੇ ਹਿਰਦੇ ਅੰਦਰ ਜਾ ਸਮਾਂਦੀ ਹੈ ਅਤੇ ਉਸ ਦੀ ਅਗਿਆਨਤਾ ਦੇ ਅੰਧੇਰੇ ਨੂੰ ਕੱਟਦੀ ਹੈ। ਇਸ ਅੰਧੇਰੇ ਨੂੰ, ਇਸ ਧੁੰਧ ਨੂੰ ਦੂਰ ਕਰਨ ਲਈ ਗੁਰੂ ਦਾ ਬੋਲਣਾ, ਤਥਾ ਸਿੱਖ ਦਾ ਸੁਣਨਾ, ਦੋਹਵਾਂ ਚੀਜ਼ਾਂ ਦੀ ਲੋੜ ਹੈ।

ਭਾਈ ਗੁਰਦਾਸ ਜੀ ਲਿਖਦੇ ਹਨ, "ਸਤਿਗੁਰ ਨਾਨਕ ਪ੍ਰਗਟਿਆ, ਮਿਟੀ ਧੁੰਧ ਜਗ ਚਾਨਣੁ ਹੋਆ।" ਗੁਰੂ ਨਾਨਕ ਪੁੱਤਰ ਦੇ ਰੂਪ ਵਿਚ ਭਾਵੇਂ 1469 ਵਿਚ ਪ੍ਰਗਟ ਹੋਏ ਹਨ, ਪਰ ਜਗਤ ਲਈ ਗੁਰੂ ਦੇ ਰੂਪ ਵਿਚ ਉਸ ਵੇਲੇ ਹੀ ਪ੍ਰਗਟ ਹੁੰਦੇ ਹਨ, ਜਦ ਉਹ ਵੇਈਂ ਨਦੀ ਵਿੱਚੋਂ ਨਿਕਲ ਕੇ ਕਹਿੰਦੇ ਹਨ "ਨਾ ਕੋਈ ਹਿੰਦੂ ਨ ਮੁਸਲਮਾਨ"। ਜ਼ਿਵੇਂ ਝੜ ਵਾਲੇ ਦਿਨ ਸੂਰਜ ਭਾਵੇਂ ਸਵੇਰੇ 6-00 ਵਜੇ ਹੀ ਚੜ੍ਹਿਆ ਹੋਵੇ, ਪਰ

ਜਗਤ ਉਸ ਨੂੰ ਉਸ ਵੇਲੇ ਹੀ ਨਿਕਲਿਆ ਕਹਿੰਦਾ ਹੈ, ਜਦ ਉਸ ਦੀਆਂ ਕਿਰਨਾਂ ਜਗਤ ਉਪਰ ਪੈਂਦੀਆਂ ਹਨ। ਗੁਰੂ ਨਾਨਕ ਨੂੰ ਪ੍ਰਗਟ ਕਰਨ ਵਾਲੀ, ਤਥਾ ਸੰਸਾਰ ਦੀ ਧੁੰਧ ਮਿਟਾਵਣ ਵਾਲੀ ਗੁਰੂ ਦੀ ਬਾਣੀ ਹੀ ਸੀ। ਇਹ ਬਾਣੀ ਜਿਥੇ ਜਿਥੇ ਪਹੁੰਚੀ, ਉਥੋਂ ਅਗਿਆਨਤਾ ਦੂਰ ਹੋ ਗਈ। ਲੋਕਾਂ ਦਾ ਜਨਮ ਮਰਨ ਦਾ ਗੇੜ ਕੱਟਿਆ ਗਿਆ। ਪਰ ਸਾਰਿਆਂ ਦਾ ਨਹੀਂ, ਜਿਵੇਂ ਸੂਰਜ ਦੀ ਰੌਸ਼ਨੀ ਬੰਦ ਕਮਰਿਆਂ ਦਾ ਅੰਧੇਰਾ ਦੂਰ ਨਹੀਂ ਕਰਦੀ, ਤਿਵੇਂ ਜਿਨ੍ਹਾਂ ਨੇ ਗੁਰੂ ਨਾਨਕ ਨੂੰ ਸੁਣਿਆ ਨਹੀਂ, ਜਾਂ ਸੁਣਨਗੇ ਨਹੀਂ, ਉਹਨਾਂ ਦੀ ਚੌਰਾਸੀ ਨਹੀਂ ਕੱਟੀ ਜਾਏਗੀ। ਇਸੇ ਲਈ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾ ਰਹੇ ਹਨ:

**ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥**
*(ਸੋਰਠਿ ਮ: ੫, ਪੰਨਾ 612)*

ਫਿਰ ਉਸ ਜ਼ਮਾਨੇ ਵਿਚ ਜਦੋਂ ਕਿ ਪੁਸਤਕਾਂ ਘੱਟ ਹੁੰਦੀਆਂ ਸਨ, ਅਥਵਾ ਅਨਪੜ੍ਹਤਾ ਬਹੁਤੀ ਸੀ, ਗਿਆਨ-ਪ੍ਰਾਪਤੀ ਦਾ ਵੱਡਾ ਵਸੀਲਾ ਕੰਨ ਹੀ ਸਨ। ਪੁਰਾਣੇ ਗੁਣੀ ਗਿਆਨੀ; ਕੀਰਤਨੀਏ, ਕਥਾਵਾਚਕ, ਵੈਦ, ਹਕੀਮ, ਸਿਆਸਤਦਾਨ, ਵਕਤਾ ਨੇ ਸੁਣ ਸੁਣ ਕੇ ਹੀ ਆਪਣਾ ਗਿਆਨ ਪ੍ਰਾਪਤ ਕੀਤਾ ਹੁੰਦਾ ਸੀ, ਤਥਾ ਹੋਰ ਉੱਨਤੀ ਕਰਨ ਲਈ ਮਹਾਂਪੁਰਸ਼ਾਂ ਦੇ ਵਿਚਾਰਾਂ ਨੂੰ ਸੁਣਨ ਜਾਂਦੇ ਸਨ। ਇਸੇ ਲਈ ਬਾਣੀ ਵਿਚ ਜਗ੍ਹਾ ਜਗ੍ਹਾ 'ਸੁਣ' ਸ਼ਬਦ 'ਤੇ ਜ਼ੋਰ ਦਿੱਤਾ ਗਿਆ ਹੈ। ਜਿਹਾ ਕਿ:

**ਗਾਵੀਐ ਸੁਣੀਐ ਮਨਿ ਰਖੀਐ ਭਾਉ ॥** *(ਜਪੁ ਜੀ, ਪੰਨਾ 2)*

**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥**
*(ਜਪੁ ਜੀ, ਪੰਨਾ 2)*

**ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥** *(ਧਨਾਸਰੀ ਮ: ੧, ਪੰਨਾ 660)*

**ਗਾਵਤੇ ਉਧਰਹਿ ਸੁਣਤੇ ਉਧਰਹਿ ਬਿਨਸਹਿ ਪਾਪ ਘਨੇਰੇ ॥**
*(ਬਿਲਾਵਲੁ ਮ: ੫, ਪੰਨਾ 802)*

ਅਗਲੀਆਂ ਚਾਰ ਪਉੜੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਸੁਣਨ' ਦਾ ਮਹਾਤਮ ਦੱਸਣ ਲਈ ਹੀ ਉਚਾਰੀਆਂ ਹਨ।

## ਪਉੜੀ ਅੱਠਵੀਂ

1. **ਸੁਣਿਐ ਸਿਧ ਪੀਰ ਸੁਰਿ ਨਾਥ ॥ ਸੁਣਿਐ ਧਰਤਿ ਧਵਲ ਆਕਾਸ ॥**
2. **ਸੁਣਿਐ ਦੀਪ ਲੋਅ ਪਾਤਾਲ ॥ ਸੁਣਿਐ ਪੋਹਿ ਨ ਸਕੈ ਕਾਲੁ ॥**
3. **ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੮॥**

***ਪਦ ਅਰਥ :*** ਸੁਣਿਐ—ਸੁਣਨ ਨਾਲ। ਸੁਰਿ—ਦੇਵਤੇ। ਧਵਲ—ਬਲਦ, ਧਰਤੀ ਦਾ ਆਸਰਾ। ਲੋਅ—ਲੋਕ (ਸੂਰਜ ਲੋਕ, ਚੰਦਰ ਲੋਕ ਆਦਿ)। ਪੋਹਿ ਨ ਸਕੈ—ਅਸਰ ਨਹੀਂ ਪਾ ਸਕਦਾ, ਭੈ ਨਹੀਂ ਦੇ ਸਕਦਾ। ਵਿਗਾਸੁ—ਖ਼ੁਸ਼ੀ।

***ਪੂਰਨ ਅਰਥ :*** 1-2. (ਜਿਵੇਂ ਗਿਆਨਵਾਨਾਂ ਕੋਲੋਂ ਗਿਆਨ ਤਥਾ ਪਰਮਾਰਥ ਦੀਆਂ ਗੱਲਾਂ) ਸੁਣ ਸੁਣ ਕੇ ਸਾਧਾਰਨ ਮਨੁੱਖ ਸਿੱਧਾਂ, ਪੀਰਾਂ, ਦੇਵਤਿਆਂ ਅਤੇ ਨਾਥਾਂ ਦੀ ਉੱਚ ਪਦਵੀ ਪ੍ਰਾਪਤ ਕਰ ਲੈਂਦੇ ਹਨ। (ਜਿਵੇਂ ਭੂਗੋਲ ਦੇ ਵਿਗਿਆਨੀਆਂ ਕੋਲੋਂ ਭੂਗੋਲ ਸੰਬੰਧੀ ਗੱਲਾਂ) ਸੁਣ ਸੁਣ ਕੇ ਧਰਤੀ, ਆਕਾਸ਼, ਪਾਤਾਲ, ਦੀਪਾਂ, ਲੋਆਂ (ਸੂਰਜ ਲੋਕ, ਚੰਦਰ ਲੋਕ) ਆਦਿ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ, ਤਥਾ ਇਹ ਸੋਝੀ ਹੋ ਜਾਂਦੀ ਹੈ ਕਿ ਇਹਨਾਂ ਨੂੰ ਅਸਲ ਸਹਾਰਾ ਦੇਣ ਵਾਲਾ ਕੌਣ ਹੈ, ਤਿਵੇਂ ਗੁਰੂ ਜਨਾਂ, ਮਹਾਂਪੁਰਸ਼ਾਂ ਦੇ ਵਿਚਾਰ ਸੁਣਿਆਂ, ਕਾਲ ਨਹੀਂ ਪੋਹ ਸਕਦਾ। ਅਰਥਾਤ ਗੁਰੂ ਦੇ ਉਪਦੇਸ਼ ਨੂੰ ਸੁਣਨ ਵਾਲਿਆਂ ਦੇ ਹਿਰਦੇ ਵਿੱਚੋਂ ਮੌਤ ਦਾ ਡਰ ਦੂਰ ਹੋ ਜਾਂਦਾ ਹੈ।

3. ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਮੇਰੇ ਮਨ! ਗੁਰੂ ਦੇ ਬਚਨਾਂ ਨੂੰ, ਗੁਰੂ ਦੇ ਉਪਦੇਸ਼ ਨੂੰ, ਗੁਰੂ ਦੀ ਬਾਣੀ ਨੂੰ ਸੁਣਨ ਨਾਲ (ਦੁਰਮਤਿ ਦਾ ਨਾਸ ਹੋ ਜਾਂਦਾ ਹੈ, ਜਿਸ ਕਰਕੇ ਉਸ ਤੋਂ ਉਪਜਦੇ) ਦੁੱਖਾਂ ਅਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ, ਜਿਸ ਦਾ ਫਲਸਰੂਪ ਭਗਤਾਂ ਦੇ (ਮਨੋਂ ਸਭ ਚਿੰਤਾ ਦੂਰ ਹੋ ਜਾਂਦੀ ਹੈ ਅਤੇ ਉਹਨਾਂ ਦੇ) ਮਨ ਵਿਚ ਸਦਾ ਖੇੜਾ ਛਾਇਆ ਰਹਿੰਦਾ ਹੈ।

***ਵਿਆਖਿਆ :*** ਪੰਜਵੀਂ ਪਉੜੀ ਵਿਚ ਗੁਰੂ ਸਾਹਿਬ ਨੇ ਗੁਰੂ ਨੂੰ, ਗਿਆਨ-ਦਾਤਾ ਨੂੰ, ਈਸਰ (ਸ਼ਿਵਜੀ), ਗੋਰਖ (ਵਿਸ਼ਨੂੰ) ਅਤੇ ਬ੍ਰਹਮਾ ਦਾ ਦਰਜਾ ਦਿੱਤਾ ਸੀ, ਤਥਾ ਛੇਵੀਂ ਪਉੜੀ ਵਿਚ ਕਿਹਾ ਸੀ ਕਿ ਗੁਰੂ ਦੀ ਸਿੱਖਿਆ ਨੂੰ ਸੁਣਿਆਂ, ਬੰਦੇ ਦੀ ਮਤ ਇਤਨੀ ਮਹਾਨ, ਇਤਨੀ ਉੱਚੀ ਤੇ ਸੁੱਚੀ ਅਤੇ ਇਤਨੀ ਅਮੋਲਕ ਹੋ ਜਾਂਦੀ ਹੈ ਕਿ ਦੁਨੀਆ ਦੇ ਰਤਨ, ਜਵਾਹਰ ਅਤੇ ਮਾਣਿਕ ਵੀ ਉਸ ਦਾ ਮੁੱਲ ਨਹੀਂ ਪਾ ਸਕਦੇ। ਹੁਣ ਗੁਰੂ ਸਾਹਿਬ ਇਸ ਅੱਠਵੀਂ ਪਉੜੀ ਤਥਾ ਅਗਲੀਆਂ ਤਿੰਨ ਪਉੜੀਆਂ ਵਿਚ ਇਸੇ ਵਿਚਾਰ ਦੀ ਖੋਲ੍ਹ ਕੇ ਵਿਆਖਿਆ ਕਰ ਰਹੇ ਹਨ ਤੇ ਕਹਿ ਰਹੇ ਹਨ ਕਿ :

ਹੇ ਭਾਈ! ਗੁਰੂ ਦੇ ਉਪਦੇਸ਼ ਵਿਚ ਇਤਨੀ ਸ਼ਕਤੀ ਹੈ ਕਿ ਉਹ ਮਾਨਸ ਤੋਂ ਦੇਵਤਾ ਬਣਾਉਣ ਵਿਚ ਢਿੱਲ ਨਹੀਂ ਲਾਉਂਦੀ।[1] ਗੁਰੂ ਦੇ ਬਚਨਾਂ ਨੂੰ ਸੁਣ ਸੁਣ ਕੇ ਮਾਮੂਲੀ ਇਨਸਾਨ ਤਰੱਕੀ ਕਰਦਾ ਕਰਦਾ ਸਿੱਧ, ਪੀਰ ਤਥਾ ਦੇਵਤਾ ਬਣ ਜਾਂਦਾ ਹੈ। ਉਸ ਨੂੰ ਸਾਰੇ ਬ੍ਰਹਿਮੰਡ ਦੀ ਸੋਝੀ ਹੋ ਜਾਂਦੀ ਹੈ। ਉਸ ਨੂੰ ਪਤਾ ਲੱਗ ਜਾਂਦਾ ਹੈ ਕਿ ਇਹ ਧਰਤੀ, ਆਕਾਸ਼, ਪਾਤਾਲ ਆਦਿ ਉਸ ਪ੍ਰਭੂ ਦੇ ਹੀ ਰਚੇ ਹੋਏ ਹਨ, ਤਥਾ ਉਸ ਦੇ ਹੁਕਮ, ਉਸ ਦੇ ਬਣਾਏ ਨੇਮਾਂ 'ਤੇ ਬੱਧੇ ਖੜੇ ਹਨ ਅਥਵਾ ਚੱਲ ਰਹੇ ਹਨ।

ਹੇ ਵੀਰ! ਗੁਰੂ ਦੇ ਉਪਦੇਸ਼ ਨੂੰ ਸੁਣਨ ਨਾਲ ਬੰਦੇ ਨੂੰ ਜੰਮਣਾ, ਮਰਨਾ, ਸੰਸਾਰ ਉਪਰ ਆਉਣਾ ਜਾਣਾ ਪ੍ਰਭੂ ਦਾ ਇਕ ਖੇਲ[2] ਨਜ਼ਰ ਆਉਂਦਾ ਹੈ, ਜਿਸ ਦਾ ਸਦਕਾ ਉਸ ਨੂੰ ਮੌਤ ਡਰਾਉਣੀ ਨਹੀਂ ਭਾਸਦੀ, ਸਗੋਂ ਉਹ ਕਹਿੰਦਾ ਹੈ :

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥** *(ਸਲੋਕ ਕਬੀਰ ਜੀ, ਪੰਨਾ 1365)*

---

1. ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥ *(ਵਾਰ ਆਸਾ, ਮ: ੧, ਪੰਨਾ 462)*
2. ਆਵਨ ਜਾਨੁ ਇਕੁ ਖੇਲੁ ਬਨਾਇਆ॥ *(ਗਉੜੀ ਸੁਖਮਨੀ ਮ: ੫, ਪੰਨਾ 294)*

ਹੇ ਸੱਜਣਾ! ਗੁਰੂ ਦੀ ਸਿੱਖਿਆ ਸੁਣ ਕੇ ਬੰਦੇ ਦੇ ਮਨ ਦੀ ਅਵਸਥਾ ਅਜਿਹੀ ਉੱਚੀ ਹੋ ਜਾਂਦੀ ਹੈ ਕਿ ਉਹ ਦੁਖ ਨੂੰ ਵੀ ਪ੍ਰਭੂ ਦੀ ਰਜ਼ਾਅ ਸਮਝ ਕੇ, ਉਸ ਨੂੰ ਉਸ ਦਾ ਭਾਣਾ ਸਮਝ ਕੇ, ਮਿੱਠਾ ਕਰ ਕੇ ਮੰਨਦਾ ਹੈ। ਉਹ ਦੁਖ ਨੂੰ ਦਾਰੂ ਸਮਝ ਕੇ ਉਸ ਵਿਚ ਵੀ ਸੁਖੀ ਰਹਿੰਦਾ ਹੈ। ਉਸ ਕੋਲੋਂ ਕੋਈ ਬੁਰਾ ਕਰਮ, ਕੋਈ ਪਾਪ ਨਹੀਂ ਹੁੰਦਾ, ਜਿਸ ਕਰਕੇ ਉਸ ਨੂੰ ਸੰਤਾਪ ਦਾ ਡਰ ਨਹੀਂ ਰਹਿੰਦਾ। ਇਸ ਲਈ ਪ੍ਰਭੂ ਦਾ ਭਗਤ ਸਦਾ ਖ਼ੁਸ਼, ਸਦਾ ਅਨੰਦ ਰਹਿੰਦਾ ਹੈ।

## ਪਉੜੀ ਨੌਵੀਂ

**1. ਸੁਣਿਐ, ਈਸਰੁ ਬਰਮਾ ਇੰਦੁ॥ ਸੁਣਿਐ, ਮੁਖਿ ਸਾਲਾਹਣ ਮੰਦੁ॥**
**2. ਸੁਣਿਐ, ਜੋਗ ਜੁਗਤਿ ਤਨਿ ਭੇਦ॥ ਸੁਣਿਐ ਸਾਸਤ ਸਿਮ੍ਰਿਤਿ ਵੇਦ॥**
**3. ਨਾਨਕ, ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੯॥**

***ਪਦ ਅਰਥ :*** ਈਸਰੁ—ਸ਼ਿਵ। ਇੰਦੁ—ਇੰਦਰ। ਮੁਖਿ—ਮੂੰਹ ਨਾਲ। ਸਾਲਾਹਣ—ਸਿਫ਼ਤਾਂ, ਵਡਿਆਈਆਂ। ਮੰਦੁ—ਭੈੜਾ ਪੁਰਸ਼। ਜੋਗ ਜੁਗਤਿ—ਜੋਗ ਦੀ ਜੁਗਤੀ, ਜੁੜਨ ਦੇ ਢੰਗ। ਤਨਿ—ਤਨ ਦੇ। ਭੇਦ—ਗੁਪਤ ਗੱਲਾਂ।

***ਪੂਰਨ ਅਰਥ :*** 1. ਹੇ ਮਿੱਤਰ! ਪ੍ਰਭੂ ਪਿਆਰਿਆਂ ਦੇ ਉਪਦੇਸ਼ ਨੂੰ ਸੁਣ ਸੁਣ ਕੇ ਬੰਦਾ ਸ਼ਿਵਜੀ, ਬ੍ਰਹਮਾ ਅਤੇ ਇੰਦਰ ਦੇਵਤਾ ਦੀ ਪਦਵੀ ਤਕ ਪਹੁੰਚ ਸਕਦਾ ਹੈ। ਗੁਰੂ ਦੇ ਬਚਨਾਂ ਨੂੰ ਸੁਣ ਸੁਣ ਕੇ ਇਕ ਭੈੜਾ ਬੰਦਾ ਅਜਿਹਾ ਗੁਣਵਾਨ ਹੋ ਜਾਂਦਾ ਹੈ ਕਿ ਉਹ ਆਪਣੇ ਮੂੰਹੋਂ ਉਸ ਪ੍ਰਭੂ ਦੀਆਂ ਸਿਫ਼ਤਾਂ ਤੇ ਵਡਿਆਈਆਂ ਕਰਨ ਲੱਗ ਪੈਂਦਾ ਹੈ।

2. ਪ੍ਰਭੂ ਨਾਲ ਜੁੜੇ ਹੋਏ ਮਹਾਂਪੁਰਸ਼ਾਂ ਦੇ ਬਚਨ ਸੁਣ ਕੇ ਪ੍ਰਭੂ ਨਾਲ ਜੁੜਨ ਦੀ ਜੁਗਤੀ, ਜੁੜਨ ਦੀ ਜਾਚ ਆ ਜਾਂਦੀ ਹੈ, ਤਥਾ ਗੁਣੀ ਗਿਆਨੀਆਂ ਦੇ ਕਥਨਾਂ ਨੂੰ ਸੁਣਿਆਂ ਸਰੀਰ ਦੇ ਵੱਖ-ਵੱਖ ਅੰਗਾਂ ਦੇ ਸੁਭਾਓ, ਉਹਨਾਂ ਦੇ ਗੁਣਾਂ, ਦੋਸ਼ਾਂ ਤੇ ਵਿਕਾਰਾਂ ਦਾ ਪਤਾ ਲੱਗ ਜਾਂਦਾ ਹੈ ਅਤੇ ਵੇਦਾਂ, ਸ਼ਾਸਤ੍ਰਾਂ ਤੇ ਹੋਰ ਗ੍ਰੰਥਾਂ ਵਿਚ ਦੱਸੇ ਵਿਖਮ ਵਿਚਾਰਾਂ ਦੀ ਸੋਝੀ ਹੋ ਜਾਂਦੀ ਹੈ।

3. ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਮੇਰੇ ਮਨ! ਗੁਰੂ ਦੇ ਬਚਨਾਂ ਨੂੰ, ਗੁਰੂ ਦੇ ਉਪਦੇਸ਼ ਨੂੰ, ਗੁਰੂ ਦੀ ਬਾਣੀ ਨੂੰ ਸੁਣਨ ਨਾਲ (ਦੁਰਮਤਿ ਦਾ ਨਾਸ ਹੋ ਜਾਂਦਾ ਹੈ; ਜਿਸ ਕਰਕੇ ਉਸ ਤੋਂ ਉਪਜਦੇ) ਦੁੱਖਾਂ ਅਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ ਅਤੇ ਇਸ ਦੇ ਫਲਸਰੂਪ ਭਗਤਾਂ ਦੇ ਮਨ ਵਿਚ ਸਦਾ ਖੇੜਾ ਛਾਇਆ ਰਹਿੰਦਾ ਹੈ।

***ਵਿਆਖਿਆ :*** ਗੁਰੂ ਸਾਹਿਬ ਪਿਛਲੀ ਪਉੜੀ ਦੇ ਪ੍ਰਸੰਗ ਨੂੰ ਜਾਰੀ ਰੱਖਦੇ ਹੋਏ ਫ਼ੁਰਮਾ ਰਹੇ ਹਨ ਕਿ ਮਹਾਂਪੁਰਸ਼ਾਂ ਦੇ ਬਚਨਾਂ ਵਿਚ, ਗੁਰੂ ਦੀ ਬਾਣੀ ਵਿਚ, ਇਤਨੀ ਸ਼ਕਤੀ ਹੁੰਦੀ ਹੈ ਕਿ ਉਹਨਾਂ ਨੂੰ ਸੁਣ ਕੇ ਇਕ ਨੀਚ ਤੇ ਕੁਕਰਮੀ ਬੰਦਾ ਆਪਣੀ ਨੀਚਤਾ ਨੂੰ ਆਪਣੇ ਭੈੜੇ ਕੰਮ ਨੂੰ ਛੱਡ ਕੇ ਚੰਗੇ ਕਰਮ ਕਰਨ ਲੱਗ ਜਾਂਦਾ ਹੈ। ਗੁਰੂ

ਦੀ ਬਾਣੀ ਠੱਗਾਂ ਨੂੰ ਸੱਜਣ, ਚੋਰਾਂ ਨੂੰ ਸਾਧ ਤੇ ਰਾਕਸ਼ਾਂ ਨੂੰ ਦੇਵਤਾ ਬਣਾ ਦੇਂਦੀ ਹੈ। ਇਹ ਬੇਮੁਖਾਂ ਨੂੰ, ਈਸ਼ਵਰ ਨਾਲੋਂ ਟੁੱਟੇ ਹੋਇਆਂ ਨੂੰ, ਗੁਰਮੁਖਿ ਕਰ ਦੇਂਦੀ ਹੈ। ਉਹਨਾਂ ਨੂੰ ਪ੍ਰਭੂ ਨਾਲ ਜੋੜ ਦਿੰਦੀ ਹੈ। ਉਹ ਰਾਤ ਦਿਨ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਜੁੜ ਜਾਂਦੇ ਹਨ। ਪ੍ਰਭੂ ਪਿਆਰਿਆਂ ਦੀ ਬਾਣੀ ਸੁਣਨ ਨਾਲ ਬੰਦੇ ਵਿਚ ਸ਼ਿਵਜੀ, ਬ੍ਰਹਮਾ ਅਤੇ ਇੰਦਰ ਵਰਗਿਆਂ ਦੇਵਤਿਆਂ ਜਿਹੇ ਗੁਣ ਆ ਜਾਂਦੇ ਹਨ, ਜਿਨ੍ਹਾਂ ਦਾ ਸਦਕਾ ਉਹ ਉਹਨਾਂ ਦੇ ਸਮਾਨ ਹੋ ਜਾਂਦਾ ਹੈ ਅਰਥਾਤ ਗੁਰੂ ਦੇ ਉਪਦੇਸ਼ਾਂ ਨੂੰ ਸੁਣਿਆਂ ਬੰਦੇ ਨੂੰ ਉਸ ਪ੍ਰਭੂ ਦੀ ਸੋਝੀ ਹੋ ਜਾਂਦੀ ਹੈ, ਜੋ ਸਭ ਨੂੰ ਪੈਦਾ ਕਰਨ ਵਾਲਾ ਤੇ ਸਭ ਨੂੰ ਪਾਲਣ ਵਾਲਾ ਹੈ, ਅਤੇ ਜਿਸ ਦੇ ਹੁਕਮ ਵਿਚ ਮ੍ਰਿਤੂ ਹੈ, ਤਥਾ ਜਿਸ ਦੀ ਆਗਿਆ ਵਿਚ ਬੱਦਲ ਵਰਖਾ ਕਰਦੇ ਹਨ।

ਪ੍ਰਭੂ ਨਾਲ ਜੁੜੇ ਹੋਏ ਮਹਾਂਪੁਰਸ਼ਾਂ, ਪ੍ਰਭੂ ਭਗਤਾਂ ਦੀ ਬਾਣੀ ਸੁਣ ਕੇ ਬੰਦੇ ਨੂੰ ਪ੍ਰਭੂ ਨਾਲ ਜੁੜਨ ਦੀ ਜੁਗਤੀ, ਸ਼ਹੁ ਨੂੰ ਪਾਉਣ ਦਾ ਢੰਗ[1] ਤੇ ਕੰਤੁ ਨੂੰ ਵੱਸ ਕਰਨ ਦਾ ਵੱਲ[2] ਆ ਜਾਂਦਾ ਹੈ, ਤਥਾ ਮਾਲਿਕ ਦੇ ਮਹਿਲ ਤਕ ਪਹੁੰਚਣ ਦੀ ਜਾਚ[3] ਅਥਵਾ ਪ੍ਰਭੂ ਨੂੰ ਮਿਲਣ ਦੀ ਵਿਧੀ[4] ਆ ਜਾਂਦੀ ਹੈ।

ਜਿਵੇਂ ਕਿਸੇ ਸਰੀਰ ਦੇ ਵਿਗਿਆਨੀ ਦੇ ਵਖਿਆਨ ਨੂੰ ਸੁਣਿਆਂ ਸਰੀਰ ਦੇ ਵੱਖ-ਵੱਖ ਅੰਗਾਂ ਦੀ ਬਨਾਵਟ, ਉਹਨਾਂ ਦੀ ਸੂਖਮਤਾ, ਉਹਨਾਂ ਦੇ ਕੰਮ ਕਰਨ ਦੇ ਢੰਗ ਉਹਨਾਂ ਦੀਆਂ ਬੀਮਾਰੀਆਂ ਦੇ ਕਾਰਨਾਂ ਤਥਾ ਉਹਨਾਂ ਦੇ ਇਲਾਜ ਸੰਬੰਧੀ ਸੂਝ ਮਿਲਦੀ ਹੈ, ਤਿਵੇਂ ਕਿਸੇ ਪੂਰਨ ਪੁਰਖ, ਕਿਸੇ ਬ੍ਰਹਮ ਗਿਆਨੀ ਦੇ ਬਚਨਾਂ ਨੂੰ ਸੁਣਿਆਂ, ਸਾਨੂੰ ਅੱਖਾਂ, ਨੱਕ, ਕੰਨ, ਜਿਹਬਾ ਆਦਿ ਗਿਆਨ-ਇੰਦ੍ਰਿਆਂ ਦੇ ਗੁਣਾਂ ਤਥਾ ਵਿਕਾਰਾਂ ਦਾ ਪਤਾ ਲੱਗ ਜਾਂਦਾ ਹੈ। ਸਾਨੂੰ ਸੂਝ ਹੋ ਜਾਂਦੀ ਹੈ ਕਿ ਕਿਵੇਂ ਅੱਖਾਂ ਪਰਾਏ ਰੂਪ ਵਿਚ ਮਸਤ ਹੋ ਕੇ, ਕੰਨ ਨਿੰਦਿਆ ਚੁਗ਼ਲੀ ਵਿਚ ਮਗਨ ਹੋ ਕੇ, ਜਿਹਬਾ ਸਵਾਦਾਂ ਵਿਚ ਮਸਤ ਹੋ ਕੇ, ਤਥਾ ਮਨ ਮਾਇਆ ਵਿਚ ਲੀਨ ਹੋ ਕੇ,[5] ਆਪਣੇ ਫ਼ਰਜ਼ ਨੂੰ ਭੁੱਲ ਜਾਂਦੇ ਹਨ। ਉਹ ਬੰਦੇ ਨੂੰ ਚੰਗੇ ਮੰਦੇ ਦੀ ਸੂਝ ਦੇਣ ਦੀ ਥਾਂ, ਉਸ ਨੂੰ ਚੰਗਿਆਈਆਂ ਵੱਲ ਪ੍ਰੇਰਨ ਅਤੇ ਬਦੀਆਂ ਵੱਲੋਂ ਰੋਕਣ ਦੀ ਥਾਂ, ਉਸ ਦੀ ਸਵਾਸਾਂ ਰੂਪੀ ਪੂੰਜੀ ਨੂੰ ਲੁੱਟ ਲੈ ਜਾਂਦੇ ਹਨ।

ਗੁਰੂ ਦੇ ਉਪਦੇਸ਼ ਨੂੰ ਸੁਣਿਆਂ ਸਾਨੂੰ ਵੇਦਾਂ, ਸ਼ਾਸਤ੍ਰਾਂ ਤਥਾ ਹੋਰ ਗ੍ਰੰਥਾਂ ਵਿਚ ਛਿਪੇ ਅਨਮੋਲ ਰਤਨਾਂ ਦਾ ਪਤਾ ਲੱਗ ਜਾਂਦਾ ਹੈ। ਸਾਨੂੰ ਚੰਗੇ ਮੰਦੇ ਦੀ ਪਹਿਚਾਣ ਤਥਾ ਵੱਖ-ਵੱਖ ਕਰਮਾਂ ਦੇ ਫਲਾਂ ਦਾ ਗਿਆਨ ਹੋ ਜਾਂਦਾ ਹੈ। ਗੱਲ ਕੀ, ਗੁਰ-ਉਪਦੇਸ਼

---

1. ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥ *(ਤਿਲੰਗ ਮ: ੧, ਪੰਨਾ 722)*
2. ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥
   ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥ *(ਸਲੋਕ ਫਰੀਦ ਜੀ, ਪੰਨਾ 1384)*
3. ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥ *(ਵਾਰ ਆਸਾ, ਮ: ੧, ਪੰਨਾ 471)*
4. ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥ *(ਸੁਧਾ ਸਵੱਯੇ, ਪਾ: ੧੦)*
5. ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥
   ਰਸਨਾ ਸੋਈ ਲੋਭਿ ਮੀਠੈ ਸਾਦਿ॥ ਮਨੁ ਸੋਇਆ ਮਾਇਆ ਬਿਸਮਾਦਿ॥
   *(ਗਉੜੀ ਗੁਆਰੇਰੀ ਮ: ੫, ਪੰਨਾ 182)*

ਨੂੰ ਸੁਣਿਆਂ ਬੁੱਧੀ ਨਿਰਮਲ ਹੋ ਜਾਂਦੀ ਹੈ ਤੇ ਬੰਦਾ ਵਿਕਾਰਾਂ ਤੋਂ ਬਚ ਜਾਂਦਾ ਹੈ। ਉਸ ਦਾ ਜੀਵਨ ਸੁਖਮਈ ਹੋ ਜਾਂਦਾ ਹੈ, ਉਸ ਨੂੰ ਕਦੇ ਸੋਗ ਨਹੀਂ ਵਿਆਪਦਾ, ਉਹ ਸਦਾ ਖਿੜਿਆ ਰਹਿੰਦਾ ਹੈ।[1]

## ਪਉੜੀ ਦਸਵੀਂ

1. **ਸੁਣਿਐ ਸਤੁ ਸੰਤੋਖੁ ਗਿਆਨੁ ॥ ਸੁਣਿਐ ਅਠਸਠਿ ਕਾ ਇਸਨਾਨੁ ॥**
2. **ਸੁਣਿਐ ਪੜਿ ਪੜਿ ਪਾਵਹਿ ਮਾਨੁ ॥ ਸੁਣਿਐ ਲਾਗੈ ਸਹਜਿ ਧਿਆਨੁ ॥**
3. **ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੦॥**

***ਪਦ ਅਰਥ :*** ਸਤੁ—ਤੱਤ, ਸਾਰ, ਸੱਚ ਅਥਵਾ ਦਾਨ। ਅਠਸਠਿ—ਅੱਠ ਤੇ ਸੱਠ, 68। ਪਾਵਹਿ—(ਪਾਵਹਿੰ) ਪਾਉਂਦੇ ਹਨ। ਸਹਜਿ—ਸਹਿਜ ਅਵਸਥਾ ਵਿਚ, ਟਿਕਾਓ ਵਿਚ, ਅਡੋਲਤਾ ਵਿਚ। ਧਿਆਨੁ—ਸੁਰਤ।

***ਪੂਰਨ ਅਰਥ :*** 1. ਪ੍ਰਭੂ ਪਿਆਰਿਆਂ ਤਥਾ ਗੁਰੂ ਦੇ ਬਚਨਾਂ ਨੂੰ ਸੁਣਨ ਨਾਲ ਸੱਚ, ਸੰਤੋਖ, ਦਇਆ, ਧਰਮ, ਨਿਮਰਤਾ ਆਦਿ ਸ਼ੁਭ ਗੁਣਾਂ ਦਾ ਗਿਆਨ ਹੋ ਜਾਂਦਾ ਹੈ, ਤਥਾ ਇਹਨਾਂ ਗੁਣਾਂ ਨੂੰ ਧਾਰਨ ਕਰਨ ਨਾਲ ਬੰਦੇ ਦੀ ਮਤ ਉੱਜਲੀ ਹੋ ਜਾਂਦੀ ਹੈ, ਮਾਨੋ ਉਸ ਨੇ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ।

2. ਗੁਰੂ ਦੇ ਬਚਨਾਂ ਨੂੰ ਸੁਣਨ ਨਾਲ, ਤਥਾ ਗੁਰੂ ਦੀ ਬਾਣੀ ਨੂੰ ਬਾਰ ਬਾਰ ਪੜ੍ਹਨ ਨਾਲ, ਬੰਦੇ ਦੀ ਬੁੱਧੀ ਇਤਨੀ ਉੱਚੀ ਹੋ ਜਾਂਦੀ ਹੈ, ਉਸ ਦੀ ਰਹਿਣੀ, ਬਹਿਣੀ, ਉਸ ਦੀ ਕਥਨੀ ਤੇ ਕਰਨੀ ਇੰਨੀ ਸੋਹਣੀ ਹੋ ਜਾਂਦੀ ਹੈ ਕਿ ਉਸ ਨੂੰ ਸਭ ਥਾਂ ਤੋਂ ਮਾਨ ਪ੍ਰਾਪਤ ਹੁੰਦਾ ਹੈ। ਗੁਰੂ ਦੇ ਬਚਨਾਂ ਨੂੰ ਸੁਣ ਕੇ ਬੰਦੇ ਦਾ ਮਨ ਭਟਕਣੋਂ ਹਟ ਜਾਂਦਾ ਹੈ, ਉਸ ਦੀ ਬਿਰਤੀ ਟਿੱਕ ਜਾਂਦੀ ਹੈ।

3. ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਮੇਰੇ ਮਨ! ਗੁਰੂ ਦੇ ਬਚਨਾਂ ਨੂੰ, ਗੁਰੂ ਦੇ ਉਪਦੇਸ਼ ਨੂੰ, ਗੁਰੂ ਦੀ ਬਾਣੀ ਨੂੰ ਸੁਣਨ ਨਾਲ (ਦੁਰਮਤਿ ਦਾ ਨਾਸ ਹੋ ਜਾਂਦਾ ਹੈ, ਜਿਸ ਕਰਕੇ ਉਸ ਤੋਂ ਉਪਜਦੇ) ਦੁੱਖਾਂ ਅਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ ਅਤੇ ਇਸ ਦੇ ਫਲਸਰੂਪ ਭਗਤਾਂ ਦੇ (ਮਨੋਂ ਸਭ ਚਿੰਤਾ ਦੂਰ ਹੋ ਜਾਂਦੀ ਹੈ ਅਤੇ ਉਹਨਾਂ ਦੇ) ਮਨ ਵਿਚ ਸਦਾ ਖੇੜਾ ਛਾਇਆ ਰਹਿੰਦਾ ਹੈ।

***ਵਿਆਖਿਆ :*** ਮਨੁੱਖ ਜਦੋਂ ਜਨਮ ਲੈਂਦਾ ਹੈ ਤਾਂ ਉਸ ਨੂੰ ਕਿਸੇ ਪ੍ਰਕਾਰ ਦੀ ਸੋਝੀ ਨਹੀਂ ਹੁੰਦੀ, ਪਰ ਜਿਉਂ ਜਿਉਂ ਉਹ ਵੱਡਾ ਹੁੰਦਾ ਹੈ, ਆਪਣੇ ਆਲੇ-ਦੁਆਲੇ ਤਰ੍ਹਾਂ ਤਰ੍ਹਾਂ ਦੇ ਪਦਾਰਥਾਂ ਨੂੰ ਵੇਖ ਕੇ, ਤਥਾ ਤਰ੍ਹਾਂ ਤਰ੍ਹਾਂ ਦੀਆਂ ਘਟਨਾਵਾਂ ਨੂੰ ਤੱਕ ਕੇ ਉਸ ਦੀ ਵਾਕਫ਼ੀ ਦਾ ਘੇਰਾ ਵਧਦਾ ਜਾਂਦਾ ਹੈ। ਉਹ ਲੋਕਾਂ ਨੂੰ ਤਰ੍ਹਾਂ ਤਰ੍ਹਾਂ ਦੇ ਕੰਮ ਕਰਦਿਆਂ, ਉਹਨਾਂ ਨੂੰ ਤਰ੍ਹਾਂ ਤਰ੍ਹਾਂ ਦੇ ਭੋਜਨ ਖਾਂਦਿਆਂ ਜਾਂ ਕੱਪੜੇ ਪਹਿਨਦਿਆਂ

---

1. ਤਿਸੁ ਸਦਾ ਹਰਖੁ ਨਾਹੀ ਕਦੇ ਸੋਗੁ॥ *(ਧਨਾਸਰੀ ਮ: ੩, ਪੰਨਾ 664)*

ਤੇ ਵੱਖ-ਵੱਖ ਢੰਗ ਨਾਲ ਬੋਲਦਿਆਂ ਵੇਖਦਾ ਹੈ ਅਤੇ ਉਹਨਾਂ ਦੀ ਨਕਲ ਕਰਨ ਦੀ ਕੋਸ਼ਿਸ਼ ਕਰਦਾ ਹੈ, ਪਰ ਉਸ ਨੂੰ ਚੰਗੇ ਮੰਦੇ ਦੀ ਕੋਈ ਪਹਿਚਾਣ ਨਹੀਂ ਹੁੰਦੀ।

ਇਕ ਚੰਗੇ ਚੌਗਿਰਦੇ ਵਿਚ ਰਹਿ ਕੇ ਅਰਥਾਤ ਭਲਿਆਂ ਦੀ ਸੰਗਤ ਕਰਨ ਨਾਲ, ਉਹ ਮਿੱਠ-ਬੋਲਾ, ਨਰਮ ਦਿਲ, ਸਚਿਆਰ, ਦਇਆਵਾਨ, ਸੰਤੋਖੀ, ਧਰਮੀ ਅਤੇ ਜਤੀ-ਸਤੀ ਬਣ ਜਾਂਦਾ ਹੈ।

ਪਰ ਭੈੜੇ ਆਲੇ-ਦੁਆਲੇ ਵਿਚ ਅਰਥਾਤ ਬੁਰਿਆਂ ਵਿਚ ਰਹਿਣ ਨਾਲ ਉਹ ਕੁਚਲ, ਕਠੋਰ, ਕਪਟੀ, ਕਾਮੀ, ਨਿੰਦਕ, ਦੁਸ਼ਟ, ਹਰਾਮਖ਼ੋਰ, ਚੋਰ, ਠੱਗ ਜਾਂ ਜੁਆਰੀਆ ਬਣ ਜਾਂਦਾ ਹੈ ਅਥਵਾ ਉਸ ਨੂੰ ਤਰ੍ਹਾਂ ਤਰ੍ਹਾਂ ਦੇ ਐਬ ਲੱਗ ਜਾਂਦੇ ਹਨ। ਉਹ ਸ਼ਰਾਬੀ, ਕਬਾਬੀ, ਅਫ਼ੀਮੀ, ਪੋਸਤੀ ਜਾਂ ਭੰਗੜ ਬਣ ਜਾਂਦਾ ਹੈ ਅਰਥਾਤ ਉਸ ਨੂੰ ਸੰਸਾਰ ਭਰ ਦੀਆਂ ਬੁਰਿਆਈਆਂ ਚੰਬੜ ਜਾਂਦੀਆਂ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਇਸ ਦਸਵੀਂ ਪਉੜੀ ਵਿਚ ਫ਼ਰਮਾਂਦੇ ਹਨ ਕਿ ਕਿਸੇ ਮਹਾਂਪੁਰਸ਼ ਦੇ ਮੇਲ ਹੋ ਜਾਣ ਉਪਰ, ਉਸ ਦੇ ਸੁੰਦਰ ਬਚਨਾਂ ਨੂੰ ਸੁਣਨ ਨਾਲ, ਤਥਾ ਉਸ ਦੀ ਬਾਣੀ ਪੜ੍ਹਿਆਂ ਬੰਦੇ ਨੂੰ ਬੁਰੇ-ਭਲੇ, ਨੇਕੀ-ਬਦੀ, ਪਾਪ-ਪੁੰਨ, ਵੈਰੀ-ਮਿੱਤਰ ਆਦਿ ਦੇ ਫ਼ਰਕ ਦਾ ਪਤਾ ਲੱਗ ਜਾਂਦਾ ਹੈ। ਉਸ ਵਿਚ ਨੇਕੀ ਲਈ ਪਿਆਰ ਅਤੇ ਬਦੀ ਲਈ ਨਫ਼ਰਤ ਪੈਦਾ ਹੋ ਜਾਂਦੀ ਹੈ। ਗੱਲ ਕੀ, ਸੱਚਾ ਗੁਰੂ ਆਪਣਾ ਬਾਣੀ ਰੂਪ ਹੱਥ ਉਸ ਦੇ ਮਸਤਕ ਉਪਰ ਰੱਖ ਕੇ ਉਸ ਦੀਆਂ ਬੁਰਿਆਈਆਂ ਨੂੰ ਕੱਢ ਦਿੰਦਾ ਹੈ।[1] ਉਸ ਵਿਚ ਸਤਿ, ਸੰਤੋਖ, ਦਇਆ, ਖਿਮਾ ਆਦਿ ਸ਼ੁਭ ਗੁਣਾਂ ਦਾ ਨਿਵਾਸ ਹੋ ਜਾਂਦਾ ਹੈ। ਉਸ ਦੇ ਮਨ ਦੀ ਸਾਰੀ ਮੈਲ ਧੋਤੀ ਜਾਂਦੀ ਹੈ। ਉਹ ਸ਼ੁੱਧ ਅਤੇ ਪਵਿੱਤਰ ਹੋ ਜਾਂਦਾ ਹੈ, ਜਿਸ ਦਾ ਸਦਕਾ, ਸੰਸਾਰ ਵਿਚ ਉਸ ਨੂੰ ਮਾਨ ਤੇ ਵਡਿਆਈ ਮਿਲਦੀ ਹੈ।

ਇਸ ਦਾ ਮਨ ਜੋ ਪਹਿਲੇ ਤਰ੍ਹਾਂ ਤਰ੍ਹਾਂ ਦੇ ਭੋਗਾਂ ਨੂੰ ਵੇਖ ਕੇ ਡੋਲਦਾ ਸੀ, ਇਸ ਨੂੰ ਟਿਕ ਕੇ ਬਹਿਣ ਨਹੀਂ ਦੇਂਦਾ ਸੀ, ਹੁਣ ਗੁਰੂ ਦੇ ਉਪਦੇਸ਼ ਨੂੰ ਸੁਣਨ ਦੇ ਕਾਰਨ, ਜਦ ਉਸ ਨੂੰ ਇਹ ਪਤਾ ਲੱਗਦਾ ਹੈ ਕਿ ਪਦਾਰਥਾਂ ਦੇ ਭੋਗਾਂ ਤੋਂ ਹੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਸਭ ਰੋਗ ਉਪਜਦੇ ਹਨ।[2] ਇਹੀ ਸਭ ਦੁੱਖਾਂ ਦੀ ਖਾਨ ਹਨ, ਤਾਂ ਉਸ ਦਾ ਮਨ ਇਹਨਾਂ ਪਦਾਰਥਾਂ ਲਈ ਲਲਚਾਉਂਦਾ ਨਹੀਂ। ਉਸ ਦੀ ਬਿਰਤੀ ਇਤਨੀ ਉੱਚੀ ਹੋ ਜਾਂਦੀ ਹੈ ਕਿ ਉਹ ਸਹਿਜ ਅਵਸਥਾ ਭਾਵ ਚੌਥੇ ਪਦ ਵਿਚ ਪਹੁੰਚ ਜਾਂਦੀ ਹੈ, ਉਸ ਦਾ ਪ੍ਰਭੂ ਨਾਲ ਪਿਆਰ ਪੈ ਜਾਂਦਾ ਹੈ।

---

1. ਕ੍ਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ ॥
*(ਵਾਰ ਆਸਾ, ਮ: ੧, ਪੰਨਾ 473)*

2. ਵਿਸ਼ੇ ਜਗਤ ਦੇ ਭੋਗਿਆਂ, ਉਪਜੇ ਮੋਹ ਜੰਜਾਲ।
ਮੋਹ ਤੋਂ ਉਪਜੇ ਕਾਮਨਾ, ਇਸ ਤੋਂ ਕ੍ਰੋਧ ਚੰਡਾਲ।62।
ਕ੍ਰੋਧੋਂ ਉਪਜੇ ਮੂੜ੍ਹਤਾ, ਮੂੜ੍ਹੋਂ ਯਾਦ ਗਵਾਇ।
ਯਾਦ ਜਦੋਂ ਉੱਡ ਜਾਂਵਦੀ, ਬੁਧਿ ਭ੍ਰਸ਼ਟ ਹੋ ਜਾਇ।
ਬੁੱਧੀ ਹੋਵੇ ਨਾਸ ਜਦ, ਡਿੱਗ ਪਏ ਇਨਸਾਨ।
ਇਸ ਲਈ ਮਿੱਤਰ ਜਾਨ ਲੈ, ਵਿਸ਼ੇ ਦੁੱਖ ਦੀ ਖਾਨ।63। *(ਗੀਤਾ ਅਧਿਆਇ ਦੂਜਾ)*

# ਪਉੜੀ ਗਿਆਰ੍ਹਵੀਂ

**1. ਸੁਣਿਐ, ਸਰਾ ਗੁਣਾ ਕੇ ਗਾਹ ॥ ਸੁਣਿਐ, ਸੇਖ ਪੀਰ ਪਾਤਿਸਾਹ ॥**
**2. ਸੁਣਿਐ, ਅੰਧੇ ਪਾਵਹਿ ਰਾਹੁ ॥ ਸੁਣਿਐ ਹਾਥ ਹੋਵੈ ਅਸਗਾਹੁ ॥**
**3. ਨਾਨਕ, ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੧॥**

***ਪਦ ਅਰਥ :*** ਸਰਾ ਗੁਣਾ ਕੇ—ਗੁਣਾਂ ਦੇ ਸਰੋਵਰਾਂ ਦੇ, ਅਨੇਕਾਂ ਗੁਣਾਂ ਦੇ, ਸਰਬ ਗੁਣਾਂ ਦੇ। ਗਾਹ—ਗਾਹੁਣ ਵਾਲੇ, ਗਿਆਤਾ ਜਾਂ ਜਾਣੂ। ਰਾਹੁ—ਰਸਤਾ। ਹਾਥ ਹੋਵੈ—ਥਾਹ ਪਾਉਣਾ, ਗਿਆਨ ਪ੍ਰਾਪਤ ਕਰਨਾ। ਅਸਗਾਹੁ—ਡੂੰਘਾ ਸਮੁੰਦਰ (ਸੰਸਾਰ) ਜਾਂ ਅਪਹੁੰਚ (ਪ੍ਰਭੂ)।

***ਪੂਰਨ ਅਰਥ :*** 1. ਗੁਰ-ਉਪਦੇਸ਼ ਅਰਥਾਤ ਗੁਰੂ ਦੀ ਬਾਣੀ ਨੂੰ ਸੁਣਿਆਂ ਬੰਦਾ ਗੁਣਾਂ ਦੇ ਸਰਾਂ ਦਾ, ਭਾਵ ਅਨੇਕਾਂ ਗੁਣਾਂ ਦਾ ਗਿਆਤਾ ਹੋ ਜਾਂਦਾ ਹੈ। ਇਹਨਾਂ ਗੁਣਾਂ ਦਾ ਸਦਕਾ, ਉਹ ਮਹਾਨ ਪੁਰਸ਼ ਬਣ ਜਾਂਦਾ ਹੈ, ਉਸਦੀ ਪਦਵੀ ਸ਼ੇਖ਼ਾਂ, ਪੀਰਾਂ ਤਥਾ ਬਾਦਸ਼ਾਹਾਂ ਦੇ ਬਰਾਬਰ ਹੋ ਜਾਂਦੀ ਹੈ।

2. ਗੁਰ-ਉਪਦੇਸ਼ ਨੂੰ ਸੁਣ ਕੇ ਅੰਧੇ ਵੀ ਰਾਹੇ ਪੈ ਜਾਂਦੇ ਹਨ, ਅਰਥਾਤ ਭੁੱਲੇ-ਭਟਕੇ ਜੀਵ ਵੀ ਸਿੱਧੇ ਰਸਤੇ ਉਪਰ ਤੁਰਨ ਲੱਗ ਪੈਂਦੇ ਹਨ। ਗੁਰ-ਉਪਦੇਸ਼ ਨੂੰ ਸੁਣ ਕੇ ਅਸੀਂ ਅਪਹੁੰਚ ਵਸਤਾਂ ਜਾਂ ਥਾਵਾਂ ਦਾ ਵੀ ਰਾਹ ਅਰਥਾਤ ਗਿਆਨ ਪ੍ਰਾਪਤ ਕਰ ਸਕਦੇ ਹਾਂ ਅਰਥਾਤ ਪ੍ਰਭੂ ਤਕ ਪਹੁੰਚ ਸਕਦੇ ਹਾਂ।

3. ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਮੇਰੇ ਮਨ! ਗੁਰੂ ਦੇ ਬਚਨਾਂ ਨੂੰ, ਗੁਰੂ ਦੇ ਉਪਦੇਸ਼ ਨੂੰ, ਗੁਰੂ ਦੀ ਬਾਣੀ ਨੂੰ ਸੁਣਨ ਨਾਲ (ਦੁਰਮਤਿ ਦਾ ਨਾਸ ਹੋ ਜਾਂਦਾ ਹੈ, ਜਿਸ ਕਰਕੇ ਉਸ ਤੋਂ ਉਪਜਦੇ) ਦੁੱਖਾਂ ਅਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ, ਅਤੇ ਇਸ ਦੇ ਫਲਸਰੂਪ ਭਗਤਾਂ ਦੇ ਮਨ ਵਿਚ ਸਦਾ ਖੇੜਾ ਛਾਇਆ ਰਹਿੰਦਾ ਹੈ।

***ਵਿਆਖਿਆ :*** ਜਿਹਾ ਕਿ ਸਫ਼ਾ 39 ਉਪਰ ਦੱਸਿਆ ਗਿਆ ਹੈ ਕਿ ਗੁਰੂ ਇਕ ਮਹਾਨ ਵਿਅਕਤੀ, ਇਕ ਪੂਰਨ ਪੁਰਖ ਹੁੰਦਾ ਹੈ, ਉਹ ਰਤਨਾਂ ਨਾਲ ਭਰਿਆ ਸਾਗਰ ਜਾਂ ਅਮੋਲਕ ਰਤਨਾਂ ਦੀ ਖਾਨ ਹੁੰਦਾ ਹੈ ਅਤੇ ਅਸੀਂ ਇਹ ਵੀ ਜਾਣਦੇ ਹਾਂ ਕਿ ਬੰਦੇ ਦੀ ਜੈਸੀ ਸੰਗਤ ਹੋਵੇ, ਉਸ 'ਤੇ ਵੈਸੀ ਹੀ ਰੰਗਤ ਚੜ੍ਹ ਜਾਂਦੀ ਹੈ। ਅਥਵਾ "ਜੈਸਾ ਸੇਵੈ ਤੈਸੋ ਹੋਇ"[1] ਦੇ ਕਥਨ ਅਨੁਸਾਰ ਬੰਦਾ ਜਿਹੋ ਜਿਹੇ ਗੁਰੂ ਦੇ ਉਪਦੇਸ਼ ਨੂੰ ਸੁਣਦਾ ਹੈ, ਉਹ ਉਸੇ ਜਿਹਾ ਹੋ ਜਾਂਦਾ ਹੈ। ਜਿਵੇਂ ਵੈਦ ਦੀ ਸ਼ਗਿਰਦੀ ਕੀਤਿਆਂ ਬੰਦਾ ਵੈਦ ਬਣ ਜਾਂਦਾ ਹੈ ਅਤੇ ਰਾਗੀ ਦੀ ਸ਼ਗਿਰਦੀ ਕੀਤਿਆਂ ਰਾਗੀ, ਤਿਵੇਂ ਹੀ ਜੋ ਬੰਦਾ ਗੁਣਾਂ ਦੇ ਸਾਗਰ, ਇਕ ਸਤਿਗੁਰੂ ਦੇ ਬਚਨਾਂ ਨੂੰ ਸੁਣਦਾ ਹੈ, ਉਹ ਵੀ ਗੁਣਾਂ ਦਾ ਸਰ, ਗੁਣਾਂ ਦਾ ਸਰੋਵਰ, ਅਰਥਾਤ ਬੇਅੰਤ ਗੁਣਾਂ ਦਾ ਮਾਲਕ ਹੋ ਜਾਂਦਾ ਹੈ। ਇਹਨਾਂ ਗੁਣਾਂ ਦਾ ਸਦਕਾ ਉਹ ਸੱਚਾ ਧਨੀ ਹੋ ਜਾਂਦਾ ਹੈ, ਉਹ ਪਾਤਿਸ਼ਾਹਾਂ ਦਾ ਪਾਤਿਸ਼ਾਹ ਬਣ ਜਾਂਦਾ ਹੈ। ਉਹ ਉੱਚੇ ਤੇ ਸੁੱਚੇ ਮਹਾਂਪੁਰਸ਼ਾਂ ਦੀ ਪਦਵੀ ਪ੍ਰਾਪਤ ਕਰ ਲੈਂਦਾ ਹੈ। ਉਹ ਸਿੱਧ, ਪੀਰ, ਸ਼ੇਖ਼, ਮਹਾਤਮਾ ਤੇ ਸਵਾਮੀ ਆਦਿ ਨਾਵਾਂ ਨਾਲ ਪੁਕਾਰਿਆ ਜਾਂਦਾ ਹੈ।

---

1. ਗਉੜੀ ਮ: ੧, ਪੰਨਾ 223.

ਜਿਵੇਂ ਇਕ ਨੇਤਰ-ਹੀਨ ਪੁਰਸ਼, ਕਿਸੇ ਪਰਉਪਕਾਰੀ ਦੀ ਆਵਾਜ਼ ਨੂੰ ਸੁਣ ਕੇ, ਖੱਬੇ ਜਾਂ ਸੱਜੇ ਹੋ ਜਾਂਦਾ ਹੈ, ਸੜਕ ਉਪਰ ਆ ਜਾ ਰਹੇ ਬੰਦਿਆਂ, ਪਸ਼ੂਆਂ, ਟਾਂਗਿਆਂ, ਮੋਟਰਾਂ ਦੀ ਆਵਾਜ਼ ਸੁਣ ਕੇ ਇਕ ਪਾਸੇ ਹੋ ਜਾਂਦਾ ਹੈ ਅਤੇ ਆਪਣੀ ਸੋਟੀ ਦੀ ਆਵਾਜ਼ ਦੇ ਸਹਾਰੇ (ਜੋ ਉਸ ਨੂੰ ਕਦਮ ਕਦਮ ਉੱਤੇ ਰਸਤੇ ਦੀਆਂ ਰੁਕਾਵਟਾਂ ਦਾ ਗਿਆਨ ਦੇਂਦੀ ਹੈ) ਚੱਲਦਾ ਹੋਇਆ ਆਪਣੇ ਟਿਕਾਣੇ ਜਾ ਪਹੁੰਚਦਾ ਹੈ, ਤਿਵੇਂ ਇਸ ਸੰਸਾਰ ਰੂਪੀ ਭਿਆਨਕ ਜੰਗਲ ਦੇ ਵਿਸ਼ੇ-ਵਿਕਾਰਾਂ ਦੇ ਟੋਏ ਟਿੱਬਿਆਂ ਵਿਚ ਡਿੱਗੇ ਹੋਏ ਤਥਾ ਖਸਮੋਂ ਘੁੱਥੇ ਹੋਏ, ਅਸਲੀ ਰਾਹ ਤੋਂ ਭੁੱਲੇ ਹੋਏ ਜੀਵ ਨੂੰ, ਗੁਰੂ ਦੀ ਬਾਣੀ ਆਪਣਾ ਚਾਨਣ ਦਿਖਾ ਕੇ, ਉਸ ਨੂੰ ਅਗਿਆਨਤਾ ਦੇ ਟੋਏ ਵਿੱਚੋਂ ਕੱਢ ਕੇ ਅਥਵਾ ਠੀਕ ਰਸਤੇ ਪਾ ਕੇ ਪ੍ਰਭੂ ਦੇ ਮਿਲਾਪ ਕਰਨ ਵਿਚ ਸਹਾਈ ਹੁੰਦੀ ਹੈ।

ਜਿਵੇਂ ਸੰਸਾਰ ਦੀਆਂ ਅਪਹੁੰਚ ਥਾਂਵਾਂ, ਜਿਹਾ ਕਿ ਹਿਮਾਲੀਆ ਪਹਾੜ ਦੀਆਂ ਉੱਚੀਆਂ ਚੋਟੀਆਂ ਦੇ ਨਜ਼ਾਰਿਆਂ, ਸਮੁੰਦਰ ਦੀ ਤਹਿ ਥੱਲੇ ਛਿਪੇ ਅਨਮੋਲ ਰਤਨਾਂ, ਉੱਤਰੀ ਧ੍ਰਵ (ਜਿਥੇ 6 ਮਹੀਨੇ ਦਿਨ ਅਤੇ 6 ਮਹੀਨੇ ਰਾਤ ਹੁੰਦੀ ਹੈ) ਦੇ ਜੀਵਾਂ-ਜੰਤੂਆਂ ਦਾ ਹਾਲ ਅਥਵਾ ਚੰਦਰਮਾ ਅਤੇ ਹੋਰ ਗ੍ਰਹਿਆਂ ਦੀ ਬਾਬਤ ਜੋ ਕੁਝ ਵੀ ਅਸੀਂ ਜਾਣਦੇ ਹਾਂ, ਅਸਾਂ ਸਾਰਿਆਂ ਨੇ ਸੁਣ ਕੇ ਹੀ ਹਾਸਲ ਕੀਤਾ ਹੈ। (ਉਥੇ ਜਾ ਕੇ ਇਹਨਾਂ ਥਾਵਾਂ ਨੂੰ ਵੇਖਣ ਵਾਲੇ ਗਿਣਤੀ ਦੇ ਲੋਕ ਹੀ ਹਨ), ਤਿਵੇਂ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਅਰਥਾਤ ਗੁਰੂ ਦੀ ਬਾਣੀ ਨੂੰ ਸੁਣ ਕੇ, ਸਾਨੂੰ ਉਸ ਅਪਹੁੰਚ ਪ੍ਰਭੂ ਦਾ ਤਥਾ ਉਸ ਦੀ ਅਦਭੁੱਤ ਲੀਲ੍ਹਾ ਦਾ ਥਹੁ ਪਤਾ ਲੱਗਦਾ ਹੈ।

ਇਸੇ ਲਈ ਤਾਂ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਵੀਰ! ਜੇ ਤੂੰ ਗੁਣਾਂ ਦਾ ਸਾਗਰ ਬਣਨਾ ਚਾਹੁੰਦਾ ਹੈਂ, ਜੇ ਤੂੰ ਅਧਿਆਤਮਕ ਉੱਚ ਪਦਵੀ ਨੂੰ ਪ੍ਰਾਪਤ ਕਰਨਾ ਲੋੜਦਾ ਹੈਂ, ਜੇ ਤੈਨੂੰ ਸੰਸਾਰ ਰੂਪੀ ਭਿਆਨਕ ਜੰਗਲ ਵਿੱਚੋਂ ਰਾਹ ਨਹੀਂ ਲੱਭਦਾ, ਜੇ ਤੂੰ ਉਸ ਅਪਹੁੰਚ ਪ੍ਰਭੂ ਦਾ ਗਿਆਨ ਹਾਸਲ ਕਰਨ ਦਾ ਇੱਛਕ ਹੈਂ ਤਾਂ ਗੁਰੂ ਦੇ ਉਪਦੇਸ਼ ਨੂੰ ਸੁਣ।

## ਆਗਿਆ ਮੰਨਣ ਦਾ ਮਹਾਤਮ

ਸੁਣਨ ਦੀ ਮਹਾਨਤਾ ਦੱਸਣ ਪਿੱਛੋਂ ਗੁਰੂ ਸਾਹਿਬ ਨੇ ਮੰਨਣ-ਸ਼ਕਤੀ ਦੇ ਸੰਬੰਧ ਵਿਚ ਚਾਰ ਪਉੜੀਆਂ ਉਚਾਰੀਆਂ ਹਨ। ਇਹਨਾਂ ਦੋਹਾਂ ਸ਼ਕਤੀਆਂ ਦਾ ਅਲੱਗ ਅਲੱਗ ਵਰਣਨ ਕੇਵਲ ਸਾਡੀ ਸਹੂਲਤ ਲਈ ਕੀਤਾ ਗਿਆ ਹੈ। ਵਾਸਤਵਿਕ ਵਿਚ ਇਹਨਾਂ ਨੂੰ ਅਲੱਗ ਅਲੱਗ ਨਹੀਂ ਕੀਤਾ ਜਾ ਸਕਦਾ।

ਗੁਰੂ ਸਾਹਿਬ ਜਦ ਸੁਣਨ ਸ਼ਕਤੀ ਦੇ ਗੁਣਾਂ ਦਾ ਜ਼ਿਕਰ ਕਰ ਰਹੇ ਹਨ ਤਾਂ ਉਹਨਾਂ ਦਾ ਭਾਵ ਸੁਣਨ ਤਥਾ ਮੰਨਣ ਦੋਹਾਂ ਸ਼ਕਤੀਆਂ ਤੋਂ ਹੈ। ਜਿਨ੍ਹਾਂ ਪ੍ਰਾਪਤੀਆਂ ਦਾ ਵਰਣਨ ਗੁਰੂ ਸਾਹਿਬ ਨੇ ਪਿਛਲੀਆਂ ਚਾਰ ਪਉੜੀਆਂ ਵਿਚ ਕੀਤਾ ਹੈ, ਉਹ ਦੋਹਾਂ ਦੇ ਮੇਲ ਤੋਂ ਹੀ ਹਾਸਲ ਹੁੰਦੀਆਂ ਹਨ। ਪਰ ਕਿਉਂਕਿ ਗੁਰੂ ਸਾਹਿਬ ਨੇ ਇਹਨਾਂ ਲਈ ਅਲੱਗ ਅਲੱਗ ਪਉੜੀਆਂ ਉਚਾਰੀਆਂ ਹਨ, ਇਸ ਲਈ ਅਸੀਂ ਵੀ ਇਹਨਾਂ ਵਿਚ ਜੋ ਥੋੜਾ ਬਹੁਤ ਅੰਤਰ ਹੈ, ਉਸ ਦਾ ਵਰਣਨ ਕਰਦੇ ਹਾਂ।

ਸੁਣਨ ਸਮੇਂ ਸਾਡਾ ਇੱਕੋ ਗਿਆਨ-ਇੰਦਰਾ (ਕੰਨ) ਹੀ ਚੁਸਤ ਤਥਾ ਸਾਵਧਾਨ ਹੁੰਦਾ ਹੈ, ਸਾਡਾ ਬਾਕੀ ਸਰੀਰ ਤਥਾ ਹੋਰ ਗਿਆਨ-ਇੰਦਰੇ ਤੇ ਕਰਮ-ਇੰਦਰੇ (ਹੱਥ, ਪੈਰ ਆਦਿ) ਵਿਹਲੜਾਂ ਵਾਂਗ ਆਰਾਮ ਨਾਲ ਬੈਠੇ ਹੁੰਦੇ ਹਨ; ਪਰ ਮੰਨਣ ਸਮੇਂ ਸਾਡੇ ਸਰੀਰ ਦੇ ਕਰਮ-ਇੰਦਰੇ ਹਰਕਤ ਵਿਚ ਆਉਂਦੇ ਹਨ ਅਤੇ ਤਰ੍ਹਾਂ ਤਰ੍ਹਾਂ ਦੇ ਕੰਮ ਕਰਦੇ ਹਨ।

ਸੁਣਨ-ਸ਼ਕਤੀ ਰਾਹੀਂ ਸਾਨੂੰ ਮੰਜ਼ਿਲ ਤਕ ਪਹੁੰਚਣ ਦੇ ਰਸਤੇ ਦੀ ਕੇਵਲ ਸੂਝ-ਬੂਝ ਮਿਲਦੀ ਹੈ, ਪਰ ਮੰਨਣ-ਸ਼ਕਤੀ ਸਾਨੂੰ ਉਸ ਮੰਜ਼ਿਲ ਉੱਤੇ ਤੋੜ ਪਹੁੰਚਾ ਦੇਂਦੀ ਹੈ ਅਰਥਾਤ ਸੁਣਨ-ਸ਼ਕਤੀ ਸਾਡਾ ਗਿਆਨ ਖੰਡ ਵਿਚ ਪ੍ਰਵੇਸ਼ ਕਰਦੀ ਹੈ ਤੇ ਮੰਨਣ-ਸ਼ਕਤੀ ਸਾਨੂੰ ਸਰਮ ਖੰਡ ਦਾ ਵਾਸੀ ਬਣਾ ਦੇਂਦੀ ਹੈ। ਸੁਣਨਾ, ਮਨੁੱਖ ਨੂੰ ਵਿਚਾਰਵਾਨ ਜਾਂ ਸਿਧਾਂਤਕ (Theoretical) ਬਣਾਉਂਦਾ ਹੈ, ਪਰ ਮੰਨਣਾ, ਉਸ ਨੂੰ ਕਰਮਸ਼ੀਲ (Practical Man) ਬਣਾਉਂਦਾ ਹੈ।

ਸੁਣਨ ਦਾ ਕੰਮ ਕੰਨਾਂ ਦਾ ਹੈ, ਪਰ ਮੰਨਣਾ, ਮਨ ਨਾਲ ਸੰਬੰਧ ਰੱਖਦਾ ਹੈ। ਕੰਨ ਦਾ ਕੰਮ ਤਾਂ ਇਕ ਆਗਿਆਕਾਰੀ ਸੇਵਕ ਵਾਂਗ ਬਾਹਰੋਂ ਪ੍ਰਾਪਤ ਹੋਈ ਖ਼ਬਰ ਨੂੰ, ਇੰਨ ਬਿੰਨ ਜਿਵੇਂ ਉਸ ਨੇ ਸੁਣਿਆ ਹੋਵੇ, ਆਪਣੇ ਮਾਲਕ 'ਮਨ' ਤਕ ਪਹੁੰਚਾਣਾ ਹੈ। ਅੱਗੋਂ ਮਨ ਮੰਨੇ ਜਾਂ ਨਾ ਮੰਨੇ ਉਸ ਦੀ ਮਰਜ਼ੀ। ਮਨ, ਸਭ ਕੁਝ ਸੁਣ ਕੇ, ਜੋ ਉਸ ਦੇ ਮਤਲਬ ਦਾ ਹੁੰਦਾ ਹੈ, ਉਸ ਨੂੰ ਮੰਨ ਲੈਂਦਾ ਹੈ ਅਤੇ ਜੋ ਉਸ ਦੇ ਮਤਲਬ ਦਾ ਨਾ ਹੋਵੇ, ਉਸ ਨੂੰ ਠੁਕਰਾ ਦੇਂਦਾ ਹੈ। ਅਧਿਆਤਮਕ ਜੀਵਨ ਵਿਚ, ਮੰਨਣ ਦੇ ਘੇਰੇ ਵਿਚ ਤਿੰਨ ਵੱਡੀਆਂ ਗੱਲਾਂ ਆਉਂਦੀਆਂ ਹਨ :

1. ਪ੍ਰਭੂ ਦੀ ਹੋਂਦ ਨੂੰ ਮੰਨਣਾ ਅਰਥਾਤ ਇਸ ਗੱਲ ਨੂੰ ਮੰਨਣਾ ਕਿ ਪ੍ਰਭੂ ਹੈ, ਉਹ ਸਰਬ-ਵਿਆਪਕ ਹੈ, ਉਹ ਸਭ ਕੁਝ ਜਾਣਦਾ ਹੈ, ਸਭ ਕੁਝ ਵੇਖਦਾ ਹੈ, ਤਥਾ ਸਭ ਕੁਝ ਉਸ ਦੇ ਹੁਕਮ ਵਿਚ ਹੋ ਰਿਹਾ ਹੈ।
2. ਪ੍ਰਭੂ ਦੀ ਰਜ਼ਾਅ ਨੂੰ, ਪ੍ਰਭੂ ਦੇ ਭਾਣੇ ਨੂੰ ਖਿੜੇ ਮੱਥੇ ਮੰਨਣਾ।
3. ਗੁਰੂ-ਜਨਾਂ ਅਰਥਾਤ ਆਪਣੇ ਵੱਡਿਆਂ ਦੀ ਸਿੱਖਿਆ ਨੂੰ ਸੁਣਨਾ ਅਤੇ ਉਹਨਾਂ ਦੇ ਹੁਕਮ ਅਨੁਸਾਰ ਚੱਲਣਾ।

ਜੋ ਬੰਦਾ ਇਹਨਾਂ ਤਿੰਨਾਂ ਗੱਲਾਂ ਨੂੰ ਮੰਨਦਾ ਹੈ, ਉਸ ਕੋਲੋਂ ਕੋਈ ਬੁਰਾ ਕਰਮ ਨਹੀਂ ਹੋ ਸਕਦਾ, ਉਸ ਕੋਲੋਂ ਕੋਈ ਗ਼ਲਤੀ ਨਹੀਂ ਹੋ ਸਕਦੀ। ਅਗਰ ਕੋਈ ਗ਼ਲਤੀ ਹੋ ਵੀ ਜਾਏ ਤਾਂ ਉਸ ਵਿਚ ਉਸ ਦਾ ਕੋਈ ਕਸੂਰ ਨਹੀਂ ਹੁੰਦਾ, ਇਸ ਲਈ ਉਸ ਦੇ ਦਿਲ ਵਿਚ ਕੋਈ ਭੈ ਨਹੀਂ ਰਹਿੰਦਾ। ਬਜ਼ੁਰਗਾਂ ਦੇ ਉਪਦੇਸ਼ ਉਪਰ ਚੱਲਣ ਕਾਰਨ ਉਸ ਨੂੰ ਹਰ ਕਾਰਜ ਵਿਚ ਸਫਲਤਾ ਮਿਲਦੀ ਹੈ।

ਇਸੇ ਲਈ ਕਿਸੇ ਸਿੱਖ ਦੀ, ਕਿਸੇ ਚੇਲੇ ਦੀ, ਕਿਸੇ ਨੌਕਰ ਦੀ ਜਾਂ ਵਿਦਿਆਰਥੀ ਦੀ ਯੋਗਤਾ, ਉਸ ਦੀ ਆਗਿਆ-ਕਾਰਤਾ ਤੋਂ ਪਰਖੀ ਜਾਂਦੀ ਹੈ। ਇਕ ਵਿਅਕਤੀ ਜਿੰਨਾ ਆਪਣੇ ਗੁਰੂ-ਜਨਾਂ ਦੇ ਉਪਦੇਸ਼ ਨੂੰ ਮੰਨਦਾ ਹੈ, ਜਿੰਨਾ ਉਹਨਾਂ ਦੀ ਸਿੱਖਿਆ ਉਪਰ ਚੱਲਦਾ ਹੈ, ਓਨਾ ਹੀ ਉਹ ਸੰਸਾਰ ਵਿਚ ਸਫਲ ਹੁੰਦਾ ਹੈ। ਇੱਕੋ ਸਕੂਲ ਵਿੱਚੋਂ, ਇੱਕੋ ਮਾਸਟਰ ਪਾਸੋਂ ਪੜ੍ਹੇ ਹੋਏ ਵੱਖ-ਵੱਖ ਵਿਦਿਆਰਥੀ, ਪ੍ਰੀਖਿਆ ਵਿਚ ਵੱਧ-ਘੱਟ

ਨੰਬਰ ਇਸੇ ਲਈ ਲੈਂਦੇ ਹਨ ਕਿ ਉਹਨਾਂ ਨੇ ਮਾਸਟਰ ਦੀ ਸਿੱਖਿਆ ਨੂੰ ਇੱਕੋ ਜਿਹਾ ਗ੍ਰਹਿਣ ਨਹੀਂ ਕੀਤਾ ਹੁੰਦਾ। ਜੋ ਵਿਦਿਆਰਥੀ ਮਾਸਟਰ ਦੀ ਹਰ ਗੱਲ ਨੂੰ ਧਿਆਨ ਨਾਲ ਸੁਣਦਾ ਹੈ, ਮਾਸਟਰ ਦੀ ਆਗਿਆ ਦਾ ਸੌ ਫ਼ੀਸਦੀ ਪਾਲਨ ਕਰਦਾ ਹੈ, ਮਾਸਟਰ ਦੀ ਹਰ ਹਰਕਤ ਨੂੰ ਗਹੁ ਨਾਲ ਵੇਖਦਾ ਹੈ, ਉਸ ਦੇ ਬੋਲਣ ਤਥਾ ਲਿਖਣ-ਢੰਗ ਦੀ ਪੂਰੀ ਪੂਰੀ ਨਕਲ ਕਰਦਾ ਹੈ, ਉਸ ਵਿਦਿਆਰਥੀ ਦਾ ਬੋਲ-ਚਾਲ ਸ਼ੁੱਧ ਹੁੰਦਾ ਹੈ, ਉਸ ਦੀ ਲਿਖਤ ਸੁੰਦਰ ਹੁੰਦੀ ਹੈ, ਉਹ ਵਿੱਦਿਆ ਦੇ ਸਾਰੇ ਭੇਦਾਂ ਤੋਂ ਜਾਣੂ ਹੋ ਜਾਂਦਾ ਹੈ, ਉਹ ਪ੍ਰੀਖਿਆ ਵਿੱਚੋਂ ਪੂਰੇ ਦੇ ਪੂਰੇ ਨੰਬਰ ਪ੍ਰਾਪਤ ਕਰ ਲੈਂਦਾ ਹੈ।

ਇਸੇ ਤਰ੍ਹਾਂ ਜੋ ਸਿੱਖ ਗੁਰੂ ਦੀ ਆਗਿਆ ਦਾ ਵੀਹ ਵਿਸਵੇ, ਅਰਥਾਤ ਸੋਲ੍ਹਾਂ ਆਨੇ ਜਾਂ ਸੌ ਫ਼ੀਸਦੀ ਪਾਲਨ ਕਰਦਾ ਹੈ, ਉਹ ਤਰੱਕੀ ਕਰਦਾ ਕਰਦਾ ਗੁਰੂ ਰੂਪ ਬਣ ਜਾਂਦਾ ਹੈ, ਨਹੀਂ ਨਹੀਂ, ਉਹ ਪਰਮਾਤਮਾ ਦੀ ਪ੍ਰਾਪਤੀ ਕਰ ਲੈਂਦਾ ਹੈ।[1]

ਗੁਰ-ਉਪਦੇਸ਼ ਦੇ ਸੁਣਨ ਨਾਲ ਜਿਥੇ ਸ਼ੁਭ ਗੁਣਾਂ ਤੇ ਚੰਗਿਆਈਆਂ ਦੇ ਗਿਆਨ ਵਿਚ ਵਾਧਾ ਹੁੰਦਾ ਹੈ, ਉਥੇ ਉਸ ਉਪਦੇਸ਼ ਦੀ ਪਾਲਨਾ ਕਰਨ ਨਾਲ ਗੁਣਾਂ ਤਥਾ ਚੰਗਿਆਈਆਂ ਨਾਲ ਸਾਂਝ ਪੈਦਾ ਹੋ ਜਾਂਦੀ ਹੈ। ਉਸ ਬੰਦੇ ਦੇ ਵਿਕਾਰਾਂ ਦਾ ਨਾਸ ਹੋ ਜਾਂਦਾ ਹੈ, ਦੁਰਮਤਿ ਦੂਰ ਹੋ ਜਾਂਦੀ ਹੈ, ਉਸ ਦੀ ਇੱਜ਼ਤ ਵਧਦੀ ਹੈ, ਜਿਹਾ ਕਿ ਬਾਣੀ ਫ਼ਰਮਾਂਦੀ ਹੈ:

**ਨਾਇ ਮੰਨਿਐ ਦੁਰਮਤਿ ਗਈ ਮਤਿ ਪਰਗਟੀ ਆਇਆ॥**

*(ਵਾਰ ਸਾਰੰਗ, ਮ: 8, ਪੰਨਾ 1242)*

ਇਸ ਮੰਨਣ-ਸ਼ਕਤੀ ਦੀ ਸਮਰੱਥਾ ਨੂੰ ਵਧੇਰੇ ਸਪੱਸ਼ਟ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ:

## ਪਉੜੀ ਬਾਰ੍ਹਵੀਂ

1. **ਮੰਨੇ ਕੀ ਗਤਿ ਕਹੀ ਨ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥**
2. **ਕਾਗਦਿ ਕਲਮ ਨ ਲਿਖਣਹਾਰੁ॥ ਮੰਨੇ ਕਾ ਬਹਿ ਕਰਨਿ ਵੀਚਾਰੁ॥**
3. **ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੨॥**

***ਪਦ ਅਰਥ :*** ਮੰਨੇ ਕੀ—(ਪ੍ਰਭੂ ਦੇ ਹੁਕਮ) ਮੰਨਣ (ਨਾਲ ਬੰਦੇ) ਦੀ। ਗਤਿ—ਅਵਸਥਾ ਵਿਚ ਵਾਧਾ। ਕਾਗਦਿ—ਕਾਗ਼ਜ਼ ਉਪਰ। ਬਹਿ ਕਰਨਿ—ਇਕੱਠਿਆਂ ਬੈਠ ਕੇ ਕਰਨ। ਮੰਨਿ—ਮੰਨ ਕੇ। ਨਿਰੰਜਨੁ—ਮਾਇਆ ਦੇ ਵਿਕਾਰਾਂ ਤੋਂ ਰਹਿਤ।

***ਪੂਰਨ ਅਰਥ :*** 1. (ਹੇ ਸੱਜਣਾ! ਉਸ ਮਾਇਆ ਤੋਂ ਰਹਿਤ ਅਕਾਲ ਪੁਰਖ ਦੀ ਹੋਂਦ ਨੂੰ ਤਥਾ ਉਸ ਦੀ ਆਗਿਆ ਨੂੰ) ਮੰਨਣ ਨਾਲ ਬੰਦੇ ਦੀ ਅਵਸਥਾ ਵਿਚ ਜੋ ਵਾਧਾ ਹੁੰਦਾ ਹੈ, ਉਸ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਜੇਕਰ ਕੋਈ ਪੁਰਸ਼

---

1. ਬੀਸ ਬਿਸਵੇ ਗੁਰ ਕਾ ਮਨੁ ਮਾਨੈ॥ ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ॥

*(ਗਉੜੀ ਸੁਖਮਨੀ ਮ: ੫, ਪੰਨਾ 287)*

ਕਹੇ ਕਿ ਮੈਂ ਅਜਿਹਾ ਕਰ ਸਕਦਾ ਹਾਂ ਤਾਂ ਉਸ ਨੂੰ ਆਪਣੀ ਅਸਫਲਤਾ ਵੇਖ ਕੇ ਪਿੱਛੋਂ ਪਛਤਾਣਾ ਪੈਂਦਾ ਹੈ।

2. ਅੱਜ ਤਕ ਸੰਸਾਰ ਵਿਚ ਕੋਈ ਅਜਿਹਾ ਲਿਖਾਰੀ ਨਹੀਂ ਹੋਇਆ, ਜੋ 'ਮੰਨਣ' ਦੇ ਲਾਭਾਂ ਨੂੰ ਆਪਣੀ ਕਲਮ ਨਾਲ ਕਾਗ਼ਜ਼ ਉਪਰ ਲਿਖ ਸਕਿਆ ਹੋਵੇ। ਨਹੀਂ ਨਹੀਂ, ਜੇ ਬਹੁਤ ਸਾਰੇ ਵਿਦਵਾਨ ਮਿਲ ਕੇ, ਇਕੱਠੇ ਬੈਠ ਕੇ ਵੀ 'ਮੰਨਣ' ਦੀਆਂ ਬਰਕਤਾਂ ਸੰਬੰਧੀ ਵਿਚਾਰ ਪੇਸ਼ ਕਰਨ ਤਾਂ ਵੀ ਉਹ ਨਹੀਂ ਕਰ ਸਕਦੇ।

3. ਉਹ ਨਿਰ-ਆਕਾਰ ਪ੍ਰਭੂ ਨਿਰ-ਵਿਕਾਰ ਹੈ, ਉਸ ਵਿਚ ਮਾਇਆ ਦਾ ਕੋਈ ਵਿਕਾਰ ਨਹੀਂ, ਉਹ ਬਹੁਤ ਉੱਚਾ ਹੈ। ਉਸ ਦੀ ਆਗਿਆ ਵਿਚ ਰਹਿਣ ਵਾਲਾ ਵੀ ਉੱਚੀ ਅਵਸਥਾ ਦਾ ਮਾਲਕ ਹੋ ਜਾਂਦਾ ਹੈ, ਪਰ ਇਹ ਸੋਝੀ ਤਾਂ ਹੀ ਹੁੰਦੀ ਹੈ, ਜੇ ਕੋਈ ਮਨ ਵਿਚ ਪੂਰਨ ਭਰੋਸਾ ਰੱਖ ਕੇ ਉਸ ਦੀ ਹੋਂਦ ਨੂੰ ਮੰਨਦਾ ਹੋਵੇ।

***ਵਿਆਖਿਆ :*** ਜਿਵੇਂ ਜਲ ਦੀ ਕਦਰ ਦਾ ਪਤਾ, ਜਲ ਦੀ ਅਣਹੋਂਦ ਤੋਂ ਹੀ ਲਗਾਇਆ ਜਾ ਸਕਦਾ ਹੈ, ਤਿਵੇਂ ਹੁਕਮ ਮੰਨਣ ਅਰਥਾਤ ਹੁਕਮ ਦੀ ਪਾਲਨਾ ਕਰਨ ਨਾਲ ਜੋ ਸਾਨੂੰ ਲਾਭ ਪਹੁੰਚਦਾ ਹੈ, ਉਸ ਦਾ ਅੰਦਾਜ਼ਾ ਅਸੀਂ ਹੁਕਮ ਨਾ ਮੰਨਣ ਤੋਂ ਉਪਜੇ ਨੁਕਸਾਨ ਤੋਂ ਲਗਾ ਸਕਦੇ ਹਾਂ।

ਅਸੀਂ ਆਏ ਦਿਨ ਸੜਕਾਂ ਉਪਰ ਆਵਾਜਾਈ ਸਮੇਂ ਕੋਈ ਨਾ ਕੋਈ ਦੁਰਘਟਨਾ ਹੋਣ ਬਾਬਤ ਸੁਣਦੇ ਹਾਂ। ਇਹ ਘਟਨਾਵਾਂ ਕਿਉਂ ਹੁੰਦੀਆਂ ਹਨ ? ਇਸ ਲਈ ਕਿ ਜਾਂ ਤਾਂ ਕਿਸੇ ਨੇ ਸੜਕ ਉਪਰ ਚੱਲਣ ਦੇ ਨਿਯਮ ਦੀ ਪਾਲਨਾ ਨਹੀਂ ਕੀਤੀ ਹੁੰਦੀ ਤੇ ਜਾਂ ਉਸ ਨੇ ਕਾਰ, ਬੱਸ ਆਦਿ ਚਲਾਣ ਦੇ ਕਾਨੂੰਨ ਦੀ ਕੋਈ ਉਲੰਘਣਾ ਕੀਤੀ ਹੁੰਦੀ ਹੈ।

ਕਿਸੇ ਤੁਰੀ ਜਾਂਦੀ ਧੀ, ਭੈਣ ਦੇ ਗਹਿਣਿਆਂ ਨੂੰ ਉਤਾਰਨ ਵਾਲੇ ਤਥਾ ਉਹਨਾਂ ਨਾਲ ਛੇੜਖ਼ਾਨੀ ਕਰਨ ਵਾਲੇ ਜਾਂ ਫ਼ਿਰਕੂ ਫ਼ਸਾਦਾਂ ਵਿਚ ਅੱਗਾਂ ਲਗਾਉਣ ਵਾਲੇ ਅਥਵਾ ਰਾਹਗੀਰਾਂ ਨੂੰ ਛੁਰੇ ਮਾਰਨ ਵਾਲੇ ਕੌਣ ਹੁੰਦੇ ਹਨ ? ਉਹ ਲੋਕ ਹੀ ਜਿਹੜੇ ਸਰਕਾਰ ਦੀ ਪ੍ਰਵਾਹ ਨਹੀਂ ਕ਼ਰਦੇ। ਇਹ ਲੋਕ ਗਿਣਤੀ ਵਿਚ ਆਟੇ ਵਿਚ ਲੂਣ ਦੇ ਬਰਾਬਰ ਵੀ ਨਹੀਂ ਹੁੰਦੇ, ਫੇਰ ਵੀ ਅਨੇਕਾਂ ਹੀ ਬੰਦਿਆਂ ਦੀ ਜਾਨ ਦਾ ਖਉ ਤਥਾ ਕ੍ਰੋੜਾਂ ਦੀ ਸੰਪੱਤੀ ਦੀ ਤਬਾਹੀ ਦਾ ਕਾਰਨ ਹੁੰਦੇ ਹਨ ਅਤੇ ਸਭ ਦੇ ਮਨਾਂ ਦੀ ਸ਼ਾਂਤੀ ਨੂੰ ਗਵਾ ਦੇਂਦੇ ਹਨ। ਭਲਾ ਜੇ ਸਾਰੇ ਲੋਕੀਂ ਹੀ ਆਪ-ਹੁਦਰੇ ਹੋ ਜਾਂਦੇ, ਕੋਈ ਵੀ ਕਾਨੂੰਨ ਦੀ ਪ੍ਰਵਾਹ ਨਾ ਕਰਦਾ, ਤਾਂ ਕੀ ਕਿਸੇ ਦੀ ਇੱਜ਼ਤ, ਕਿਸੇ ਦੀ ਪੱਤ, ਕਿਸੇ ਦੀ ਸੰਪੱਤੀ ਬਚ ਸਕਦੀ ਸੀ ? ਕੀ ਕੋਈ ਕਿਧਰੇ ਨਿਸਚਿੰਤ ਆ ਜਾ ਸਕਦਾ ਸੀ ? ਕੀ ਕੋਈ ਰਾਤ ਨੂੰ ਚੈਨ ਨਾਲ ਸੌਂ ਸਕਦਾ ਸੀ ? ਇਸ ਸੰਸਾਰ ਵਿਚ ਜੋ ਗਹਿਮਾ ਗਹਿਮ, ਚਹਿਲ-ਪਹਿਲ, ਖ਼ੁਸ਼ਹਾਲੀ, ਬੇਫ਼ਿਕਰੀ ਤਥਾ ਹਰ ਖੇਤਰ ਵਿਚ ਤਰੱਕੀ ਅਸੀਂ ਦੇਖ ਰਹੇ ਹਾਂ, ਇਹ ਸਰਕਾਰ ਦੇ ਹੁਕਮ ਦੀ ਪਾਲਨਾ ਕਾਰਨ ਹੈ। ਜੇ ਸਰਕਾਰ ਦੇ ਹੁਕਮ ਪਾਲਨ ਤੋਂ ਉਪਜੇ ਲਾਭਾਂ ਦਾ ਵਰਣਨ ਨਹੀਂ ਹੋ ਸਕਦਾ ਤਾਂ ਫਿਰ ਰੱਬ ਦੇ ਹੁਕਮ ਪਾਲਨ ਦੇ ਲਾਭ ਕਿਵੇਂ ਵਰਣਨ ਕਰ ਸਕਦੇ ਹਾਂ ?

ਅੱਗ ਤੇ ਪਟਰੋਲ ਜਦੋਂ ਆਪ-ਹੁਦਰੇ ਹੋ ਜਾਂਦੇ ਹਨ ਤਾਂ ਦੈਂਤਾਂ ਵਾਂਗ ਤਬਾਹੀ ਫੈਲਾ ਦੇਂਦੇ ਹਨ। ਪਰ ਇਹੋ ਬੰਦੇ ਦੇ ਅਧੀਨ ਹੋ ਕੇ, ਉਸ ਦੀ ਆਗਿਆ ਅਨੁਸਾਰ ਚੱਲ ਕੇ ਜਿੰਨਾ ਕੁਝ ਸੰਵਾਰ ਰਹੇ ਹਨ, ਕੀ ਉਸ ਦਾ ਕੋਈ ਹਿਸਾਬ ਲਗਾਇਆ ਜਾ ਸਕਦਾ ਹੈ ?

ਜੇ ਸੂਰਜ, ਪਾਣੀ, ਬੱਦਲ ਅਤੇ ਧਰਤੀ ਆਦਿਕ ਆਪਣੇ ਮਾਲਕ ਦੇ ਹੁਕਮ ਅਨੁਸਾਰ ਚੱਲਣਾ ਛੱਡ ਦੇਣ, ਅਰਥਾਤ ਸੂਰਜ ਚੜ੍ਹਨਾ ਛੱਡ ਦੇਵੇ ਜਾਂ ਅੱਗ ਵਰ੍ਹਾਣ ਲੱਗ ਪਵੇ ਅਥਵਾ ਠੰਡਾ ਹੋ ਜਾਵੇ, ਜੇ ਬੱਦਲ ਬੂੰਦ ਬੂੰਦ ਕਰ ਕੇ ਵਰਖਾ ਵਰਸਾਣ ਦੀ ਥਾਂ ਇਕਦਮ ਸਾਰਾ ਪਾਣੀ ਉਲੱਦ ਦੇਣ, ਜੇ ਪਾਣੀ ਵਗਣਾ ਛੱਡ ਦੇਵੇ, ਅਰਥਾਤ ਮਿੱਟੀ ਦੇ ਢੇਰ ਵਾਂਗ ਇਕੱਠਾ ਹੋਣਾ ਸ਼ੁਰੂ ਹੋ ਜਾਵੇ, ਇਸੇ ਤਰ੍ਹਾਂ ਜੇ ਧਰਤੀ ਬਨਸਪਤੀ ਉਪਜਾਣੀ ਛੱਡ ਦੇਵੇ, ਤਾਂ ਇਸ ਦੁਨੀਆ ਦਾ ਨਕਸ਼ਾ ਕਿਹੋ ਜਿਹਾ ਹੋ ਜਾਵੇਗਾ, ਕੀ ਇਸ ਦਾ ਹਿਸਾਬ ਲਗਾ ਸਕਦੇ ਹੋ ?

ਸੋ ਅਸਾਂ ਵੇਖ ਲਿਆ ਕਿ ਜੇ ਬੰਦੇ ਜਾਂ ਦੈਵੀ ਸ਼ਕਤੀਆਂ ਹੁਕਮ ਦੀ ਪਾਲਨਾ ਕਰਨੀ ਛੱਡ ਦੇਣ ਤਾਂ ਸਮਾਜ ਦਾ ਢਾਂਚਾ ਤਥਾ ਦੁਨੀਆ ਦਾ ਹੁਲੀਆ ਹੀ ਬਦਲ ਜਾਂਦਾ ਹੈ।

ਹੁਣ ਰਤਾ, ਹੁਕਮ ਦੀ ਪਾਲਨਾ ਕਰਨ ਵਾਲਿਆਂ ਦੀ ਅਵਸਥਾ ਵਿਚ ਜੋ ਵਾਧਾ ਹੁੰਦਾ ਹੈ, ਉਸ ਨੂੰ ਵੇਖੀਏ। ਸ੍ਰੀ ਰਾਮ ਚੰਦਰ ਜੀ ਨੂੰ ਇੰਨਾ ਸਤਿਕਾਰਿਆ ਜਾਂਦਾ ਹੈ, ਤਥਾ ਉਹਨਾਂ ਨੂੰ ਮਰਿਆਦਾ ਪੁਰਸ਼ੋਤਮ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਇਹ ਕਿਉਂ ? ਇਸ ਲਈ ਕਿ ਉਹ ਮਰਿਆਦਾ ਉਪਰ ਚੱਲਣ ਵਾਲੇ ਸਭ ਤੋਂ ਉੱਤਮ ਪੁਰਸ਼ ਹੋਏ ਹਨ ਅਰਥਾਤ ਉਹਨਾਂ ਨੇ ਸਮਾਜ ਤਥਾ ਧਰਮ ਦੇ ਬਣਾਏ ਹੋਏ ਅਸੂਲਾਂ ਦੀ ਸੌ ਫ਼ੀਸਦੀ ਪਾਲਨਾ ਕੀਤੀ ਸੀ।

ਭਾਈ ਲਹਿਣਾ ਜੀ ਨੂੰ 'ਅੰਗਦ' ਗੁਰੂ ਦਾ ਅੰਗ ਬਨਾਣ ਵਾਲੀ, ਉਹਨਾਂ ਨੂੰ ਗੁਰੂ ਪਦ ਦਿਵਾਣ ਵਾਲੀ ਕਿਹੜੀ ਖ਼ੂਬੀ ਸੀ ? ਇਹ ਹੀ ਹੁਕਮ ਦੀ ਪਾਲਨਾ। ਗੁਰੂ ਘਰ ਵਿਚ ਤਾਂ "ਹੁਕਮਿ ਰਜਾਈ ਚਲਣਾ" ਨੂੰ ਯੋਗਤਾ ਦੀ ਸਭ ਤੋਂ ਵੱਡੀ ਕਸਵੱਟੀ ਸਮਝਿਆ ਗਿਆ ਹੈ।

ਸੂਰਜ, ਚੰਦ, ਪਾਣੀ, ਹਵਾ, ਅੱਗ, ਧਰਤੀ ਅਤੇ ਇੰਦਰ ਆਦਿ ਦੀ ਪੂਜਾ ਵੀ ਤਾਂ ਇਸੇ ਲਈ ਹੀ ਕੀਤੀ ਜਾ ਰਹੀ ਹੈ ਕਿ ਇਹ ਪ੍ਰਭੂ ਦੇ ਹੁਕਮ ਉਪਰ ਚੱਲਦੇ ਹੋਏ ਜਗਤ ਦੇ ਜੀਵਾਂ ਦੀ ਪਾਲਨਾ ਕਰ ਰਹੇ ਹਨ।

ਹਰ ਧਰਮ ਵਿੱਚੋਂ ਤਥਾ ਸੰਸਾਰੀ ਜੀਵਾਂ ਵਿੱਚੋਂ ਅਨੇਕਾਂ ਅਜਿਹੇ ਵਿਅਕਤੀਆਂ ਦੀਆਂ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ, ਜਿਨ੍ਹਾਂ ਨੇ ਵੱਡਿਆਂ ਦੀ ਆਗਿਆ ਦਾ ਪਾਲਨ ਕਰ ਕੇ, ਸਾਧਾਰਨ ਆਲੇ-ਦੁਆਲੇ ਵਿਚ ਪਲਣ ਦੇ ਬਾਵਜੂਦ, ਬੜੀਆਂ ਉੱਚ ਪਦਵੀਆਂ ਪ੍ਰਾਪਤ ਕੀਤੀਆਂ ਅਤੇ ਆਪਣੀ ਯੋਗਤਾ ਦੇ ਸਦਕੇ ਐਸੇ ਮਹਾਨ ਕੰਮ ਕੀਤੇ ਕਿ ਕਲਮ ਬਿਆਨ ਨਹੀਂ ਕਰ ਸਕਦੀ।

ਇਸੇ ਲਈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਬਾਰ੍ਹਵੀਂ ਪਉੜੀ ਵਿਚ ਫ਼ਰਮਾ ਰਹੇ ਹਨ ਕਿ ਗੁਰੂ ਦੇ ਹੁਕਮ ਉਪਰ ਚੱਲਣ ਵਾਲਿਆਂ ਦੀ ਉੱਚ ਅਵਸਥਾ ਦਾ ਤਥਾ

ਹੁਕਮ ਅਨੁਸਾਰ ਚੱਲਣ ਤੋਂ ਜੋ ਲਾਭ ਪ੍ਰਾਪਤ ਹੁੰਦਾ ਹੈ, ਉਸ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

## *ਪਉੜੀ ਤੇਰ੍ਹਵੀਂ*

**1. ਮੰਨੈ ਸੁਰਤਿ ਹੋਵੈ ਮਨਿ ਬੁਧਿ॥ ਮੰਨੈ ਸਗਲ ਭਵਣ ਕੀ ਸੁਧਿ॥**
**2. ਮੰਨੈ, ਮੁਹਿ ਚੋਟਾ ਨਾ ਖਾਇ॥ ਮੰਨੈ ਜਮ ਕੈ ਸਾਥਿ ਨ ਜਾਇ॥**
**3. ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੩॥**

***ਪਦ ਅਰਥ :*** ਸੁਰਤਿ—ਚੇਤਨਤਾ, ਜਾਗ੍ਰਤੀ। ਬੁਧਿ—ਵਿਵੇਕ ਵਿਚਾਰ ਦੀ ਸ਼ਕਤੀ (reasoning)। ਸੁਧਿ—ਸੋਝੀ। ਮੁਹਿ—ਮੂੰਹ ਉੱਤੇ। ਚੋਟਾ—ਸੱਟਾਂ। ਜਮ ਕੈ ਸਾਥਿ—ਜਮਦੂਤਾਂ ਦੇ ਨਾਲ।

***ਪੂਰਨ ਅਰਥ :*** 1. (ਗੁਰੂ ਦੇ ਉਪਦੇਸ਼ ਨੂੰ, ਤਥਾ ਪ੍ਰਭੂ ਦੇ ਹੁਕਮ ਨੂੰ ਜਾਂ ਪ੍ਰਭੂ ਦੀ ਹੋਂਦ ਨੂੰ) ਮੰਨਣ ਨਾਲ ਬੰਦੇ ਦੇ ਮਨ ਵਿਚ ਚੇਤਨਤਾ ਅਰਥਾਤ ਜਾਗ੍ਰਤੀ ਆ ਜਾਂਦੀ ਹੈ। ਉਸ ਵਿਚ ਵਿਵੇਕ ਵਿਚਾਰ ਕਰਨ ਵਾਲੀ ਮਤ ਅਰਥਾਤ ਗ਼ਲਤ-ਠੀਕ ਦੇ ਨਿਰਣੈ ਕਰਨ ਦੀ ਸਮਝ ਆ ਜਾਂਦੀ ਹੈ। ਹੁਕਮ ਦੇ ਮੰਨਣ ਨਾਲ (ਸੂਝ-ਬੂਝ ਦਾ ਘੇਰਾ ਇਤਨਾ ਵਿਸ਼ਾਲ ਹੋ ਜਾਂਦਾ ਹੈ ਕਿ) ਉਸ ਨੂੰ ਸਾਰੇ ਵਿਸ਼ਵ ਦੀ, ਸਾਰੇ ਬ੍ਰਹਿਮੰਡ ਦੀ ਸੋਝੀ ਹੋ ਜਾਂਦੀ ਹੈ।

2. ਗੁਰੂ ਦੇ ਹੁਕਮ ਨੂੰ ਮੰਨਣ ਵਾਲੇ ਨੂੰ (ਭਰਮਾਂ ਭੁਲੇਖਿਆਂ ਤੋਂ ਬਚ ਜਾਣ ਕਾਰਨ, ਤਥਾ ਗ਼ਲਤੀਆਂ ਨਾ ਕਰਨ ਦੇ ਕਾਰਨ) ਮਾਰ ਨਹੀਂ ਖਾਣੀ ਪੈਂਦੀ। ਉਸ ਨੂੰ ਜਮਾਂ ਦਾ ਡਰ ਨਹੀਂ ਰਹਿੰਦਾ ਅਰਥਾਤ ਉਹ ਜਨਮ-ਮਰਨ ਤੋਂ ਰਹਿਤ ਹੋ ਜਾਂਦਾ ਹੈ।

3. ਉਹ ਨਿਰ-ਆਕਾਰ ਪ੍ਰਭੂ ਨਿਰ-ਵਿਕਾਰ ਅਤੇ ਬਹੁਤ ਉੱਚਾ ਹੈ। ਉਸ ਦੀ ਆਗਿਆ ਵਿਚ ਰਹਿਣ ਵਾਲਾ ਵੀ ਉੱਚੀ ਅਵਸਥਾ ਦਾ ਮਾਲਕ ਹੋ ਜਾਂਦਾ ਹੈ। ਧਰਮ ਦੀ ਸੋਝੀ ਤਾਂ ਹੀ ਹੁੰਦੀ ਹੈ, ਜੇ ਕੋਈ ਮਨ ਵਿਚ ਪੂਰਨ ਭਰੋਸਾ ਰੱਖ ਕੇ ਉਸ ਪ੍ਰਭੂ ਦੀ ਹੋਂਦ ਨੂੰ ਮੰਨੇ।

***ਵਿਆਖਿਆ :*** ਇਕ ਚੰਗਾ ਜੁਗਰਾਫ਼ੀਏ ਦਾ ਅਧਿਆਪਕ, ਆਪਣੇ ਵਿਦਿਆਰਥੀ ਨੂੰ, ਦਿਨ ਰਾਤ ਕਿਵੇਂ ਬਣਦੇ ਹਨ, ਵੱਡੇ ਛੋਟੇ ਕਿਉਂ ਹੁੰਦੇ ਰਹਿੰਦੇ ਹਨ, ਮੌਸਮਾਂ ਦੀ ਤਬਦੀਲੀ ਦੇ ਕੀ ਕਾਰਨ ਹਨ, ਵੱਖ-ਵੱਖ ਥਾਵਾਂ ਦੀ ਜਲਵਾਯੂ ਭਿੰਨ ਭਿੰਨ ਕਿਉਂ ਹੈ, ਨੂੰ ਐਸੇ ਤਰੀਕੇ ਨਾਲ, ਐਸੀ ਦਲੀਲ ਨਾਲ ਸਮਝਾਉਂਦਾ ਹੈ ਕਿ ਉਹ ਵਿਦਿਆਰਥੀ ਕਿਸੇ ਸਥਾਨ ਨੂੰ ਨਕਸ਼ੇ ਉਪਰੋਂ ਹੀ ਵੇਖ ਕੇ ਉਥੋਂ ਦੀ ਜਲਵਾਯੂ, ਉਥੋਂ ਦੀ ਪੈਦਾਵਾਰ, ਉਥੋਂ ਦੇ ਲੋਕਾਂ ਦੇ ਕਾਰੋਬਾਰ ਆਦਿ ਦਾ ਸਭ ਕੁਝ ਦੱਸ ਸਕਦਾ ਹੈ। ਨਹੀਂ ਨਹੀਂ, ਉਸ ਨੂੰ ਸਾਰੇ ਸੰਸਾਰ ਦੇ ਦੇਸ਼ਾਂ ਦੇ ਹਾਲ ਦਾ, ਉਹਨਾਂ ਦੇ ਮੌਸਮਾਂ ਦਾ, ਉਥੇ ਕਦੋਂ ਸੂਰਜ ਚੜ੍ਹਦਾ ਹੈ ਤੇ ਕਦੋਂ ਡੁੱਬਦਾ ਹੈ, ਆਦਿ ਸਭ ਸੋਝੀ ਹੋ ਜਾਂਦੀ ਹੈ।

ਇਕ ਚੰਗੇ ਹਿਸਾਬ ਦੇ ਮਾਸਟਰ ਕੋਲੋਂ ਤਰਕ ਤਥਾ ਦਲੀਲਾਂ ਰਾਹੀਂ

ਰੇਖਾ-ਗਣਿਤ (Geometry) ਸਿੱਖਿਆ ਹੋਇਆ ਵਿਦਿਆਰਥੀ, ਕਿਸੇ ਦੂਰ ਖੜੇ ਦਰੱਖ਼ਤ ਜਾਂ ਮੁਨਾਰੇ ਦੀ ਉਚਾਈ ਤਥਾ ਉਸ ਦੀ ਦੂਰੀ ਨੂੰ ਉਥੇ ਜਾਣ ਤੋਂ ਬਗ਼ੈਰ ਹੀ ਦੱਸ ਸਕਦਾ ਹੈ। ਨਹੀਂ ਨਹੀਂ, ਉਹ ਸੂਰਜ, ਚੰਦ, ਤਾਰਿਆਂ ਦੇ ਕੱਦ ਤਥਾ ਉਹਨਾਂ ਦੀ ਦੂਰੀ ਆਦਿ ਨੂੰ ਦੱਸਣ ਦੇ ਯੋਗ ਹੋ ਜਾਂਦਾ ਹੈ। ਉਸ ਨੂੰ ਸਾਰੇ ਬ੍ਰਹਿਮੰਡ ਦੀ ਜਾਣਕਾਰੀ ਹੋ ਜਾਂਦੀ ਹੈ।

ਇਸੇ ਤਰ੍ਹਾਂ ਇਕ ਪੂਰਨ ਸਤਿਗੁਰੂ ਆਪਣੇ ਚੇਲੇ ਜਾਂ ਸਿੱਖ ਨੂੰ ਇਹ ਨਹੀਂ ਕਹਿੰਦਾ ਕਿ ਫਿੱਕਾ ਨਹੀਂ ਬੋਲਣਾ ਚਾਹੀਦਾ, ਸਗੋਂ ਉਹ ਤਰਕ ਜਾਂ ਦਲੀਲ ਨਾਲ ਸਮਝਾਂਦਾ ਹੈ ਕਿ ਫਿੱਕਾ ਬੋਲਣ ਨਾਲ ਤਨ-ਮਨ ਫਿੱਕਾ ਹੋ ਜਾਂਦਾ ਹੈ। ਉਹ ਕੇਵਲ ਇਹ ਕਹਿਣ ਦੀ ਬਜਾਇ ਕਿ ਸ਼ਰਾਬ ਜਾਂ ਭੰਗ ਆਦਿ ਨਾ ਪੀਵੋ ਜਾਂ ਤਮਾਕੂ ਦਾ ਸੇਵਨ ਨਾ ਕਰੋ, ਕਹਿੰਦਾ ਹੈ :

**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥**

*(ਵਾਰ ਬਿਹਾਗੜਾ, ਮ: ੩, ਪੰਨਾ 554)*

ਅਥਵਾ ਕਹਿੰਦਾ ਹੈ "ਬਾਬਾ ਹੋਰੁ ਖਾਣਾ ਖੁਸੀ ਖੁਆਰੁ" ਕਿਉਂ ? "ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ"।[1]

ਉਹ ਪਾਪਾਂ ਰਾਹੀਂ ਮਾਇਆ ਕਮਾ ਕੇ ਪੁੰਨ ਦਾਨ ਕਰਨ ਵਾਲਿਆਂ ਨੂੰ ਬੜੀ ਸੋਹਣੀ ਯੁਕਤੀ ਨਾਲ ਉਪਦੇਸ਼ ਕਰਦਾ ਹੈ ਕਿ :

**ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥**
**ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥**

*(ਵਾਰ ਆਸਾ, ਮ: ੧, ਪੰਨਾ 472)*

ਗੱਲ ਕੀ, ਇਕ ਪੂਰਨ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਮੰਨਣ ਵਾਲਾ ਇਕ ਅੰਧ-ਵਿਸ਼ਵਾਸੀ ਨਹੀਂ ਰਹਿੰਦਾ। ਉਸ ਨੂੰ ਸ਼ੁਭ-ਅਸ਼ੁਭ, ਚੰਗੇ-ਮੰਦੇ ਦੇ ਨਿਰਣੈ ਕਰਨ ਦੀ ਸੂਝ ਹੋ ਜਾਂਦੀ ਹੈ, ਉਸ ਵਿਚ ਜਾਗ੍ਰਤੀ ਆ ਜਾਂਦੀ ਹੈ ਅਤੇ ਇਸ ਤਰ੍ਹਾਂ ਚੱਲਦਿਆਂ ਚੱਲਦਿਆਂ ਸਾਰੇ ਸੰਸਾਰ ਦੀ ਸੋਝੀ ਹੋ ਜਾਂਦੀ ਹੈ। ਉਸ ਨੂੰ ਪਤਾ ਲੱਗ ਜਾਂਦਾ ਹੈ ਕਿ ਆਦਮੀ ਜਨਮ-ਮਰਨ ਦੇ ਗੇੜ ਵਿਚ ਕਿਉਂ ਪੈਂਦਾ ਹੈ, ਤਰ੍ਹਾਂ ਤਰ੍ਹਾਂ ਦੇ ਦੁੱਖਾਂ ਦਾ ਕਾਰਨ ਕੀ ਹੈ, ਅਥਵਾ ਇਸ ਜਗਤ ਦਾ ਕਾਰ-ਵਿਹਾਰ ਕੌਣ ਚਲਾ ਰਿਹਾ ਹੈ ਜਾਂ ਕਿਵੇਂ ਚੱਲ ਰਿਹਾ ਹੈ।

ਸਕੂਲ ਵਿਚ ਮਾਰ ਉਸੇ ਵਿਦਿਆਰਥੀ ਨੂੰ ਪੈਂਦੀ ਹੈ, ਜੋ ਮਾਸਟਰ ਦੀ ਸਿੱਖਿਆ ਉਪਰ ਨਹੀਂ ਚੱਲਦਾ। ਪੁਲਿਸ ਉਸੇ ਬੰਦੇ ਨੂੰ ਫੜ ਕੇ ਲੈ ਜਾਂਦੀ ਹੈ, ਜੋ ਸਰਕਾਰ ਦੇ ਨੇਮਾਂ ਦੀ ਉਲੰਘਣਾ ਕਰਦਾ ਹੈ ਤੇ ਕੈਦ ਵਿਚ ਉਹ ਹੀ ਸੁੱਟਿਆ ਜਾਂਦਾ ਹੈ, ਜੋ ਦੋਸ਼ੀ ਹੁੰਦਾ ਹੈ। ਜਿਵੇਂ ਇਕ ਚੰਗੇ ਵਿਦਿਆਰਥੀ ਨੂੰ ਮਾਸਟਰ ਦਾ ਡੰਡਾ ਕੁਝ ਨਹੀਂ ਕਹਿੰਦਾ, ਇਕ ਅੱਛੇ ਨਾਗਰਿਕ ਨੂੰ ਪੁਲਿਸ ਦਾ ਕੋਈ ਭੈ ਨਹੀਂ ਹੁੰਦਾ, ਤਿਵੇਂ ਪ੍ਰਭੂ ਦੇ ਹੁਕਮ ਅਨੁਸਾਰ ਜਾਂ ਗੁਰੂ ਦੀ ਆਗਿਆ ਦੇ ਪਾਲਨ ਕਰਨ ਵਾਲੇ ਨੂੰ ਜਮਾਂ ਦੇ ਨਾਲ ਵਾਹ ਨਹੀਂ ਪੈਂਦਾ। ਉਸ ਨੂੰ ਮੌਤ ਤੋਂ ਭੈ ਨਹੀਂ ਆਉਂਦਾ। ਉਸ ਨੂੰ ਮੌਤ, ਪ੍ਰਭੂ ਦੇ ਮਿਲਾਪ

---

1. ਸਿਰੀਰਾਗੁ ਮ: ੧, ਪੰਨਾ 16.

ਕਰਾਉਣ ਵਾਲੀ ਇਕ ਪਿਆਰੀ ਚੀਜ਼ ਭਾਸਦੀ ਹੈ। ਪ੍ਰਭੂ ਦੇ ਹੁਕਮ ਨੂੰ ਮੰਨਣ ਵਾਲਿਆਂ ਨੂੰ ਜੰਮਣਾ-ਮਰਨਾ ਹੁਕਮ ਨਜ਼ਰ ਆਉਂਦਾ ਹੈ।

ਗੱਲ ਕੀ, ਪ੍ਰਭੂ ਦੇ ਪਿਆਰਿਆਂ ਦੀ ਆਤਮਿਕ ਅਵਸਥਾ ਬਹੁਤ ਉੱਚੀ ਹੋ ਜਾਂਦੀ ਹੈ।

## ਪਉੜੀ ਚੌਦਵੀਂ

**1. ਮੰਨੈ ਮਾਰਗਿ ਠਾਕ ਨ ਪਾਇ॥ ਮੰਨੈ ਪਤਿ ਸਿਉ ਪਰਗਟੁ ਜਾਇ॥**
**2. ਮੰਨੈ ਮਗੁ ਨ ਚਲੈ ਪੰਥੁ॥ ਮੰਨੈ ਧਰਮ ਸੇਤੀ ਸਨਬੰਧੁ॥**
**3. ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੪॥**

***ਪਦ ਅਰਥ :*** ਮਾਰਗਿ—ਮਾਰਗ ਵਿਚ, ਰਾਹ ਵਿਚ। ਠਾਕ—ਰੁਕਾਵਟ। ਪਤਿ ਸਿਉ—ਇੱਜ਼ਤ ਨਾਲ। ਪਰਗਟੁ—ਪ੍ਰਸਿੱਧ। ਮਗੁ—ਰਸਤਾ। ਪੰਥੁ—ਰਸਤਾ। ਸਨਬੰਧੁ—ਰਿਸ਼ਤਾ।

***ਪੂਰਨ ਅਰਥ :*** 1. ਗੁਰੂ ਦੇ ਹੁਕਮ ਨੂੰ ਮੰਨਣ ਨਾਲ ਅਥਵਾ ਪ੍ਰਭੂ ਦੀ ਆਗਿਆ ਵਿਚ ਚੱਲਣ ਨਾਲ ਜਾਂ ਉਸ ਦੀ ਹੋਂਦ ਨੂੰ ਮੰਨਣ ਨਾਲ, ਬੰਦੇ ਦੇ ਰਸਤੇ ਵਿਚ ਕੋਈ ਰੁਕਾਵਟ ਨਹੀਂ ਆਉਂਦੀ। ਗੁਰੂ ਦੇ ਹੁਕਮ ਨੂੰ ਮੰਨਣ ਵਾਲੇ ਦੀ ਪੱਤ, ਇੱਜ਼ਤ ਸਭ ਥਾਂ ਪ੍ਰਗਟ ਹੋ ਜਾਂਦੀ ਹੈ, ਅਰਥਾਤ ਹੁਕਮ ਮੰਨਣ ਵਾਲੇ ਦੀ ਸਭ ਥਾਂ ਇੱਜ਼ਤ ਹੁੰਦੀ ਹੈ।

2. ਗੁਰੂ ਦੇ ਹੁਕਮ ਨੂੰ ਮੰਨਣ ਵਾਲਿਆਂ ਨੂੰ ਵੱਖ-ਵੱਖ ਮਾਰਗਾਂ, ਵੱਖ-ਵੱਖ ਰਾਹਾਂ ਉਪਰ ਚੱਲ ਕੇ ਆਪ ਤਜਰਬੇ ਨਹੀਂ ਕਰਨੇ ਪੈਂਦੇ, ਅਰਥਾਤ ਉਹਨਾਂ ਨੂੰ ਬਹੁਤਾ ਭਟਕਣਾ ਨਹੀਂ ਪੈਂਦਾ, ਕਿਉਂਕਿ ਗੁਰੂ ਉਹਨਾਂ ਦਾ ਸਿੱਧਾ ਧਰਮ ਨਾਲ ਅਰਥਾਤ ਪ੍ਰਭੂ ਨਾਲ ਰਿਸ਼ਤਾ ਜੋੜ ਦੇਂਦਾ ਹੈ।

3. ਉਹ ਨਿਰ-ਆਕਾਰ ਪ੍ਰਭੂ, ਨਿਰ-ਵਿਕਾਰ ਤੇ ਬਹੁਤਾ ਉੱਚਾ ਹੈ, ਉਸ ਦੀ ਆਗਿਆ ਵਿਚ ਰਹਿਣ ਵਾਲਾ ਵੀ ਉੱਚੀ ਅਵਸਥਾ ਦਾ ਮਾਲਕ ਹੋ ਜਾਂਦਾ ਹੈ। ਪਰ ਇਹ ਸੋਝੀ ਤਾਂ ਹੀ ਹੁੰਦੀ ਹੈ, ਜੇ ਕੋਈ ਪੂਰਨ ਭਰੋਸਾ ਰੱਖ ਕੇ ਉਸ ਦੀ ਹੋਂਦ ਨੂੰ ਮੰਨੇ।

***ਵਿਆਖਿਆ :*** ਕੋਈ ਕੰਮ ਕਿੰਨਾ ਛੋਟੇ ਤੋਂ ਛੋਟਾ ਜਾਂ ਦੇਖਣ ਵਿਚ ਕਿੱਡਾ ਸੌਖਾ ਵੀ ਕਿਉਂ ਨਾ ਹੋਵੇ, ਉਸ ਦੇ ਕਰਨ ਵਿਚ ਕੋਈ ਭੇਦ ਹੁੰਦਾ ਹੈ, ਜੋ ਬਿਨਾਂ ਸਿੱਖਿਆਂ, ਬਿਨਾਂ ਗੁਰੂ ਧਾਰਿਆਂ ਨਹੀਂ ਆਉਂਦਾ। ਪਕੌੜੇ ਤਲਣਾ ਕਿੱਡਾ ਸੌਖਾ ਕੰਮ ਨਜ਼ਰ ਆਉਂਦਾ ਹੈ, ਪਰ ਇਸ ਵਿਚ ਕਦਮ ਕਦਮ 'ਤੇ ਭੇਦ ਹੈ। ਪਕੌੜਿਆਂ ਲਈ ਪਾਣੀ ਕਿਸੇ ਖ਼ਾਸ ਮਾਤਰਾ ਵਿਚ ਚਾਹੀਦਾ ਹੈ, ਵੇਸਣ ਨੂੰ ਖ਼ਾਸ ਢੰਗ ਨਾਲ ਘੋਲਣਾ ਤਥਾ ਘੌਂ ਕਰਨਾ ਪੈਂਦਾ ਹੈ, ਤੇਲ ਨੂੰ ਖ਼ਾਸ ਦਰਜੇ ਤਕ ਗਰਮ ਕਰਨਾ ਪੈਂਦਾ ਹੈ ਤਥਾ ਅੱਗ ਦੇ ਸੇਕ ਦਾ ਧਿਆਨ ਰੱਖਣਾ ਪੈਂਦਾ ਹੈ।

ਜਿਹੜਾ ਬੰਦਾ ਇਹਨਾਂ ਗੱਲਾਂ ਦੇ ਗਿਆਨ ਤੋਂ ਬਗੈਰ ਪਕੌੜੇ ਕੱਢਣਾ ਸ਼ੁਰੂ ਕਰ ਦੇਂਦਾ ਹੈ, ਉਹ ਕਦੇ ਸਫਲ ਨਹੀਂ ਹੁੰਦਾ। ਉਸ ਦਾ ਤੇਲ ਕੱਚਾ ਰਹਿਣ ਉਪਰ ਝੱਗ ਦੇਣ ਲੱਗ ਪਵੇਗਾ, ਉੱਛਲ ਕੇ ਕੜਾਹੀ ਤੋਂ ਬਾਹਰ ਆਉਣ ਦਾ ਯਤਨ ਕਰੇਗਾ।

ਉਸ ਨੂੰ ਕੰਟਰੋਲ ਕਰਨ ਦੀ ਜਾਚ ਨਾ ਆਉਣ ਕਾਰਨ, ਉਹ ਬੰਦਾ ਹੋ ਸਕਦਾ ਹੈ ਆਪਣੇ ਹੱਥ ਲੂਹ ਬੈਠੇ ਜਾਂ ਘਰ ਹੀ ਫੂਕ ਲਵੇ। ਸੇਕ ਦੇ ਵੱਧ ਘੱਟ ਹੋਣ 'ਤੇ ਉਸ ਦੇ ਪਕੌੜੇ ਸਕਰੋੜ ਹੋ ਜਾਂਦੇ ਹਨ ਜਾਂ ਬਾਹਰੋਂ ਸੜੇ ਅਤੇ ਅੰਦਰੋਂ ਕੱਚੇ ਰਹਿ ਜਾਂਦੇ ਹਨ। ਗੱਲ ਕੀ, ਉਹ ਆਪਣੀ ਸਾਰੀ ਸਮੱਗਰੀ ਨੂੰ ਵੀ ਖ਼ਰਾਬ ਕਰ ਲੈਂਦਾ ਹੈ ਤੇ ਮੂਰਖ ਵੀ ਅਖਵਾਂਦਾ ਹੈ। ਇਸੇ ਲਈ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਫ਼ਰਮਾਂਦੇ ਹਨ :

**ਗੁਰ ਕੀ ਮਤਿ ਤੂੰ ਲੇਹਿ ਇਆਨੇ ॥**
**ਭਗਤਿ ਬਿਨਾ ਬਹੁ ਡੂਬੇ ਸਿਆਨੇ ॥** *(ਗਉੜੀ ਸੁਖਮਨੀ ਮ: ੫, ਪੰਨਾ 288)*

ਖੇਤੀਬਾੜੀ ਦਾ ਕੰਮ (ਖ਼ਾਸ ਕਰਕੇ ਇਸ ਮਸ਼ੀਨੀ ਯੁੱਗ ਵਿਚ) ਇਕ ਸਾਧਾਰਨ ਬੰਦੇ ਨੂੰ ਬੜਾ ਆਸਾਨ ਅਤੇ ਲਾਹੇਵੰਦਾ ਭਾਸਦਾ ਹੈ, ਪਰ ਇਸ ਕੰਮ ਵਿਚ ਪੈਰ ਪੈਰ 'ਤੇ ਜੋ ਰੁਕਾਵਟਾਂ ਹਨ, ਉਹਨਾਂ ਨੂੰ ਇਕ ਜ਼ਿਮੀਂਦਾਰ ਹੀ ਜਾਣਦਾ ਹੈ। ਇਸ ਧੰਦੇ ਤੋਂ ਪੂਰਾ ਲਾਭ ਓਹੀ ਪ੍ਰਾਪਤ ਕਰ ਸਕਦਾ ਹੈ, ਜਿਸ ਨੂੰ ਬੀਜ ਦੀ ਪਹਿਚਾਨ, ਬੀਜਣ ਦੀ ਵਿਧੀ, ਧਰਤੀ ਦੇ ਠੀਕ ਵੱਤਰ ਦੀ ਸੋਝੀ, ਬੀਜਣ ਦੇ ਠੀਕ ਸਮੇਂ ਦਾ ਬੋਧ, ਫ਼ਸਲ ਨੂੰ ਲੱਗਣ ਵਾਲੀਆਂ ਬੀਮਾਰੀਆਂ ਦੀ ਸਮਝ ਤਥਾ ਉਹਨਾਂ ਤੋਂ ਬਚਣ ਦੇ ਉਪਾਅ, ਆਦਿ ਦਾ ਗਿਆਨ ਹੈ। ਇਹਨਾਂ ਗੱਲਾਂ ਵਿੱਚੋਂ ਕਿਸੇ ਇਕ ਦੀ ਅਗਿਆਨਤਾ, ਕੋਈ ਇਕ ਭੁੱਲ, ਸਭ ਕੀਤੀ ਕਰਾਈ ਮਿਹਨਤ ਉਪਰ ਪਾਣੀ ਫੇਰ ਦੇਂਦੀ ਹੈ।

ਇਸੇ ਤਰ੍ਹਾਂ ਪਰਮਾਰਥ ਦੇ ਰਸਤੇ ਵਿਚ ਥਾਂ ਥਾਂ ਠੋਕਰਾਂ ਤਥਾ ਰੁਕਾਵਟਾਂ ਹਨ, ਜੋ ਅੱਵਲ ਤਾਂ ਗਿਆਨਹੀਣ ਬੰਦੇ ਨੂੰ ਨਜ਼ਰ ਹੀ ਨਹੀਂ ਆਉਂਦੀਆਂ ਅਤੇ ਜੇ ਨਜ਼ਰ ਆ ਵੀ ਜਾਣ ਤਾਂ ਉਹਨਾਂ ਨੂੰ ਦੂਰ ਕਰਨ ਦਾ ਉਸ ਨੂੰ ਵੱਲ ਨਹੀਂ ਆਉਂਦਾ। ਇਹੋ ਕਾਰਨ ਹੈ ਕਿ ਉਹ ਕਈ ਵਾਰੀ ਆਪਣੇ ਵੱਲੋਂ ਪੁੰਨ ਕਰਦਾ ਕਰਦਾ ਪਾਪ ਕਰ ਬੈਠਦਾ ਹੈ।

ਦਾਨ ਕਰਨਾ, ਦੇਖਣ ਨੂੰ ਇਕ ਸਾਧਾਰਨ ਕੰਮ ਮਾਲੂਮ ਹੁੰਦਾ ਹੈ। ਆਮ ਆਦਮੀ ਸਮਝਦਾ ਹੈ ਕਿ ਇਸ ਵਿਚ ਕਿਸੇ ਗਿਆਨ ਦੀ ਲੋੜ ਨਹੀਂ। ਪਰ ਰਤਾ ਵਿਚਾਰਿਆਂ ਪਤਾ ਲੱਗਦਾ ਹੈ ਕਿ ਇਸ ਵਿਚ ਵੀ ਦਾਨੀ ਨੂੰ ਇਕ ਸਿਆਣੇ ਜ਼ਿਮੀਂਦਾਰ ਵਾਂਗ ਬੜੀਆਂ ਗੱਲਾਂ ਦੀ ਸੂਝ ਹੋਣੀ ਚਾਹੀਦੀ ਹੈ। ਦਾਨ ਲਈ ਨੇਕ ਕਮਾਈ ਦਾ ਹੋਣਾ ਸਭ ਤੋਂ ਜ਼ਰੂਰੀ ਗੱਲ ਹੈ। ਜੈਸੀ ਸਾਡੀ ਕਮਾਈ ਹੋਵੇਗੀ, ਉਸ ਨੂੰ ਉਸੇ ਪ੍ਰਕਾਰ ਦਾ ਫਲ ਲੱਗੇਗਾ।

ਦੂਸਰੇ, ਇਸ ਨੇਕ ਕਮਾਈ ਤੋਂ ਦਾਨ ਪੁੰਨ ਲਈ ਖ਼ਰੀਦਿਆ ਗਿਆ ਆਟਾ, ਦਾਣਾ ਸ਼ੁੱਧ ਜਾਂ ਵਧੀਆ ਹੋਣਾ ਚਾਹੀਦਾ ਹੈ। ਜੇ ਉਹ ਢੋਰੇ ਵਾਲਾ ਹੈ ਜਾਂ ਉਸ ਵਿਚ ਕੋਰੜੂ ਹਨ, ਅਥਵਾ ਉਹ ਗਲਿਆ, ਸੜਿਆ ਜਾਂ ਪੱਕਾ ਹੈ, ਜੇ ਉਸ ਰਸਦ ਤੋਂ ਤਿਆਰ ਕੀਤੇ ਗਏ ਭੋਜਨ ਵਿਚ ਅਣਗਹਿਲੀ ਕੀਤੀ ਗਈ ਹੈ, ਜੇ ਸਾਡੀਆਂ ਰੋਟੀਆਂ ਕਿਧਰੋਂ ਸੜ ਗਈਆਂ ਹਨ ਤੇ ਕਿਧਰੋਂ ਕੱਚੀਆਂ ਰਹਿ ਗਈਆਂ ਹਨ ਤਾਂ ਅਜਿਹੇ ਘਟੀਆ ਅਨਾਜ ਤੋਂ ਤਿਆਰ ਕੀਤੇ ਭੋਜਨ ਤੋਂ ਸਾਨੂੰ ਪੂਰਨ ਫਲ ਕਿਵੇਂ ਪ੍ਰਾਪਤ ਹੋ ਸਕਦਾ ਹੈ ਅਤੇ ਫਿਰ ਜੇ ਅਜਿਹੇ ਅੰਨ ਤੋਂ ਕੋਈ ਬੀਮਾਰ ਹੋ ਜਾਵੇ ਤਾਂ ਉਸ ਦਾ ਪਾਪ ਕਿਸ ਨੂੰ ਲੱਗਣਾ ਹੈ ?

ਤੀਸਰੇ, ਸਾਡੇ ਦਿੱਤੇ ਹੋਏ ਦਾਨ ਨੇ ਜਿਸ ਧਰਤੀ ਵਿਚ ਉੱਗਣਾ ਹੈ, ਜੇ ਉਹ ਹੀ ਚੰਗੀ ਨਾ ਹੋਵੇਗੀ, ਅਰਥਾਤ ਜਿਨ੍ਹਾਂ ਲੋਕਾਂ ਨੂੰ ਇਹ ਦਾਨ ਦੇ ਰਹੇ ਹਾਂ, ਜੇ ਉਹ ਸ਼ਰਾਬੀ-ਕਬਾਬੀ, ਤਥਾ ਵਿਸ਼ਈ ਹੋਣ ਤਾਂ ਸਾਡਾ ਦਾਨ ਕਿਵੇਂ ਫਲ ਸਕਦਾ ਹੈ?

ਚੌਥੇ, ਜਿਵੇਂ ਜ਼ਿਮੀਂਦਾਰ ਦੀ ਕੀਤੀ ਮਿਹਨਤ ਤੋਂ ਉਪਜੇ ਫਲ ਨੂੰ ਜਾਨਵਰ ਆ ਕੇ ਨਸ਼ਟ ਕਰ ਦਿੰਦੇ ਹਨ, ਇਸੇ ਤਰ੍ਹਾਂ ਸਾਡੇ ਕੀਤੇ ਹੋਏ ਸ਼ੁਭ ਕਰਮਾਂ, ਜਿਹਾ ਕਿ ਤੀਰਥ ਯਾਤਰਾ, ਵਰਤਾਂ ਤਥਾ ਦਾਨ ਦੇ ਫਲ ਨੂੰ ਹਉਮੈ ਰੂਪੀ ਜਾਨਵਰ ਨਸ਼ਟ ਕਰ ਦੇਂਦਾ ਹੈ। ਸਾਡੀ ਨੇਕੀ, ਸਾਡੀ ਚੰਗਿਆਈ, ਸਾਡੀ ਕੀਤੀ-ਕਰਾਈ, ਇਕ ਹਾਥੀ ਦੇ ਕੀਤੇ ਇਸ਼ਨਾਨ ਵਾਂਗ ਨਿਸਫਲ ਜਾਂਦੀ ਹੈ।[1] ਪਰ ਇਹ ਰੁਕਾਵਟਾਂ ਉਹਨਾਂ ਨੂੰ ਹੀ ਤੰਗ ਕਰਦੀਆਂ ਹਨ, ਜੋ ਨਿ-ਗੁਰੇ ਹਨ ਜਾਂ ਜੋ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਉਸ ਉਪਰ ਅਮਲ ਨਹੀਂ ਕਰਦੇ। ਇਸੇ ਲਈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾ ਰਹੇ ਹਨ ਕਿ ਜਿਹੜਾ ਬੰਦਾ ਗੁਰੂ ਦੀ ਆਗਿਆ ਨੂੰ ਮੰਨਦਾ ਹੈ, ਉਸ ਦੇ ਮਾਰਗ ਵਿਚ, ਉਸ ਦੇ ਰਸਤੇ ਵਿਚ ਕੋਈ ਰੁਕਾਵਟ ਨਹੀਂ ਆਉਂਦੀ। ਨਹੀਂ ਨਹੀਂ, ਗੁਰੂ ਦੇ ਹੁਕਮ ਨੂੰ ਮੰਨਣ ਵਾਲੇ ਨੂੰ ਠੀਕ ਰਸਤਾ ਲੱਭਣ ਲਈ, ਵੱਖ-ਵੱਖ ਰਸਤਿਆਂ ਉਪਰ ਚੱਲ ਕੇ ਵੀ ਨਹੀਂ ਵੇਖਣਾ ਪੈਂਦਾ। ਉਸ ਨੂੰ ਖ਼ੁਆਰ ਨਹੀਂ ਹੋਣਾ ਪੈਂਦਾ। ਉਸ ਦੀ ਭਟਕਣਾ ਮੁੱਕ ਜਾਂਦੀ ਹੈ। ਪੂਰਨ ਗੁਰੂ ਉਸ ਨੂੰ ਸਿੱਧੇ ਰਸਤੇ ਪਾ ਕੇ, ਪ੍ਰਭੂ ਨਾਲ ਸਿੱਧਾ ਸੰਬੰਧ ਪੈਦਾ ਕਰ ਦੇਂਦਾ ਹੈ।

## ਪਉੜੀ ਪੰਦਰ੍ਹਵੀਂ

**1. ਮੰਨੈ, ਪਾਵਹਿ ਮੋਖੁ ਦੁਆਰੁ॥ ਮੰਨੈ, ਪਰਵਾਰੈ ਸਾਧਾਰੁ॥**
**2. ਮੰਨੈ ਤਰੈ ਤਾਰੇ ਗੁਰੁ ਸਿਖ॥ ਮੰਨੈ, ਨਾਨਕ ਭਵਹਿ ਨ ਭਿਖ॥**
**3. ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੫॥**

***ਪਦ ਅਰਥ :*** ਪਾਵਹਿ—(ਪਾਵ੍ਹੈਂ) ਪਾ ਲੈਂਦੇ ਹਨ। ਮੋਖੁ ਦੁਆਰੁ—ਮੁਕਤੀ ਦਾ ਦਰਵਾਜ਼ਾ। ਪਰਵਾਰੈ—ਪਰਿਵਾਰ ਨੂੰ। ਸਾਧਾਰੁ—ਆਧਾਰ ਵਾਲਾ; ਆਸਰੇ ਵਾਲਾ। ਤਰੈ ਗੁਰੁ—ਗੁਰੂ ਆਪ ਤਰ ਜਾਂਦਾ ਹੈ। ਤਾਰੇ ਸਿਖ—ਸਿੱਖਾਂ ਨੂੰ ਤਾਰ ਲੈਂਦਾ ਹੈ। ਭਵਹਿ ਨ ਭਿਖ—ਦਰ ਦਰ ਨਹੀਂ ਰੁਲਦੇ।

***ਪੂਰਨ ਅਰਥ :*** 1. ਗੁਰੂ ਦੇ ਉਪਦੇਸ਼ ਨੂੰ ਮੰਨਣ ਨਾਲ ਤਥਾ ਪ੍ਰਭੂ ਦੀ ਆਗਿਆ ਅਨੁਸਾਰ ਚੱਲਣ ਨਾਲ, ਬੰਦੇ ਨੂੰ ਮੁਕਤੀ ਦੇ ਰਾਹ ਦਾ, ਅਰਥਾਤ ਸੰਸਾਰ ਦੇ ਬੰਧਨਾਂ ਤੋਂ ਮੁਕਤ ਹੋਣ ਦੀ ਜੁਗਤੀ ਦਾ ਪਤਾ ਲੱਗ ਜਾਂਦਾ ਹੈ; ਤਥਾ ਉਹ ਇਸ ਜੁਗਤੀ ਉਪਰ ਚੱਲਦਾ ਚੱਲਦਾ ਜੀਵਨ ਮੁਕਤ ਹੋ ਜਾਂਦਾ ਹੈ। ਗੁਰੂ ਦੇ ਉਪਦੇਸ਼ ਨੂੰ ਮੰਨਣ ਵਾਲਾ (ਫਿਰ ਸਵਾਰਥੀ ਨਹੀਂ ਰਹਿੰਦਾ, ਉਹ ਕੇਵਲ ਆਪ ਹੀ ਬੰਧਨਾਂ ਤੋਂ ਮੁਕਤ ਨਹੀਂ

1. ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥ *(ਸਲੋਕ ਮ: ੯, ਪੰਨਾ 1428)*

ਹੁੰਦਾ, ਸਗੋਂ) ਆਪਣੇ ਸਭ ਪਰਿਵਾਰ ਨੂੰ, ਆਪਣੇ ਰਿਸ਼ਤੇਦਾਰਾਂ ਤੇ ਸੰਗੀਆਂ ਸਾਥੀਆਂ ਨੂੰ ਵੀ ਪ੍ਰਭੂ ਆਗਿਆ ਤਥਾ ਗੁਰੂ ਉਪਦੇਸ਼ ਦਾ ਸਹਾਰਾ ਦੇ ਕੇ ਤਾਰ ਲੈਂਦਾ ਹੈ।

2. (ਬਿਲਕੁਲ ਉਸੇ ਤਰ੍ਹਾਂ ਜਿਵੇਂ) ਗੁਰੂ ਰੂਪ ਮਲਾਹ, ਹੁਕਮ 'ਤੇ ਚੱਲਦਾ ਹੋਇਆ, ਆਪ ਵੀ ਭਵ-ਸਾਗਰ ਤੋਂ ਤਰਦਾ ਹੈ ਤੇ ਹੋਰਨਾਂ ਨੂੰ ਵੀ ਤਾਰ ਲੈਂਦਾ ਹੈ। ਪ੍ਰਭੂ ਦੀ ਰਜ਼ਾਅ ਨੂੰ ਮੰਨਣ ਵਾਲੇ ਦਰ ਦਰ ਨਹੀਂ ਰੁਲਦੇ, ਉਹ ਜਣੇ ਜਣੇ ਦੇ ਮੁਥਾਜ ਨਹੀਂ ਰਹਿੰਦੇ।

3. ਉਹ ਨਿਰ-ਆਕਾਰ ਪ੍ਰਭੂ ਨਿਰ-ਵਿਕਾਰ ਤੋਂ ਬਹੁਤ ਉੱਚਾ ਹੈ। (ਉਸ ਨਾਲ ਜੁੜਨ ਵਾਲਾ, ਉਸ ਦੀ ਆਗਿਆ ਵਿਚ ਰਹਿਣ ਵਾਲਾ ਵੀ ਉੱਚੀ ਅਵਸਥਾ ਦਾ ਮਾਲਕ ਹੋ ਜਾਂਦਾ ਹੈ। ਪਰ ਇਸ ਗੱਲ ਦੀ ਸੋਝੀ ਤਾਂ ਹੀ ਹੁੰਦੀ ਹੈ) ਜੇ ਕੋਈ ਮਨ ਵਿਚ ਪੂਰਨ ਭਰੋਸਾ ਰੱਖ ਕੇ ਉਸ ਦੀ ਹੋਂਦ ਨੂੰ ਮੰਨੇ।

***ਵਿਆਖਿਆ :*** ਇਹ ਜੀਵ ਮੋਹ ਮਾਇਆ ਦੇ ਜਾਲ ਵਿਚ ਜਕੜਿਆ ਹੋਇਆ ਹੈ। ਕਿਧਰੇ ਇਸ ਨੂੰ ਮੋਹ ਦੀਆਂ ਤੰਦਾਂ ਹਿੱਲਣ ਨਹੀਂ ਦੇਂਦੀਆਂ, ਕਿਧਰੇ ਸੁਖ ਜਾਂ ਖ਼ੁਸ਼ੀ ਦੀ ਸਰੇਸ਼ ਇਸ ਨੂੰ ਆਰਾਮਦਾਇਕ ਥਾਂ ਤੋਂ ਜਾਂ ਕਿਸੇ ਰੌਣਕ ਮੇਲੇ ਵਿੱਚੋਂ ਉਠਣ ਨਹੀਂ ਦੇਂਦੀ। ਕਿਧਰੇ ਦੁਖ ਜਾਂ ਗ਼ਮ ਇਸ ਨੂੰ ਹਸਪਤਾਲਾਂ ਤੇ ਮਰਘਟਾਂ ਵੱਲ ਧੂ ਲੈ ਜਾਂਦੇ ਹਨ, ਕਿਧਰੇ ਵੈਰ ਭਾਵਨਾ ਜਾਂ ਕ੍ਰੋਧ ਦਾ ਸੰਗਲ ਇਸ ਨੂੰ ਘਸੀਟੀ ਫਿਰਦਾ ਹੈ ਤੇ ਕਿਧਰੇ ਮਿੱਤਰਾਂ ਸੱਜਣਾਂ ਦਾ ਪਿਆਰ। ਕਿਧਰੇ ਕਾਮ ਮਿਕਨਾਤੀਸ ਵਾਂਗ ਆਪਣੇ ਵੱਲ ਖਿੱਚ ਰਿਹਾ ਹੈ ਤੇ ਕਿਧਰੇ ਲੋਭ ਆਪਣੇ ਡੋਰੇ ਪਾ ਰਿਹਾ ਹੈ। ਇਹ ਜੀਵ ਇਹਨਾਂ ਦੇ ਜਾਲ ਵਿਚ ਅਜਿਹਾ ਫਸਿਆ ਹੋਇਆ ਹੈ ਕਿ ਇਸ ਨੂੰ ਇਹਨਾਂ ਕੋਲੋਂ ਛੁਟਕਾਰਾ ਪਾਉਣ ਦਾ ਰਾਹ ਨਹੀਂ ਲੱਭਦਾ।

ਇਹਨਾਂ ਤੋਂ ਮੁਕਤ ਹੋਣ ਦਾ ਰਾਹ, ਮੁਕਤ ਹੋਣ ਦੀ ਜੁਗਤੀ ਹੈ, 'ਪ੍ਰਭੂ ਦੀ ਆਗਿਆ ਨੂੰ ਪਿਆਰ ਨਾਲ ਖਿੜੇ ਮੱਥੇ ਪਰਵਾਨ ਕਰਨਾ, ਹਰਖ ਤੇ ਸੋਗ ਨੂੰ, ਸੋਨੇ ਤੇ ਮਿੱਟੀ ਨੂੰ, ਅੰਮ੍ਰਿਤ ਤੇ ਬਿਖ ਨੂੰ, ਮਾਨ ਅਤੇ ਅਪਮਾਨ ਨੂੰ, ਰੰਕ ਅਤੇ ਰਾਓ ਨੂੰ, ਇਕ ਸਮਾਨ ਸਮਝਣਾ ਅਥਵਾ ਜਿਵੇਂ ਉਹ ਅਕਾਲ ਪੁਰਖ ਵਰਤਾਏ ਉਸ ਨੂੰ ਠੀਕ ਸਮਝਣਾ।' ਜਿਹਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਫ਼ਰਮਾਂਦੇ ਹਨ :

**ਪ੍ਰਭ ਕੀ ਆਗਿਆ ਆਤਮ ਹਿਤਾਵੈ ॥**
**ਜੀਵਨ ਮੁਕਤਿ ਸੋਊ ਕਹਾਵੈ ॥**
**ਤੈਸਾ ਹਰਖੁ ਤੈਸਾ ਉਸੁ ਸੋਗੁ ॥**
**ਸਦਾ ਅਨੰਦੁ ਤਹ ਨਹੀ ਬਿਓਗੁ ॥**
**ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥**
**ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥**
**ਤੈਸਾ ਮਾਨੁ ਤੈਸਾ ਅਭਿਮਾਨੁ ॥**
**ਤੈਸਾ ਰੰਕੁ ਤੈਸਾ ਰਾਜਾਨੁ ॥**
**ਜੋ ਵਰਤਾਏ ਸਾਈ ਜੁਗਤਿ ॥**
**ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥**

*(ਗਉੜੀ ਸੁਖਮਨੀ ਮ: ੫, ਪੰਨਾ 275)*

ਅਰਥਾਤ ਪ੍ਰਭੂ ਦੀ ਰਜ਼ਾ ਨੂੰ ਮੰਨਣ ਵਾਲੇ ਨੂੰ ਮੁਕਤੀ ਦਾ ਦਰਵਾਜ਼ਾ, ਮੁਕਤੀ ਦਾ

ਰਾਹ ਲੱਭ ਪੈਂਦਾ ਹੈ ਤੇ ਉਹ ਜੀਵਨ ਮੁਕਤ ਹੋ ਜਾਂਦਾ ਹੈ। ਨਹੀਂ ਨਹੀਂ, ਉਹ ਆਪ ਹੀ ਨਹੀਂ, ਸਗੋਂ ਸਾਰੇ ਪਰਿਵਾਰ ਨੂੰ, ਸਾਰੇ ਸੰਸਾਰ ਨੂੰ ਮੁਕਤ ਕਰਾ ਲੈਂਦਾ ਹੈ। ਯਥਾ :

**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥** *(ਗਉੜੀ ਸੁਖਮਨੀ ਮ: ੫, ਪੰਨਾ 295)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾਮ ਨੂੰ, ਹੁਕਮ ਨੂੰ ਮੰਨਣ ਦੀ ਇਤਨੀ ਮਹਿਮਾ ਵਰਣਨ ਕੀਤੀ ਗਈ ਹੈ ਕਿ ਦੱਸਿਆ ਨਹੀਂ ਜਾ ਸਕਦਾ। ਬਾਣੀ ਫ਼ੁਰਮਾਂਦੀ ਹੈ :

**ਨਾਇ ਮੰਨਿਐ ਦੁਖ ਭੁਖ ਗਈ ਜਿਨ ਨਾਮਿ ਚਿਤੁ ਲਾਇਆ ॥**

*(ਵਾਰ ਆਸਾ, ਮ: ੧, ਪੰਨਾ 1241)*

**ਨਾਇ ਮੰਨਿਐ ਪਤਿ ਪਾਈਐ ਹਿਰਦੈ ਹਰਿ ਸੋਈ ॥**
**ਨਾਇ ਮੰਨਿਐ ਭਵਜਲੁ ਲੰਘੀਐ ਫਿਰਿ ਬਿਘਨੁ ਨ ਹੋਈ ॥**

*(ਵਾਰ ਆਸਾ, ਮ: ੧, ਪੰਨਾ 1241)*

**ਨਾਇ ਮੰਨਿਐ ਭ੍ਰਮੁ ਕਟੀਐ ਫਿਰਿ ਦੁਖੁ ਨ ਹੋਈ ॥**

*(ਵਾਰ ਆਸਾ, ਮ: ੧, ਪੰਨਾ 1242)*

ਪਰ ਅਫ਼ਸੋਸ! ਗੁਰੂ ਦੇ ਉਪਦੇਸ਼ ਨੂੰ, ਗੁਰੂ ਦੇ ਹੁਕਮ ਨੂੰ ਮੰਨਣਾ ਤਾਂ ਕਿਧਰੇ ਰਿਹਾ, ਅਸੀਂ ਗੁਰੂ ਨੂੰ, ਗੁਰੂ ਦੀ ਬਾਣੀ ਨੂੰ ਸੁਣਨ ਲਈ ਵੀ ਤਿਆਰ ਨਹੀਂ। ਸਾਡੇ ਘਰਾਂ ਵਿਚ ਪਾਠ ਹੋ ਰਹੇ ਹਨ, ਪਰ ਕੋਲ ਕੋਈ ਨਹੀਂ ਸੁਣ ਰਿਹਾ। ਗੁਰਦੁਆਰਿਆਂ ਵਿਚ ਜੇ ਪਾਠ ਹੋ ਰਿਹਾ ਹੈ; ਤਾਂ ਨਾਲ ਹੀ ਕੋਈ ਕਥਾ, ਕੀਰਤਨ ਜਾਂ ਲੈਕਚਰ ਜਾਰੀ ਹੈ, ਜਿਸ ਕਰਕੇ ਪਾਠੀ ਵਿਚਾਰਾ ਮੂੰਹ ਵਿਚ ਹੀ ਪਾਠ ਕਰ ਰਿਹਾ ਹੈ। (ਫਿਰ ਉਸ ਦੀ ਬਿਰਤੀ, ਵਾਹਿਗੁਰੂ ਹੀ ਜਾਣੇ, ਲੈਕਚਰ ਦੇ ਵਿਚ ਹੈ ਕਿ ਪਾਠ ਦੇ ਵਿਚ।) ਕਿਧਰੇ ਦੋ, ਤਿੰਨ ਇਕੱਠੇ ਹੀ ਅਖੰਡ ਪਾਠ ਹੋ ਰਹੇ ਹਨ। ਬਾਣੀ ਦਾ ਪ੍ਰਵਾਹ ਚੱਲ ਰਿਹਾ ਹੈ, ਬਾਣੀ ਰੂਪ ਅੰਮ੍ਰਿਤ ਦੀ ਮਹਾਨ ਛਬੀਲ ਲੱਗੀ ਹੋਈ ਹੈ, ਪਰ ਉਸ ਦਾ ਅੰਮ੍ਰਿਤ ਜਾਂ ਤਾਂ ਐਵੇਂ ਰੁੜ੍ਹੀ ਜਾ ਰਿਹਾ ਹੈ ਤੇ ਜਾਂ ਕੇਵਲ ਪਾਠੀ ਹੀ ਪੀ ਰਿਹਾ ਹੈ।

ਇਹ ਸਭ ਕੁਝ ਅਗਿਆਨਤਾ ਵੱਸ ਨਹੀਂ ਹੋ ਰਿਹਾ। ਕੌਣ ਨਹੀਂ ਜਾਣਦਾ ਕਿ ਤਨ ਦੀ ਮੈਲ ਨੂੰ ਦੂਰ ਕਰਨ ਲਈ ਬੰਦੇ ਨੂੰ ਆਪ ਹੀ ਨਹਾਣਾ ਪੈਂਦਾ ਹੈ। ਤਨ ਦੀ ਬੀਮਾਰੀ ਨੂੰ ਦੂਰ ਕਰਨ ਲਈ, ਉਸ ਨੂੰ ਆਪ ਹੀ ਕੌੜੀ ਜਾਂ ਮਿੱਠੀ ਦਵਾਈ ਖਾਣੀ ਪੈਂਦੀ ਹੈ। ਇਮਤਿਹਾਨ ਵਿੱਚੋਂ ਪਾਸ ਹੋਣ ਲਈ, ਸਾਨੂੰ ਆਪ ਹੀ ਪੜ੍ਹਨਾ ਜਾਂ ਸੁਣਨਾ ਪੈਂਦਾ ਹੈ। ਭੁੱਖ ਨੂੰ ਮਿਟਾਣ ਲਈ ਆਪ ਹੀ ਰੋਟੀ ਖਾਣੀ ਪੈਂਦੀ ਹੈ। ਅਸਾਂ ਡਾਕਟਰ ਨੂੰ ਕਦੀ ਨਹੀਂ ਕਿਹਾ ਕਿ ਡਾਕਟਰ ਸਾਹਿਬ! ਐਹ ਲਓ ਪੈਸੇ ਤੇ ਦਵਾਈ ਆਪ ਹੀ ਖਾ ਲੈਣੀ, ਨਾ ਹੀ ਕਦੇ ਕਿਸੇ ਮਾਸਟਰ ਨੂੰ ਇਹ ਬੇਨਤੀ ਕੀਤੀ ਹੈ। ਫਿਰ ਇਸ ਆਤਮਿਕ ਖ਼ੁਰਾਕ ਲਈ ਅਜਿਹਾ ਕਿਉਂ ? ਸਾਡਾ ਕਲਿਆਣ ਕਿਵੇਂ ਹੋ ਸਕਦਾ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ :

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥**
**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥** *(ਸਲੋਕ ਕਬੀਰ ਜੀ, ਪੰਨਾ 1376)*

ਪਿਛਲੇ 25-30 ਸਾਲ ਤੋਂ ਜਿੰਨਾ ਅਖੰਡ ਪਾਠਾਂ ਲਈ ਉਤਸ਼ਾਹ ਪੈਦਾ ਹੋਇਆ ਹੈ, ਸ਼ਾਇਦ ਹੀ ਅੱਗੇ ਕਦੇ ਹੋਇਆ ਹੋਵੇ। ਜਿਥੇ ਅੱਗੇ ਦਿਨ-ਦਿਹਾਰ ਉਪਰ ਹੀ ਪਾਠ

ਰੱਖੇ ਜਾਂਦੇ ਸਨ, ਅੱਜ ਹਰ ਐਤਵਾਰ, ਹਰ ਮੁਹੱਲੇ ਵਿਚ ਇਹ ਪ੍ਰਵਾਹ ਚੱਲ ਰਿਹਾ ਹੈ, ਪਰ ਨਾਲ ਹੀ "ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ"[1] ਦੇ ਵਾਕ ਦੀ ਗਹਿਰਾਈ ਵੀ ਅੱਜ ਜਿੰਨੀ ਕਦੇ ਨਹੀਂ ਹੋਣੀ। ਇਹ ਕਿਉਂ ? ਇਸ ਦਾ ਕਾਰਨ ਇਹੋ ਹੈ ਕਿ ਅਸੀਂ ਬਾਣੀ ਨੂੰ ਸੁਣਦੇ ਹੀ ਨਹੀਂ, ਜੇ ਸੁਣਦੇ ਹੁੰਦੇ ਤਾਂ ਇਹ ਪਾਪ ਗਰਦੀ ਨਾ ਫੈਲਦੀ; ਸਾਡੇ ਬੱਚਿਆਂ ਵਿਚ ਨਾਸਤਕਤਾ ਨਾ ਫੈਲਦੀ। ਲੋੜ ਹੈ ਕਿ ਸਾਡੇ ਆਗੂ ਇਧਰ ਧਿਆਨ ਦੇਣ। ਅਸੀਂ ਗੁਰੂ ਸਾਹਿਬਾਂ ਦੀ ਆਵਾਜ਼ ਨੂੰ ਸਭ ਕੰਨਾਂ ਤਕ ਪਹੁੰਚਾਈਏ। ਅਖੰਡ ਪਾਠ ਅਜਿਹੇ ਢੰਗ ਨਾਲ ਹੋਣ ਕਿ ਪਾਠੀ ਦਾ ਇਕ ਇਕ ਸ਼ਬਦ ਸਪੱਸ਼ਟ ਹੋਵੇ, ਸਮਾਂ ਬੇਸ਼ੱਕ 48 ਘੰਟੇ ਦੀ ਥਾਂ 96 ਘੰਟੇ ਲੱਗ ਜਾਵੇ। ਫਿਰ ਜਿਨ੍ਹਾਂ ਦਿਨਾਂ ਵਿਚ ਕਿਧਰੇ ਪਾਠ ਰੱਖਿਆ ਜਾਵੇ, ਉਥੇ ਬਾਬਾ ਜੀ ਦੇ ਪਾਠ ਤੋਂ ਛੁੱਟ ਕਿਸੇ ਪ੍ਰਕਾਰ ਦਾ ਪਾਠ, ਕੀਰਤਨ, ਤਥਾ ਲੈਕਚਰ ਨਾ ਹੋਵੇ, ਤਥਾ ਨੇੜੇ ਤੇੜੇ ਕੋਈ ਐਸੀ ਖਿੱਚ ਨਾ ਹੋਵੇ ਕਿ ਲੋਕ ਬਾਬਾ ਜੀ ਦੇ ਪਾਠ ਨਾਲੋਂ ਉਸ ਵੱਲ ਵਧੇਰੇ ਪ੍ਰੇਰੇ ਜਾਣ।

## ਪਉੜੀ ਸੋਲ੍ਹਵੀਂ

**1. ਪੰਚ ਪਰਵਾਣ, ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥**
**2. ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥**
**3. ਜੇ ਕੋ ਕਹੈ ਕਰੈ ਵੀਚਾਰੁ ॥ ਕਰਤੇ ਕੈ ਕਰਣੈ ਨਾਹੀ ਸੁਮਾਰੁ ॥**
**4. ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥**
**5. ਜੇ ਕੋ ਬੁਝੈ ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥**
**6. ਧਰਤੀ ਹੋਰੁ ਪਰੈ ਹੋਰੁ ਹੋਰੁ ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥**

***ਪਦ ਅਰਥ :*** ਪੰਚ—ਉਹ ਪੁਰਸ਼ ਜੋ ਪ੍ਰਭੂ ਦੇ ਹੁਕਮ ਨੂੰ ਮੰਨਦੇ ਤਥਾ ਉਸ ਦੀ ਸਿਫ਼ਤਿ-ਸਾਲਾਹ ਕਰਦੇ ਹਨ। ਪਰਵਾਣ—ਮਨਜ਼ੂਰ। ਪਰਧਾਨੁ—ਆਗੂ, ਵੱਡੇ। ਪੰਚੇ—ਪੰਚ ਹੀ। ਦਰਗਹਿ—ਪ੍ਰਭੂ ਦੇ ਦਰਬਾਰ ਵਿਚ। ਸੋਹਹਿ—(ਸੋਹਿੰ) ਸੋਭਦੇ ਹਨ। ਦਰਿ—ਦਰ 'ਤੇ। ਗੁਰੁ—ਨਿਸ਼ਾਨਾ, ਰਾਜ਼, ਭੇਦ। ਕਰਤੇ ਕੈ ਕਰਣੈ—ਕਰਤਾਰ ਦੇ ਕੰਮਾਂ ਦਾ। ਸੁਮਾਰੁ—ਹਿਸਾਬ। ਧੌਲੁ—ਬੈਲ। ਪੂਤੁ—ਪੁੱਤਰ। ਸੂਤਿ—ਸੂਤਰ ਵਿਚ, ਠੀਕ। ਬੁਝੈ—ਬੁੱਝ ਲਵੇ। ਕੇਤਾ—ਕਿਤਨਾ। ਕਵਣੁ—ਕਿਹੜਾ।

***ਪੂਰਨ ਅਰਥ :*** 1-2. ਉਹ ਪੁਰਸ਼ (ਜੋ ਉਸ ਪ੍ਰਭੂ ਦੀ ਰਜ਼ਾਅ ਵਿਚ ਰਹਿੰਦੇ ਹਨ, ਜੋ "ਗਾਵੀਐ, ਸੁਣੀਐ ਮਨਿ ਰਖੀਐ ਭਾਉ" ਦੇ ਮਹਾਂਵਾਕ ਉਪਰ ਚੱਲਦੇ ਹੋਏ ਉਸ ਪ੍ਰਭੂ ਦੀ ਕੀਰਤੀ ਕਰਦੇ ਤਥਾ ਸੁਣਦੇ ਹਨ ਅਤੇ ਉਸ ਨਾਲ ਪਿਆਰ ਪਾਉਂਦੇ ਹਨ, ਜੋ ਗੁਰੂ ਉਪਦੇਸ਼ ਨੂੰ ਮੰਨਦੇ ਹਨ, ਉਹ ਸ੍ਰੇਸ਼ਟ ਹਨ। ਉਹ ਪ੍ਰਭੂ ਦੀਆਂ ਨਜ਼ਰਾਂ ਵਿਚ ਮਨਜ਼ੂਰ ਹੋ ਜਾਂਦੇ ਹਨ, ਉਹ ਉਸ ਪ੍ਰਭੂ ਨੂੰ ਬੜੇ ਚੰਗੇ ਲੱਗਦੇ ਹਨ। ਉਹਨਾਂ

1. ਤਿਲੰਗ ਮ: ੧, ਪੰਨਾ 722.

ਨੂੰ ਉੱਚ ਪਦਵੀ ਮਿਲਦੀ ਹੈ, ਉਹਨਾਂ ਨੂੰ ਪ੍ਰਭੂ ਦੇ ਦਰਬਾਰ ਵਿਚ ਮਾਨ ਮਿਲਦਾ ਹੈ ਅਤੇ ਉਹ ਇਸ ਸੰਸਾਰ ਵਿਚ ਵੀ ਸ਼ੋਭਾ ਪਾਉਂਦੇ ਹਨ। ਉਹਨਾਂ ਦੀ ਇਸ ਸ਼ੋਭਾ, ਇਸ ਮਾਨ ਵਡਿਆਈ ਦਾ ਰਾਜ਼ (ਭੇਦ) ਇਹ ਹੈ ਕਿ ਉਹ ਹਰ ਸਮੇਂ ਕੇਵਲ ਇਕ ਪ੍ਰਭੂ ਵਿਚ ਹੀ ਆਪਣੀ ਸੁਰਤਿ ਨੂੰ ਜੋੜੀ ਰੱਖਦੇ ਹਨ।

3. ਇਹ ਮਹਾਂਪੁਰਸ਼ (ਅੱਵਲ ਤਾਂ ਕਹਿੰਦੇ ਹੀ ਨਹੀਂ, ਪਰ) ਜੇ ਕਹਿਣ ਤਾਂ ਉਹਨਾਂ ਦੀ ਵਿਚਾਰ ਦਾ ਇਹੋ ਹੀ ਸਿੱਟਾ ਹੁੰਦਾ ਹੈ ਕਿ ਉਸ ਕਰਤਾਰ ਦੇ ਕਾਰਨਾਮਿਆਂ ਦਾ, ਉਸ ਦੀ ਲੀਲ੍ਹਾ ਦਾ ਸ਼ੁਮਾਰ ਨਹੀਂ ਕੀਤਾ ਜਾ ਸਕਦਾ, ਉਸ ਦਾ ਹਿਸਾਬ ਨਹੀਂ ਲਗਾਇਆ ਜਾ ਸਕਦਾ।

4. (ਇਹ ਪੁਰਸ਼, ਜਦ ਲੋਕਾਂ ਕੋਲੋਂ ਸੁਣਦੇ ਹਨ ਕਿ ਧਰਤੀ ਨੂੰ ਬੈਲ ਨੇ ਚੁੱਕਿਆ ਹੋਇਆ ਹੈ ਤਾਂ ਉਹ ਕਹਿੰਦੇ ਹਨ) ਹੇ ਭੋਲਿਓ! (ਇਸ ਧਰਤੀ ਨੂੰ ਹੱਡ, ਮਾਸ, ਚੰਮ ਦੇ ਬੈਲ ਨੇ ਨਹੀਂ ਚੁੱਕਿਆ ਹੋਇਆ) ਇਹ ਧਰਤੀ ਤਾਂ ਧਰਮ ਰੂਪੀ ਬੈਲ ਦੇ ਆਸਰੇ ਖੜੀ ਹੈ, ਜਿਹੜਾ ਧਰਮ, ਜਿਹੜਾ ਨੇਮ ਉਸ ਪ੍ਰਭੂ ਦੀ ਦਇਆ ਤੋਂ ਉਪਜਿਆ ਹੋਇਆ ਹੈ ਅਤੇ ਜੋ ਬੜੇ ਸੰਤੋਖ ਨਾਲ (ਹੁਕਮ ਦੀ ਪਾਲਨਾ ਕਰਦਾ ਹੋਇਆ) ਇਸ ਧਰਤੀ ਨੂੰ ਠੀਕ ਤਰ੍ਹਾਂ ਥੰਮ੍ਹੀ ਬੈਠਾ ਹੈ।

5-6. ਜੇ ਕੋਈ ਬੰਦਾ ਇਸ ਅਸਲੀਅਤ ਨੂੰ ਸਮਝ ਲਏ ਤਾਂ ਉਹ (ਉਸ ਅਕਾਲ ਪੁਰਖ ਦੇ ਦਰਬਾਰ ਵਿਚ) ਸਚਿਆਰ ਹੋ ਜਾਂਦਾ ਹੈ। (ਨਹੀਂ ਤਾਂ ਹੇ ਸੱਜਣਾ! ਰਤਾ ਵਿਚਾਰ ਕੇ ਦੇਖ) ਧਰਤੀ ਦਾ ਕਿੰਨਾ ਭਾਰ ਹੈ? ਉਹ ਕਿਹੜਾ ਹੱਡ ਮਾਸ ਦਾ ਬੈਲ ਹੋ ਸਕਦਾ ਹੈ, ਜੋ ਇੰਨਾ ਭਾਰ ਚੁੱਕ ਸਕੇ? ਫੇਰ ਧਰਤੀਆਂ ਦਾ ਕੋਈ ਅੰਤ ਨਹੀਂ, ਬ੍ਰਹਿਮੰਡ ਵਿਚ ਕਈ ਧਰਤੀਆਂ ਹੋਰ ਹਨ, ਉਹਨਾਂ ਦੇ ਭਾਰ ਨੂੰ ਚੁੱਕਣ ਵਾਲੀ ਕਿਹੜੀ ਸ਼ਕਤੀ ਹੈ?

7. **ਜੀਅ ਜਾਤਿ ਰੰਗਾ ਕੇ ਨਾਵ॥ ਸਭਨਾ ਲਿਖਿਆ ਵੁੜੀ ਕਲਾਮ॥**
8. **ਏਹੁ ਲੇਖਾ ਲਿਖਿ ਜਾਣੈ ਕੋਇ॥ ਲੇਖਾ ਲਿਖਿਆ ਕੇਤਾ ਹੋਇ॥**
9. **ਕੇਤਾ ਤਾਣੁ ਸੁਆਲਿਹੁ ਰੂਪੁ॥ ਕੇਤੀ ਦਾਤਿ ਜਾਣੈ ਕੌਣੁ ਕੂਤੁ॥**
10. **ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥**
11. **ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥**
12. **ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੬॥**

***ਪਦ ਅਰਥ :*** ਕੇ ਨਾਵ—ਕਈ ਨਾਵਾਂ ਦੇ। ਵੁੜੀ—ਚੱਲਦੀ ਹੈ। ਕਲਾਮ—ਕ਼ਲਮ। ਕੇਤਾ—ਕਿੱਡਾ ਵੱਡਾ। ਤਾਣੁ—ਬਲ। ਸੁਆਲਿਹੁ—ਸੁੰਦਰ। ਕੂਤੁ—ਮਾਪ, ਤੋਲ। ਪਸਾਉ—ਪਸਾਰਾ। ਕਵਾਉ—ਹੁਕਮ। ਤਿਸ ਤੇ—ਉਸ ਹੁਕਮ ਤੋਂ। ਕੁਦਰਤਿ ਕਵਣ—(ਮੇਰੀ) ਕੀ ਸ਼ਕਤੀ ਹੈ। ਕਹਾ—ਕਹਾਂ। ਸਾਈ—ਉਹੋ ਹੀ। ਕਾਰ—ਕੰਮ। ਸਲਾਮਤਿ—ਅਟੱਲ। ਵਾਰ—ਵਾਲ।

***ਪੂਰਨ ਅਰਥ :*** 7. ਹੇ ਵੀਰ! ਇਸ ਸੰਸਾਰ ਉਪਰ ਕਈ ਰੰਗਾਂ ਦੇ, ਕਈ ਰੂਪਾਂ ਦੇ, ਕਈ ਜ਼ਾਤਾਂ ਦੇ ਅਤੇ ਕਈ ਨਾਵਾਂ ਦੇ ਜੀਵ ਹਨ। ਇਹਨਾਂ ਸਭਨਾਂ ਦੇ ਉਪਰ

ਉਸ ਕਰਤਾਰ ਦੀ ਲਗਾਤਾਰ ਕਲਮ ਚੱਲ ਰਹੀ ਹੈ ਅਰਥਾਤ ਸਭ ਦੇ ਲੇਖਾਂ ਦਾ ਲੇਖਾ ਲਿਖਿਆ ਜਾ ਰਿਹਾ ਹੈ।

8. ਹੇ ਸੱਜਣਾ ! ਇਸ ਲੇਖੇ ਨੂੰ ਲਿਖਣਾ ਕੋਈ ਵਿਰਲਾ ਹੀ ਜਾਣਦਾ ਹੈ, (ਭਾਵ ਕੋਈ ਨਹੀਂ ਜਾਣਦਾ)। ਕਿਉਂਕਿ ਜੇ ਇਹ ਲੇਖਾ ਲਿਖਿਆ ਜਾਵੇ, (ਤਾਂ ਰਤਾ ਸੋਚ) ਇਹ ਲੇਖਾ ਕਿੱਡਾ ਵੱਡਾ ਹੋ ਜਾਵੇਗਾ, ਇਸ ਦੇ ਕਿੱਡੇ ਵੱਡੇ ਗ੍ਰੰਥ ਬਣ ਜਾਣਗੇ ?

9. ਹੇ ਮਿੱਤਰ ! ਉਹ ਅਕਾਲ ਪੁਰਖ ਕਿਤਨਾ ਬਲਵਾਨ ਹੈ, ਕਿੱਡਾ ਸੁੰਦਰ ਹੈ ਅਤੇ ਉਸ ਦੀਆਂ ਦਾਤਾਂ ਕਿਤਨੀਆਂ ਹਨ, ਇਸ ਦਾ ਅੰਦਾਜ਼ਾ ਕੌਣ ਲਗਾ ਸਕਦਾ ਹੈ ਅਰਥਾਤ ਕੋਈ ਅੰਦਾਜ਼ਾ ਨਹੀਂ ਲੱਗ ਸਕਦਾ।

10. ਹੇ ਵੀਰ ! ਇਹ ਸਾਰਾ ਪਾਸਾਰਾ (ਇਹ ਦ੍ਰਿਸ਼ਟਮਾਨ ਸੰਸਾਰ ਜੋ ਤੂੰ ਵੇਖਦਾ ਹੈਂ) ਉਸ ਪ੍ਰਭੂ ਨੇ ਇੱਕੋ ਹੁਕਮ ਨਾਲ ਬਣਾ ਦਿੱਤਾ ਸੀ। ਉਸ ਦੇ ਇੱਕੋ ਹੁਕਮ ਨਾਲ ਹੀ ਲੱਖਾਂ ਦਰਿਆ ਬਣ ਗਏ ਸਨ ਅਰਥਾਤ ਲੱਖਾਂ ਪ੍ਰਕਾਰ ਦੇ ਜੀਵਾਂ ਅੰਦਰ ਜੀਵਨ ਦੀ ਰੌ ਚੱਲ ਪਈ ਸੀ।

11. ਹੇ ਸੱਜਣਾ ! ਮੇਰੇ ਵਿਚ ਇਤਨੀ ਸ਼ਕਤੀ ਕਿਥੇ ਕਿ ਮੈਂ ਉਸ ਪ੍ਰਭੂ ਦੀ ਲੀਲ੍ਹਾ ਦੀ ਵਿਚਾਰ ਕਰ ਸਕਾਂ ? ਮੈਂ ਤਾਂ ਉਸ ਦੇ ਰਚੇ ਹੋਏ ਇਕ ਵਾਲ ਦੀ ਬਣਾਵਟ ਤੋਂ ਬਲਿਹਾਰ ਨਹੀਂ ਜਾ ਸਕਦਾ ਅਰਥਾਤ ਇਕ ਵਾਲ ਦਾ ਵਰਣਨ ਵੀ ਨਹੀਂ ਕਰ ਸਕਦਾ।

12. (ਹੇ ਵੀਰ ! ਮੈਂ ਤਾਂ ਉਸ ਪ੍ਰਭੂ ਦੇ ਕੌਤਕ ਵੇਖ ਵੇਖ ਕੇ ਇਹੋ ਕਹਿੰਦਾ ਹਾਂ ਕਿ) ਹੇ ਸਦਾ ਸਲਾਮਤ ਰਹਿਣ ਵਾਲੇ ਨਿਰੰਕਾਰ ! ਜੋ ਤੈਨੂੰ ਭਾਉਂਦਾ ਹੈ ਸੋਈ ਚੰਗਾ ਹੈ।

***ਵਿਆਖਿਆ :*** ਪੰਚ ਦਾ ਸਾਧਾਰਨ ਅਰਥ ਹੈ, ਚੌਧਰੀ ਜਾਂ ਨੰਬਰਦਾਰ, ਜਿਵੇਂ "ਮਿਲਿ ਪੰਚਹੁ ਨਹੀ ਸਹਸਾ ਚੁਕਾਇਆ"[1] ਪਰ ਇਸ ਸ਼ਬਦ ਨੂੰ ਸਾਧ ਜਨਾਂ ਜਾਂ ਗੁਰਮੁਖਾਂ ਲਈ ਵੀ ਵਰਤਿਆ ਗਿਆ ਹੈ। ਜਿਵੇਂ "ਪੰਚ ਮਿਲੇ ਸੁਖੁ ਪਾਇਆ"[2]। ਤਥਾ ਜਿਨ੍ਹਾਂ ਪੁਰਸ਼ਾਂ ਨੇ "ਪੰਚ ਮਨਾਏ ਪੰਚ ਰੁਸਾਏ॥ ਪੰਚ ਵਸਾਏ ਪੰਚ ਗਵਾਏ॥"[3] ਅਨੁਸਾਰ ਸਤਿ, ਸੰਤੋਖ, ਦਇਆ, ਧਰਮ ਅਤੇ ਧੀਰਜ, ਪੰਜਾਂ ਗੁਣਾਂ ਨੂੰ ਮਨਾ ਲਿਆ ਹੈ। ਜਿਨ੍ਹਾਂ ਨੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨਾਲ ਰੋਸਾ ਪਾ ਲਿਆ ਹੈ। ਜਿਨ੍ਹਾਂ ਨੇ ਪੰਜਾਂ ਤੱਤਾਂ ਦੇ ਪੰਜਾਂ ਗੁਣਾਂ ਨੂੰ ਹਿਰਦੇ ਵਿਚ ਵਸਾ ਲਿਆ ਹੈ, ਅਰਥਾਤ ਜਿਨ੍ਹਾਂ ਨੇ ਪਾਣੀ ਤੋਂ ਨਿਰਮਲਤਾ, ਹਵਾ ਤੋਂ ਨਿਰਪੱਖਤਾ, ਅਗਨੀ ਤੋਂ ਸੰਤੁਸ਼ਟਤਾ, ਪ੍ਰਿਥਵੀ ਤੋਂ ਨਿਰਮਾਣਤਾ ਅਤੇ ਆਕਾਸ਼ ਤੋਂ ਵਿਸ਼ਾਲਤਾ ਦਾ ਗੁਣ ਲੈ ਕੇ ਇਹਨਾਂ ਨੂੰ ਧਾਰਨ ਕਰ ਲਿਆ ਹੈ। ਜਿਨ੍ਹਾਂ ਨੇ ਪੰਜਾਂ ਇੰਦਰਿਆਂ ਦੇ ਪੰਜਾਂ ਦੋਸ਼ਾਂ ਨੂੰ ਤਿਆਗ ਦਿੱਤਾ ਹੈ ਅਰਥਾਤ ਜੋ ਪਰਾਏ ਰੂਪ ਨੂੰ ਨਹੀਂ ਦੇਖਦੇ, ਨਿੰਦਾ ਨਹੀਂ ਸੁਣਦੇ, ਸੁਆਦਾਂ ਤਥਾ ਸੁਗੰਧੀਆਂ ਮਗਰ ਨਹੀਂ ਦੌੜਦੇ ਅਤੇ ਸਰੀਰਕ ਆਰਾਮ ਨਹੀਂ ਭਾਲਦੇ। ਜੋ ਪ੍ਰਭੂ ਦੀ ਰਜ਼ਾਅ ਵਿਚ ਰਹਿੰਦੇ ਹਨ, ਉਸ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਉਸ ਨਾਲ ਪਿਆਰ ਪਾਉਂਦੇ ਹਨ ਅਤੇ ਉਸ ਦੇ ਹੁਕਮ ਵਿਚ ਰਹਿੰਦੇ ਹਨ। ਗੁਰੂ ਸਾਹਿਬ ਫ਼ਰਮਾਂਦੇ ਹਨ

---

1. ਸੋਰਠਿ ਮ: ੫, ਪੰਨਾ 621.
2. ਸੂਹੀ ਮ: ੧, ਪੰਨਾ 764.
3. ਆਸਾ ਮ: ੫, ਪੰਨਾ 430.

ਕਿ ਇਹੋ ਜਿਹੇ ਪੰਚਾਂ ਨੂੰ ਪ੍ਰਭੂ ਦੇ ਦਰਬਾਰ ਵਿਚ ਉਸੇ ਤਰ੍ਹਾਂ ਮਾਨ ਅਤੇ ਵਡਿਆਈ ਮਿਲਦੀ ਹੈ, ਜਿਵੇਂ ਸਰਕਾਰੇ ਦਰਬਾਰੇ ਸੰਸਾਰੀ ਪੰਚਾਂ ਦੀ ਸ਼ੋਭਾ ਹੁੰਦੀ ਹੈ।

ਦੂਸਰੇ, ਜਿਵੇਂ ਕੋਈ ਬੰਦਾ ਕਿਸੇ ਰਾਜੇ-ਮਹਾਰਾਜੇ ਦੇ ਦਰਸ਼ਨ ਕਰਨ, ਤਥਾ ਉਸ ਦੇ ਮਹਿਲ ਮਾੜੀਆਂ ਦੇਖਣ ਤੋਂ ਬਾਅਦ ਵਾਹਵਾ ਕਰੇ ਕਿ ਮੈਂ ਉਸ ਰਾਜੇ ਦੀ ਰਗ ਰਗ ਦਾ ਭੇਤੀ ਹੋ ਗਿਆ ਹਾਂ, ਤਾਂ ਭਾਰੀ ਭੁੱਲ ਵਿਚ ਹੁੰਦਾ ਹੈ। ਰਾਜੇ ਤਕ ਪਹੁੰਚ ਪ੍ਰਾਪਤ ਕਰ ਲੈਣੀ ਹੋਰ ਗੱਲ ਹੈ ਅਤੇ ਉਸ ਦੀ ਹਰ ਗੱਲ ਤੋਂ ਜਾਣੂ ਹੋਣਾ ਹੋਰ ਗੱਲ ਹੈ।

ਇਕ ਪੁੱਤਰ, ਆਪਣੇ ਪਿਤਾ ਦੇ ਕਿੰਨਾ ਨਜ਼ਦੀਕ ਕਿਉਂ ਨਾ ਰਹੇ, ਉਹ ਉਸ ਦਾ ਪੂਰਾ ਭੇਤੀ ਨਹੀਂ ਹੋ ਸਕਦਾ, ਇਸੇ ਤਰ੍ਹਾਂ ਪ੍ਰਭੂ ਪਿਆਰੇ ਵੀ ਆਪਣੇ ਗੁਣਾਂ ਦਾ ਸਦਕਾ ਪ੍ਰਭੂ ਦੇ ਦਰਬਾਰ ਵਿਚ ਕਿੰਨਾ ਉੱਚਾ ਮੁਰਾਤਬਾ ਕਿਉਂ ਨਾ ਪਾ ਲੈਣ, ਉਹ ਉਸ ਨਿਰੰਕਾਰ ਦੀ ਗਤੀ ਨੂੰ ਨਹੀਂ ਜਾਣ ਸਕਦੇ :

**ਹਰਿ ਕੀ ਗਤਿ ਨਹਿ ਕੋਊ ਜਾਨੈ ॥**
**ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥**

*(ਬਿਹਾਗੜਾ ਮ: ੯, ਪੰਨਾ 537)*

ਉਸ ਪ੍ਰਭੂ ਦੀ ਕੁਦਰਤ ਤਥਾ ਕਾਰਨਾਮਿਆਂ ਦਾ ਕੋਈ ਸ਼ੁਮਾਰ ਨਹੀਂ। ਉਸ ਦੇ ਕੰਮਾਂ ਦਾ ਲੇਖਾ-ਜੋਖਾ ਕਰਨਾ, ਤਥਾ ਇਹ ਕਹਿਣਾ ਜਾਂ ਮੰਨਣਾ ਕਿ ਧਰਤੀ ਨੂੰ ਇਕ ਬੈਲ ਨੇ ਚੁੱਕਿਆ ਹੋਇਆ ਹੈ, ਆਪਣੀ ਅਗਿਆਨਤਾ ਜ਼ਾਹਿਰ ਕਰਨਾ ਹੈ। ਇਹ ਤਾਂ ਉਸੇ ਤਰ੍ਹਾਂ ਹੈ, ਜਿਵੇਂ ਕਿਸੇ ਪੁਸਤਕ ਵਿਚ ਇਹ ਪੜ੍ਹ ਕੇ ਕਿ 'ਭਾਰਤ ਸੋਨੇ ਦੀ ਚਿੜੀਆ ਸੀ', 'ਇਥੇ ਦੁੱਧ ਦੇ ਦਰਿਆ ਵਗਦੇ ਸਨ', ਇਹ ਗੱਲ ਮਨ ਵਿਚ ਵਸਾ ਲਈ ਜਾਵੇ ਕਿ ਸਾਡੇ ਦੇਸ ਦੀ ਧਰਤੀ, ਮਿੱਟੀ ਦੀ ਥਾਂ ਸੋਨੇ ਦੀ ਬਣੀ ਹੋਈ ਸੀ ਜਾਂ ਇਥੋਂ ਦੇ ਦਰਿਆਵਾਂ ਵਿਚ ਪਾਣੀ ਥਾਂ ਦੁੱਧ ਵਗਦਾ ਹੁੰਦਾ ਸੀ।

ਇਹ ਬੈਲ ਜਿਸ ਦੇ ਸਹਾਰੇ ਸਾਰੀ ਧਰਤੀ ਖਲੋਤੀ ਹੋਈ ਹੈ, ਹੱਡ ਮਾਸ ਚੰਮ ਦਾ ਬੈਲ ਨਹੀਂ, ਸਗੋਂ ਇਹ ਧਰਮ ਰੂਪੀ ਬੈਲ ਹੈ। ਇਹ ਧਰਤੀ, ਪ੍ਰਭੂ ਦੇ ਬਣਾਏ ਕਿਸੇ ਨੇਮ, ਕਿਸੇ ਅਸੂਲ ਰੂਪੀ ਬੈਲ ਦੇ ਸਹਾਰੇ ਖੜੀ ਹੈ। ਇਹ ਸੂਰਜ, ਚੰਦ ਤੇ ਸਿਤਾਰੇ ਅਕਾਲ ਪੁਰਖ ਦੇ ਬਣਾਏ ਹੋਏ ਕਿਸੇ ਅਸੂਲ ਦੇ ਅਧੀਨ, ਆਪਣੀਆਂ ਆਪਣੀਆਂ ਥਾਵਾਂ 'ਤੇ ਖੜ੍ਹੇ ਹਨ ਜਾਂ ਨਿਯਮਤ ਰਸਤਿਆਂ ਉਪਰ ਚੱਲ ਰਹੇ ਹਨ।

ਉਸ ਵਾਹਿਗੁਰੂ ਨੇ ਇਸ ਸੰਸਾਰ ਨੂੰ ਹੌਲੀ ਹੌਲੀ ਨਹੀਂ ਬਣਾਇਆ। ਇਹ ਸਭ ਕੁਝ ਜੋ ਅਸੀਂ ਦੇਖ ਰਹੇ ਹਾਂ, ਉਸ ਦੇ ਹੁਕਮ ਨਾਲ ਇੱਕੋ ਵਾਰ ਉਤਪੰਨ ਹੋ ਗਿਆ ਸੀ ਅਤੇ ਇਸ ਵਿਚ ਜੋ ਨੇਮ ਵਰਤ ਰਹੇ ਹਨ, ਇਹ ਨਾਲ ਹੀ ਘੜ ਦਿੱਤੇ ਸਨ।

ਇਕ ਪਾਸੇ ਤਿੰਨ ਖਾਣੀਆਂ ਅੰਡਜ, ਜੇਰਜ ਤੇ ਸੇਤਜ ਦੇ ਜੀਵ ਹਵਾ ਵਿੱਚੋਂ ਆਕਸੀਜਨ ਖਾ ਕੇ ਮੁਕਾ ਰਹੇ ਹਨ ਅਤੇ ਕਾਰਬਨ ਡਾਈ-ਆਕਸਾਈਡ ਵਰਗੀ ਜ਼ਹਿਰੀਲੀ ਗੈਸ ਪੈਦਾ ਕਰ ਰਹੇ ਹਨ, ਜਿਸ ਵਿਚ ਇਹਨਾਂ ਜੀਵਾਂ ਦਾ ਜ਼ਿੰਦਾ ਰਹਿਣਾ ਇਕ ਮਿੰਟ ਵੀ ਮੁਸ਼ਕਿਲ ਹੈ, ਪਰ ਉਹ ਵਾਹਿਗੁਰੂ ਬੜਾ ਦਿਆਲੂ ਹੈ। ਸਾਨੂੰ ਜ਼ਿੰਦਾ ਰੱਖਣ ਲਈ ਉਸ ਨੇ ਚੌਥੀ ਖਾਣੀ ਉਤਭੁਜ ਅਰਥਾਤ ਬਨਸਪਤੀ ਬਣਾ ਦਿੱਤੀ ਹੈ, ਜੋ ਇਸ ਜ਼ਹਿਰੀਲੀ ਗੈਸ ਨੂੰ ਖਾਂਦੀ, ਸਾਡੇ ਗੰਦ ਨੂੰ ਸਮੇਟਦੀ ਤੇ ਨਾਲ ਹੀ ਸਾਡੇ ਲਈ

ਆਕਸੀਜਨ ਪੈਦਾ ਕਰਦੀ ਹੈ। ਗੱਲ ਕੀ, ਉਸ ਪ੍ਰਭੂ ਨੇ ਦਇਆ ਕਰ ਕੇ ਅਜਿਹਾ ਅਸੂਲ (ਧਰਮ) ਬਣਾ ਦਿੱਤਾ ਹੈ ਕਿ ਅਸੀਂ ਖ਼ੁਸ਼ੀ ਖ਼ੁਸ਼ੀ (ਸੰਤੋਖ ਨਾਲ) ਪੌਦਿਆਂ ਲਈ ਕਾਰਬਨ ਡਾਈ-ਆਕਸਾਈਡ ਪੈਦਾ ਕਰ ਰਹੇ ਹਾਂ ਤੇ ਪੌਦੇ ਸਾਡੇ ਲਈ ਆਕਸੀਜਨ ਪੈਦਾ ਕਰ ਰਹੇ ਹਨ।

ਇਸੇ ਲਈ ਤਾਂ ਗੁਰੂ ਸਾਹਿਬ ਧਰਮ ਨੂੰ ਦਇਆ ਦਾ ਪੁੱਤਰ ਕਹਿ ਰਹੇ ਹਨ। ਪਾਣੀ ਦਾ ਨਿਵਾਣ ਵੱਲ ਵਗਣਾ, ਬਰਫ਼ ਦਾ ਪਹਾੜਾਂ ਉਪਰ ਪੈ ਕੇ ਹੌਲੀ ਹੌਲੀ ਢਲਣਾ ਆਦਿ ਜੋ ਅਸੂਲ ਅਸੀਂ ਇਨ੍ਹਾਂ ਚੀਜ਼ਾਂ ਵਿਚ ਵੇਖਦੇ ਹਾਂ, ਇਹ ਸਭ ਅਸੂਲ, ਪ੍ਰਭੂ ਦੀ ਦਇਆ ਤੋਂ ਪੈਦਾ ਹੋਏ ਹਨ, ਜਿਨ੍ਹਾਂ ਦੀ ਪਾਲਨਾ ਇਹ ਸਭ ਵਸਤਾਂ ਸੰਤੋਖ ਨਾਲ ਕਰ ਰਹੀਆਂ ਹਨ।

ਸੰਸਾਰਕ ਨੁਕਤੇ ਤੋਂ ਵੀ ਵੇਖਿਆ ਜਾਵੇ ਤਾਂ ਜਗਤ ਦਾ ਸਾਰਾ ਕਾਰੋਬਾਰ ਇਹਨਾਂ ਤਿੰਨਾਂ ਦੇ ਆਸਰੇ ਚੱਲ ਰਿਹਾ ਹੈ। ਗ਼ਰੀਬ ਤੋਂ ਗ਼ਰੀਬ, ਭੁੱਖਾ ਭਾਵੇਂ ਮਰ ਜਾਵੇ, ਉਸ ਦਾ ਸੰਤੋਖ, ਉਸ ਨੂੰ ਚੋਰੀ, ਠੱਗੀ, ਬੇਈਮਾਨੀ ਨਹੀਂ ਕਰਨ ਦੇਂਦਾ ਅਤੇ ਦੂਸਰੇ ਪਾਸੇ ਬਲਵਾਨ, ਧਨਵਾਨ ਜਾਂ ਵਿਦਵਾਨ ਦਇਆ ਦੇ ਕਾਰਨ ਕਿਸੇ ਕਮਜ਼ੋਰ ਜਾਂ ਗ਼ਰੀਬ ਜਾਂ ਬੀਮਾਰ ਦੀ ਸਹਾਇਤਾ ਕਰਨਾ ਆਪਣਾ ਧਰਮ ਸਮਝਦਾ ਹੈ।

ਅੱਜ ਦੇ ਲੋਕ ਬਲੈਕਾਂ ਕਰਦੇ ਹਨ, ਤਥਾ ਚੀਜ਼ਾਂ ਵਿਚ ਤਰ੍ਹਾਂ ਤਰ੍ਹਾਂ ਦੀ ਮਿਲਾਵਟ ਕਰਦੇ ਹਨ, ਦਵਾਈਆਂ ਵਿਚ ਖੋਟ ਮਿਲਾਉਂਦੇ ਹਨ, ਉਹ ਕੌਣ ਹਨ ? ਇਹ ਉਹ ਲੋਕ ਹਨ, ਜਿਨ੍ਹਾਂ ਵਿਚ ਸੰਤੋਖ ਨਹੀਂ ਰਿਹਾ, ਜਿਨ੍ਹਾਂ ਦੇ ਦਿਲ ਵਿਚ ਦਇਆ ਨਹੀਂ ਰਹੀ ਅਤੇ ਇਹਨਾਂ ਗੁਣਾਂ ਦੇ ਨਾ ਹੋਣ ਕਾਰਨ ਜੋ ਆਪਣੇ ਧਰਮ ਨੂੰ ਭੁਲਾ ਬੈਠੇ ਹਨ।

## *ਪਉੜੀ ਸਤਾਰ੍ਹਵੀਂ*

**1. ਅਸੰਖ ਜਪ ਅਸੰਖ ਭਾਉ ॥ ਅਸੰਖ ਪੂਜਾ ਅਸੰਖ ਤਪ ਤਾਉ ॥**
**2. ਅਸੰਖ ਗਰੰਥ ਮੁਖਿ ਵੇਦ ਪਾਠ ॥ ਅਸੰਖ ਜੋਗ ਮਨਿ ਰਹਹਿ ਉਦਾਸ ॥**
**3. ਅਸੰਖ ਭਗਤ ਗੁਣ ਗਿਆਨ ਵੀਚਾਰ ॥ ਅਸੰਖ ਸਤੀ ਅਸੰਖ ਦਾਤਾਰ ॥**
**4. ਅਸੰਖ ਸੂਰ ਮੁਹ ਭਖ ਸਾਰ ॥ ਅਸੰਖ ਮੋਨਿ ਲਿਵ ਲਾਇ ਤਾਰ ॥**
**5. ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥**
**6. ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੭॥**

***ਪਦ ਅਰਥ :*** ਅਸੰਖ—ਜਿਨ੍ਹਾਂ ਦੀ ਸੰਖਿਆ ਜਾਂ ਗਿਣਤੀ ਨਾ ਹੋ ਸਕੇ, ਅਣ-ਗਿਣਤ। ਭਾਉ—ਪਿਆਰ। ਤਪ ਤਾਉ—ਤਪ ਦਾ ਤਪਣਾ। ਮੁਖਿ—ਮੂੰਹ ਨਾਲ। ਜੋਗ—ਜੋਗ ਸਾਧਨ ਵਾਲੇ, ਪ੍ਰਭੂ ਨਾਲ ਜੁੜਨ ਵਾਲੇ। ਉਦਾਸ—ਜਗਤ ਤੋਂ ਉਪਰਾਮ। ਸਤੀ—ਸਤਿਵਾਦੀ। ਸੂਰ—ਸੂਰਮੇ, ਜੋਧੇ। ਮੁਹ—ਮੂੰਹਾਂ ਉਪਰ। ਭਖ ਸਾਰ—ਸਾਰ ਭੱਖਣ ਵਾਲੇ, ਲੋਹੇ ਦੇ ਸ਼ਸਤਰਾਂ ਦੇ ਵਾਰ ਸਹਾਰਨ ਵਾਲੇ। ਮੋਨਿ—ਮੋਨੀ, ਚੁੱਪ ਰਹਿਣ ਵਾਲੇ। ਲਿਵ ਲਾਇ ਤਾਰ—ਲਿਵ ਦੀ ਤਾਰ ਲਾ ਕੇ, ਬਿਰਤੀ ਨੂੰ ਜੋੜ ਕੇ।

***ਪੂਰਨ ਅਰਥ :*** 1. ਹੇ ਵੀਰ! ਇਸ ਸੰਸਾਰ ਵਿਚ ਅਣਗਿਣਤ ਹੀ ਜੀਵ ਉਸ ਪ੍ਰਭੂ ਦਾ ਜਾਪ ਕਰ ਰਹੇ ਹਨ, ਅਣਗਿਣਤ ਹੀ ਉਸ ਨੂੰ ਪਿਆਰ ਕਰ ਰਹੇ ਹਨ। ਇਸੇ ਤਰ੍ਹਾਂ ਬੇਸ਼ੁਮਾਰ ਜੀਵ ਉਸ ਦੀ ਪੂਜਾ ਵਿਚ ਲੱਗੇ ਹੋਏ ਹਨ ਅਤੇ ਅਨੇਕਾਂ ਹੀ ਤਪ ਸਾਧ ਰਹੇ ਹਨ।

2. ਹੇ ਮਿੱਤਰ! ਸੰਸਾਰ ਵਿਚ ਅਨੇਕਾਂ ਹੀ ਅਜਿਹੇ ਲੋਕ ਹਨ, ਜੋ ਵੇਦਾਂ ਤਥਾ ਗ੍ਰੰਥਾਂ ਦਾ ਮੂੰਹ ਨਾਲ ਪਾਠ ਕਰ ਰਹੇ ਹਨ ਅਤੇ ਅਨੇਕਾਂ ਹੀ ਸੰਸਾਰ ਤੋਂ ਉਪਰਾਮ ਹੋ ਕੇ ਜੋਗ ਕਮਾ ਰਹੇ ਹਨ।

3-4. ਹੇ ਸੱਜਣਾ! ਸੰਸਾਰ ਵਿਚ ਉਸ ਪ੍ਰਭੂ ਦੇ ਭਗਤ ਵੀ ਅਣਗਿਣਤ ਹਨ, ਜੋ ਉਸ ਦੇ ਗੁਣਾਂ ਦੀ ਵਿਚਾਰ ਕਰਦੇ ਹਨ ਅਤੇ ਅਨੇਕਾਂ ਹੀ ਅਜਿਹੇ ਲੋਗ ਹਨ, ਜੋ ਸਤਿਵਾਦੀ ਤੇ ਦਾਨੀ ਹਨ। ਤਥਾ ਅਨੇਕਾਂ ਹੀ ਜੋਧੇ ਹਨ, ਜੋ ਮੂੰਹ ਉਪਰ ਸ਼ਸਤਰਾਂ ਦੇ ਵਾਰ ਸਹਾਰਦੇ ਹਨ, ਅਰਥਾਤ ਸਨਮੁਖ ਹੋ ਕੇ ਲੜਦੇ ਹਨ ਅਤੇ ਅਨੇਕਾਂ ਹੀ ਮੋਨੀ ਹਨ, ਜੋ ਚੁੱਪ ਧਾਰ ਕੇ, ਪ੍ਰਭੂ ਨਾਲ ਬਿਰਤੀ ਜੋੜ ਕੇ ਸਮਾਧੀ ਲਾ ਕੇ ਬੈਠਦੇ ਹਨ।

5. ਹੇ ਸੱਜਣਾ! ਮੇਰੇ ਵਿਚ ਇਤਨੀ ਸ਼ਕਤੀ ਕਿਥੇ ਕਿ ਮੈਂ ਉਸ ਪ੍ਰਭੂ ਦੀ ਲੀਲ੍ਹਾ ਦੀ ਵਿਚਾਰ ਕਰ ਸਕਾਂ? ਮੈਂ ਤਾਂ ਉਸ ਦੇ ਰਚੇ ਹੋਏ ਇਕ ਵਾਲ ਦੀ ਬਣਾਵਟ ਤੋਂ ਬਲਿਹਾਰ ਨਹੀਂ ਜਾ ਸਕਦਾ ਅਰਥਾਤ ਇਕ ਵਾਲ ਦਾ ਵਰਣਨ ਵੀ ਨਹੀਂ ਕਰ ਸਕਦਾ।

6. (ਹੇ ਵੀਰ! ਮੈਂ ਤਾਂ ਉਸ ਪ੍ਰਭੂ ਦੇ ਕੌਤਕ ਵੇਖ ਵੇਖ ਕੇ ਇਹੋ ਕਹਿੰਦਾ ਹਾਂ ਕਿ) ਹੇ ਸਦਾ ਸਲਾਮਤ ਰਹਿਣ ਵਾਲੇ ਨਿਰੰਕਾਰ! ਜੋ ਤੈਨੂੰ ਭਾਉਂਦਾ ਹੈ, ਸੋਈ ਚੰਗਾ ਹੈ।

***ਵਿਆਖਿਆ :*** ਜਦੋਂ ਕਿਸੇ ਸ਼ਹਿਰ ਕੋਈ ਮੇਲਾ ਲੱਗਦਾ ਹੈ ਤਾਂ ਲੋਕੀਂ ਉਧਰ ਦੂਰੋਂ ਨੇੜਿਓਂ, ਸਭ ਪਾਸਿਓਂ ਜਾ ਰਹੇ ਹੁੰਦੇ ਹਨ। ਇਹਨਾਂ ਵਿੱਚੋਂ ਕਿਸੇ ਨੂੰ ਪੁੱਛ ਵੇਖੋ ਕਿ ਉਹ ਕਿਧਰ ਜਾ ਰਿਹਾ ਹੈ, ਸਭ ਉਸੇ ਸ਼ਹਿਰ ਦਾ ਨਾਮ ਲੈਣਗੇ। ਅਰਥਾਤ ਸਭ ਦਾ ਨਿਸ਼ਾਨਾ ਇੱਕੋ ਹੀ ਮੰਜ਼ਿਲ ਉਪਰ ਪਹੁੰਚਣ ਦਾ ਹੁੰਦਾ ਹੈ, ਪਰ ਇਹਨਾਂ ਸਭਨਾਂ ਦਾ ਰਸਤਾ ਇਕ ਨਹੀਂ ਹੁੰਦਾ। ਕੋਈ ਸੜਕ ਰਾਹੀਂ ਜਾ ਰਿਹਾ ਹੁੰਦਾ ਹੈ ਤੇ ਕੋਈ ਪਗਡੰਡੀ ਰਾਹੀਂ। ਕੋਈ ਧਰਤੀ ਰਸਤੇ ਜਾ ਰਿਹਾ ਹੁੰਦਾ ਹੈ, ਕੋਈ ਪਾਣੀ ਦੇ ਰਸਤੇ ਅਤੇ ਕੋਈ ਹਵਾ ਦੇ ਰਸਤੇ। ਫਿਰ ਸਭ ਦੇ ਜਾਣ ਦੀ ਵਿਧੀ ਜਾਂ ਤਰੀਕਾ ਇਕ ਨਹੀਂ ਹੁੰਦਾ। ਕੋਈ ਪੈਦਲ ਜਾ ਰਿਹਾ ਹੁੰਦਾ ਹੈ, ਕੋਈ ਊਠਾਂ ਜਾਂ ਘੋੜਿਆਂ ਉੱਤੇ ਅਤੇ ਕੋਈ ਗੱਡਿਆਂ, ਟਾਂਗਿਆਂ, ਮੋਟਰਾਂ, ਸਾਈਕਲਾਂ ਅਥਵਾ ਰੇਲ੍ਹਾਂ ਦਾ ਪ੍ਰਯੋਗ ਕਰਦਾ ਹੈ। ਫਿਰ ਸਭ ਦੇ ਜਾਣ ਦੀ ਭਾਵਨਾ ਇਕ ਨਹੀਂ ਹੁੰਦੀ। ਕੋਈ ਰੌਣਕ ਮੇਲਾ ਵੇਖਣ ਜਾ ਰਿਹਾ ਹੁੰਦਾ ਹੈ, ਕੋਈ ਖਾਣ-ਪੀਣ ਦਾ ਆਨੰਦ ਮਾਨਣ ਅਤੇ ਕੋਈ ਮਾਲ ਡੰਗਰ ਖ਼ਰੀਦਣ ਜਾਂ ਵੇਚਣ।

ਇਸੇ ਤਰ੍ਹਾਂ ਉਹ ਪ੍ਰਭੂ ਤਾਂ ਇਕ ਹੈ, ਪਰ ਉਸ ਦੇ ਉਪਾਸ਼ਕਾਂ ਦੇ ਰਸਤੇ ਅਲੱਗ ਅਲੱਗ ਹਨ। ਇਹ ਕਿਉਂ? ਇਸ ਲਈ ਕਿ ਉਹਨਾਂ ਦੀ ਬੋਲੀ ਇੱਕੋ ਜਿਹੀ ਨਹੀਂ, ਉਹਨਾਂ ਦੀਆਂ ਰੁਚੀਆਂ ਵੱਖ-ਵੱਖ ਹਨ, ਉਹਨਾਂ ਦੀ ਬੁੱਧੀ ਅੱਡ-ਅੱਡ ਹੈ, ਉਹਨਾਂ ਦੀਆਂ ਭਾਵਨਾਵਾਂ ਜਾਂ ਵਿਚਾਰ ਭਿੰਨ-ਭਿੰਨ ਹਨ। ਉਹ ਸਾਰੇ ਇੱਕੋ ਜਿਹੀ ਸਥਿਤੀ ਵਿਚ ਪੈਦਾ ਨਹੀਂ ਹੋਏ। ਕੋਈ ਅਰਬ ਵਰਗੇ ਮਾਰੂਥਲ ਵਿਚ ਪੈਦਾ ਹੋਇਆ ਹੈ, ਜਿਥੇ ਕੋਹਾਂ ਤਕ ਪਾਣੀ ਨਹੀਂ ਮਿਲਦਾ ਤੇ ਕੋਈ ਭਾਰਤ ਵਰਗੇ ਦੇਸ ਵਿਚ ਜਨਮਿਆ ਹੈ,

ਜਿਥੇ ਦਰਿਆ, ਹੱਥ ਦੀਆਂ ਉਂਗਲਾਂ ਵਾਂਗ ਫੈਲੇ ਹੋਏ ਹਨ। ਇਹੋ ਕਾਰਨ ਹਨ ਕਿ ਹਰ ਇਕ ਦਾ ਮਾਰਗ ਇੱਕੋ ਜਿਹਾ ਨਹੀਂ।

ਕੋਈ ਜੋਗ-ਮਾਰਗੀ ਹੈ, ਕੋਈ ਕਰਮ-ਮਾਰਗੀ, ਕੋਈ ਗਿਆਨ-ਮਾਰਗੀ ਅਤੇ ਕੋਈ ਧਿਆਨ-ਮਾਰਗੀ। ਅੱਗੋਂ ਹਰ ਇਕ ਮਾਰਗ ਦੀਆਂ ਕਈ ਕਈ ਸ਼ਾਖ਼ਾਂ ਹਨ। ਜਿਵੇਂ ਹਿੰਦੂਆਂ, ਸਿੱਖਾਂ, ਮੁਸਲਮਾਨਾਂ ਅਤੇ ਈਸਾਈਆਂ ਵਿਚ ਕਈ ਫ਼ਿਰਕੇ ਨਜ਼ਰ ਆਉਂਦੇ ਹਨ। ਨਹੀਂ ਨਹੀਂ, ਹਰ ਘਰ ਦਾ ਹਰ ਬੰਦਾ ਰੱਬ ਸੰਬੰਧੀ ਵੱਖਰੇ-ਵੱਖਰੇ ਵਿਚਾਰ ਰੱਖਦਾ ਹੈ ਅਤੇ ਵੱਖ-ਵੱਖ ਤਰੀਕੇ ਨਾਲ ਉਸ ਪ੍ਰਭੂ ਦੀ ਪੂਜਾ ਕਰਦਾ ਹੈ। ਇਸੇ ਲਈ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫ਼ਰਮਾਂਦੇ ਹਨ:

**ਜੇਤੇ ਬਦਨ ਸ੍ਰਿਸਟਿ ਸਭ ਧਾਰੈ॥**
**ਆਪੁ ਆਪਨੀ ਬੂਝ ਉਚਾਰੈ॥** *(ਚੌਪਈ)*

ਅਤੇ ਸ੍ਰੀ ਗੁਰੂ ਨਾਨਕ ਦੇਵ ਜੀ, ਜਿਨ੍ਹਾਂ ਨੇ ਸੋਲ੍ਹਵੀਂ ਪਉੜੀ ਦੇ ਸ਼ੁਰੂ ਵਿਚ ਕਿਹਾ ਹੈ ਕਿ "ਕਰਤੇ ਕੈ ਕਰਣੈ ਨਾਹੀ ਸੁਮਾਰੁ" ਅਰਥਾਤ ਉਸ ਪ੍ਰਭੂ ਦੀ ਲੀਲ੍ਹਾ ਦਾ ਸ਼ੁਮਾਰ ਨਹੀਂ ਹੋ ਸਕਦਾ। ਹੁਣ ਇਸ ਪਉੜੀ ਵਿਚ ਉਸ ਪ੍ਰਭੂ ਦੇ ਭਗਤਾਂ ਦਾ ਵਰਣਨ ਤਾਂ ਕਰ ਰਹੇ ਹਨ, ਪਰ ਬਾਰ ਬਾਰ ਫ਼ਰਮਾ ਰਹੇ ਹਨ ਕਿ ਇਹਨਾਂ ਦੀ ਕੋਈ ਸੰਖਿਆ ਨਹੀਂ ਹੋ ਸਕਦੀ, ਇਹਨਾਂ ਦਾ ਕੋਈ ਸ਼ੁਮਾਰ ਨਹੀਂ ਹੋ ਸਕਦਾ।

ਆਪ ਫ਼ਰਮਾਂਦੇ ਹਨ ਕਿ ਇਸ ਸੰਸਾਰ ਵਿਚ ਅਣਗਿਣਤ ਹੀ ਜਪ ਹਨ ਅਰਥਾਤ ਅਨੇਕਾਂ ਹੀ ਤਰ੍ਹਾਂ ਦੇ ਮੰਤ੍ਰ ਹਨ, ਜਿਨ੍ਹਾਂ ਦੁਆਰਾ ਉਸ ਪ੍ਰਭੂ ਨੂੰ ਯਾਦ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਉਸ ਨਾਲ ਪਿਆਰ ਨੂੰ ਪ੍ਰਗਟਾਣ ਦੇ ਤਥਾ ਉਸ ਦੀ ਪੂਜਾ ਕਰਨ ਦੇ ਅਨੇਕਾਂ ਤਰੀਕੇ ਹਨ। ਕੋਈ ਹੱਥ ਜੋੜ ਕੇ ਪ੍ਰਣਾਮ ਕਰਦਾ ਹੈ, ਕੋਈ ਪੱਛਮ ਵੱਲ ਗੋਡੇ ਟੇਕ ਕੇ ਸੀਸ ਨਿਵਾਂਦਾ ਹੈ ਤੇ ਕੋਈ ਪੂਰਬ ਵੱਲ ਡੰਡਾਉਤ ਕਰਕੇ ਮੱਥਾ ਟੇਕਦਾ ਹੈ। ਕੋਈ ਪੈਰੋਂ ਨੰਗੇ ਤੇ ਸਿਰ ਕੱਜ ਕੇ ਉਸ ਦੇ ਦਰਬਾਰ ਵਿਚ ਜਾਂਦਾ ਹੈ ਅਤੇ ਕੋਈ ਜੁੱਤੀ ਪਾ ਕੇ, ਪਰ ਸਿਰੋਂ ਨੰਗਾ।

ਵਿਚਾਰਾਂ ਦੇ ਨਾ ਮਿਲਣ ਕਰਕੇ, ਸੰਸਾਰ ਵਿਚ ਅਨੇਕਾਂ ਹੀ ਗ੍ਰੰਥ ਲਿਖੇ ਜਾ ਚੁੱਕੇ ਹਨ ਅਤੇ ਉਹਨਾਂ ਦੇ ਮੂੰਹ ਜ਼ਬਾਨੀ ਪਾਠ ਕਰਨ ਵਾਲੇ ਵੀ ਬੇਅੰਤ ਹਨ। ਇਸੇ ਤਰ੍ਹਾਂ ਮਨ ਨੂੰ ਪ੍ਰਭੂ ਨਾਲ ਜੋੜਨ ਦੇ ਤਥਾ ਸੰਸਾਰਕ ਪਦਾਰਥਾਂ ਤੋਂ ਹੋੜਨ ਦੇ ਅਨੇਕਾਂ ਸਾਧਨ ਹਨ ਅਤੇ ਉਹਨਾਂ ਉਪਰ ਚੱਲਣ ਵਾਲੇ ਵੀ ਅਨੰਤ ਹਨ।

ਇਸ ਜਗਤ ਵਿਚ ਅਣਗ਼ਿਣਤ ਹੀ ਐਸੇ ਜੋਧੇ ਹਨ, ਜੋ ਦੇਸ਼ ਦੀ ਖ਼ਾਤਰ ਜੰਗ ਵਿਚ ਸਨਮੁਖ ਹੋ ਕੇ ਜੂਝਦੇ ਹਨ, ਅਥਵਾ ਅਸੰਖਾਂ ਹੀ ਅਜਿਹੇ ਬਲੀ ਹਨ, ਜੋ ਵਿਕਾਰਾਂ ਦਾ ਡੱਟ ਕੇ ਮੁਕਾਬਲਾ ਕਰਦੇ ਹਨ ਅਤੇ ਅੱਖਾਂ, ਨੱਕ, ਕੰਨ, ਜਿਹਬਾ ਆਦਿ ਦੇ ਚਸਕਿਆਂ ਵੱਲੋਂ ਮਨ ਨੂੰ ਰੋਕ ਕੇ ਈਸ਼ਵਰ ਵਿਚ ਲਿਵ ਲਾਈ ਰੱਖਦੇ ਹਨ।

ਗੁਰੂ ਸਾਹਿਬ ਦੇ ਇਸੇ ਆਸ਼ੇ ਨੂੰ ਮੁੱਖ ਰੱਖ ਕੇ ਗੁਰੂ ਅਰਜਨ ਦੇਵ ਜੀ ਫ਼ਰਮਾਂਦੇ ਹਨ:

**ਉਸਤਤਿ ਕਰਹਿ ਅਨੇਕ ਜਨ ਅੰਤੁ ਨ ਪਾਰਾਵਾਰ॥**

*(ਗਉੜੀ ਸੁਖਮਨੀ ਮ: ੫, ਪੰਨਾ 275)*

ਅਤੇ ਇਸ ਦੀ ਵਿਆਖਿਆ ਲਈ ਲਿਖਦੇ ਹਨ:

**ਕਈ ਕੋਟਿ ਹੋਏ ਪੂਜਾਰੀ॥**
**ਕਈ ਕੋਟਿ ਆਚਾਰ ਬਿਉਹਾਰੀ॥...** *(ਗਉੜੀ ਸੁਖਮਨੀ ਮ: ੫, ਪੰਨਾ 275)*

## *ਪਉੜੀ ਅਠਾਰ੍ਹਵੀਂ*

1. **ਅਸੰਖ ਮੂਰਖ ਅੰਧ ਘੋਰ॥ ਅਸੰਖ ਚੋਰ ਹਰਾਮਖੋਰ॥ ਅਸੰਖ ਅਮਰ ਕਰਿ ਜਾਹਿ ਜੋਰ॥**
2. **ਅਸੰਖ ਗਲਵਢ, ਹਤਿਆ ਕਮਾਹਿ॥ ਅਸੰਖ ਪਾਪੀ ਪਾਪੁ ਕਰਿ ਜਾਹਿ॥**
3. **ਅਸੰਖ ਕੂੜਿਆਰ, ਕੂੜੇ ਫਿਰਾਹਿ॥ ਅਸੰਖ ਮਲੇਛ ਮਲੁ ਭਖਿ ਖਾਹਿ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ॥**
4. **ਨਾਨਕੁ ਨੀਚੁ ਕਹੈ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥**
5. **ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੮॥**

***ਪਦ ਅਰਥ :*** ਅੰਧ ਘੋਰ—ਘੋਰ ਅੰਧੇ, ਬਿਲਕੁਲ ਅਕਲੋਂ ਖ਼ਾਲੀ। ਅਮਰ—ਹੁਕਮ। ਕਰਿ ਜਾਹਿ—ਕਰ ਕੇ ਚਲੇ ਜਾਂਦੇ ਹਨ। ਜੋਰ—ਧੱਕਾ, ਜ਼ੁਲਮ। ਗਲਵਢ—ਗਲ ਵੱਢਣ ਵਾਲੇ, ਖ਼ੂਨੀ। ਕਮਾਹਿ—(ਕਮਾਹਿਂ) ਕਮਾਉਂਦੇ ਹਨ, ਕਰਦੇ ਹਨ। ਕੂੜਿਆਰ—ਝੂਠੇ। ਕੂੜੇ—ਕੂੜੇ ਵਿਚ। ਫਿਰਾਹਿ—(ਫਿਰਾਹਿਂ) ਫਿਰਦੇ ਹਨ, ਗ਼ਲਤਾਨ ਹਨ। ਮਲੇਛ—ਮਲੀਨ ਬੁੱਧੀ ਵਾਲੇ। ਖਾਹਿ—(ਖਾਹਿਂ) ਖਾਂਦੇ ਹਨ। ਭਖਿ—ਭੱਖ ਕੇ, ਖਾ ਕੇ। ਭਖਿ ਖਾਹਿ—ਖਾ ਕੇ ਫਿਰ ਖਾਂਦੇ ਹਨ। ਸਿਰਿ—ਸਿਰ ਉੱਤੇ। ਕਰਹਿ ਭਾਰੁ—ਭਾਰ ਚੁੱਕਦੇ ਹਨ।

***ਪੂਰਨ ਅਰਥ :*** 1-2. ਹੇ ਵੀਰ! ਇਸ ਦੁਨੀਆ ਵਿਚ ਅਨੇਕਾਂ ਹੀ ਅਜਿਹੇ ਲੋਕ ਹਨ, ਜੋ ਬਿਲਕੁਲ ਮੂਰਖ ਹਨ ਅਤੇ ਅਣਗਿਣਤ ਹੀ ਐਸੇ ਲੋਕ ਹਨ, ਜੋ ਚੋਰ ਹਨ, ਜੋ ਦੂਸਰਿਆਂ ਦੇ ਮਾਲ ਨੂੰ ਚੁਰਾ ਚੁਰਾ ਕੇ ਖਾ ਰਹੇ ਹਨ ਅਥਵਾ ਜਿਸ ਦਾ ਮਾਲ ਖਾਂਦੇ ਹਨ, ਉਸ ਦਾ ਧੰਨਵਾਦ ਕਰਨ ਦੀ ਥਾਂ, ਉਸ ਦੇ ਕੀਤੇ ਨੂੰ ਜਾਨਣ ਦੀ ਥਾਂ ਉਸੇ ਦੀ ਬਦਖੋਹੀ ਕਰਦੇ ਹਨ। ਹੇ ਸੱਜਣਾ! ਇਸ ਧਰਤੀ ਉਪਰ ਅਨੇਕਾਂ ਹੀ ਜਾਬਰ ਹਨ, ਜੋ (ਲਾਠੀ ਜਾਂ ਤਲਵਾਰ ਦੇ) ਜ਼ੋਰ ਨਾਲ ਦੂਜਿਆਂ ਉਪਰ ਹੁਕਮ ਅਤੇ ਵਧੀਕੀਆਂ ਕਰ ਕੇ ਇਸ ਸੰਸਾਰ ਤੋਂ ਚਲੇ ਜਾਂਦੇ ਹਨ ਅਤੇ ਇਸੇ ਤਰ੍ਹਾਂ ਬੇਸ਼ੁਮਾਰ ਖ਼ੂਨੀ ਹਨ, ਜੋ ਦੂਸਰਿਆਂ ਦੇ ਗਲੇ ਕਪਦੇ ਤਥਾ ਤਰ੍ਹਾਂ ਤਰ੍ਹਾਂ ਦੇ ਪਾਪ ਕਰਦੇ ਕਰਦੇ ਇਸ ਜਹਾਨ ਤੋਂ ਤੁਰ ਜਾਂਦੇ ਹਨ।

3. ਹੇ ਮਿੱਤਰ! ਇਸ ਜਗਤ ਵਿਚ ਉਹਨਾਂ ਲੋਕਾਂ ਦਾ ਵੀ ਕੋਈ ਅੰਤ ਨਹੀਂ, ਜੋ ਝੂਠੇ ਹਨ, ਜੋ ਹਰ ਵੇਲੇ ਝੂਠ ਬੋਲਣ ਵਿਚ ਹੀ ਲੱਗੇ ਰਹਿੰਦੇ ਹਨ ਅਥਵਾ ਜੋ ਖੋਟੇ ਹਨ ਅਤੇ ਹਰ ਵੇਲੇ ਖੋਟ ਹੀ ਕਮਾਉਂਦੇ ਰਹਿੰਦੇ ਹਨ ਅਤੇ ਬੇਅੰਤ ਲੋਕ ਅਜਿਹੇ ਹਨ, ਜਿਨ੍ਹਾਂ ਦੀ ਮਤ ਇਤਨੀ ਮਲੀਨ ਹੋ ਗਈ ਹੈ ਕਿ ਉਹਨਾਂ ਨੂੰ ਖਾਣ-ਪੀਣ ਦੀ ਵੀ

ਸੋਝੀ ਨਹੀਂ ਰਹੀ, ਜਿਸ ਕਰਕੇ ਉਹ ਨਾ ਖਾਣ ਵਾਲੇ ਪਦਾਰਥ ਹੀ ਖਾਈ ਤੁਰੀ ਜਾਂਦੇ ਹਨ। ਇਸੇ ਤਰ੍ਹਾਂ ਅਣਗਿਣਤ ਲੋਕ ਦੁਨੀਆ ਵਿਚ ਨਿੰਦਾ ਕਰ ਕਰ ਕੇ ਆਪਣੇ ਸਿਰ ਪਾਪਾਂ ਦਾ ਭਾਰ ਚੁੱਕ ਰਹੇ ਹਨ।

4-5. ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਭਾਈ! ਮੈਂ ਤਾਂ ਇਕ ਤੁੱਛ ਬੁੱਧੀ ਦਾ ਮਾਲਕ ਹਾਂ। ਮੈਂ ਤਾਂ ਇਸ ਵਿਚਾਰ 'ਤੇ ਪੁੱਜਾ ਹਾਂ ਕਿ ਮੈਂ ਉਸ ਪ੍ਰਭੂ ਦੀ ਲੀਲ੍ਹਾ ਦੇ ਵਰਣਨ ਕਰਨ ਦੀ ਸ਼ਕਤੀ ਨਹੀਂ ਰੱਖਦਾ। ਮੈਂ ਤਾਂ ਉਸ ਦੇ ਰਚੇ ਹੋਏ ਇਕ ਰੋਮ ਦੀ ਬਣਾਵਟ ਤੋਂ ਵੀ ਬਲਿਹਾਰ ਨਹੀਂ ਜਾ ਸਕਦਾ। ਇਹੋ ਕਹਿੰਦਾ ਹਾਂ ਕਿ ਹੇ ਸਦਾ ਸਲਾਮਤ ਰਹਿਣ ਵਾਲੇ ਨਿਰੰਕਾਰ! ਜੋ ਤੈਨੂੰ ਭਾਉਂਦਾ ਹੈ, ਸੋਈ ਚੰਗਾ ਹੈ।

***ਵਿਆਖਿਆ :*** ਸ੍ਰੀ ਗੁਰੂ ਨਾਨਕ ਦੇਵ ਜੀ ਇਸ ਦੁਨੀਆ ਵਿਚ ਵੱਖ-ਵੱਖ ਪਰ ਠੀਕ ਰਸਤਿਆਂ ਉਪਰ ਚੱਲ ਰਹੇ ਨੇਕ ਪੁਰਸ਼ਾਂ ਤਥਾ ਧਰਮੀ ਲੋਕਾਂ ਦਾ ਜ਼ਿਕਰ ਕਰਨ ਪਿੱਛੋਂ ਹੁਣ ਅਗਿਆਨਤਾ ਵੱਸ ਕੁਰਾਹੇ ਪਏ ਹੋਏ, ਗ਼ਲਤ ਰਸਤਿਆਂ ਉਪਰ ਚੱਲਣ ਵਾਲੇ ਬੁਰੇ ਪੁਰਸ਼ਾਂ ਦਾ ਵਰਣਨ ਕਰ ਰਹੇ ਹਨ।

ਮੂਰਖ ਉਹ ਹੁੰਦਾ ਹੈ, ਜੋ ਮਾਲਕ ਦੀ ਪ੍ਰਵਾਹ ਨਹੀਂ ਕਰਦਾ, ਉਸ ਦੇ ਹੁਕਮ ਨੂੰ ਨਹੀਂ ਮੰਨਦਾ।[1] ਮੂਰਖ ਉਸ ਨੂੰ ਆਖਦੇ ਹਨ, ਜੋ ਬਿਨਾਂ ਕਿਸੇ ਗੁਣ ਜਾਂ ਖ਼ੂਬੀ ਦੇ ਹੰਕਾਰ ਕਰਦਾ ਹੈ।[2] ਜਿਸ ਬੰਦੇ ਵਿਚ ਲੋਭ, ਮੋਹ, ਹੰਕਾਰ ਆਦਿ ਬੁਰਿਆਈਆਂ ਹਨ, ਉਹ ਭਾਵੇਂ ਕਿੰਨਾ ਪੜ੍ਹ ਲਿਖ ਜਾਵੇ, ਮੂਰਖ ਅਖਵਾਉਂਦਾ ਹੈ।[3] ਅੰਧਾ ਉਹ ਹੈ, ਜਿਸ ਨੂੰ ਆਪਣੇ ਮਾਲਕ ਦੀ ਪਹਿਚਾਣ ਨਹੀਂ ਰਹੀ,[4] ਜੋ ਆਪਣੇ ਮਾਲਕ ਨੂੰ ਛਡ ਕੇ ਦੂਸਰੇ ਦੇ ਮਗਰ ਲੱਗ ਤੁਰਦਾ ਹੈ। ਚੋਰ ਉਸ ਪੁਰਸ਼ ਨੂੰ ਕਹਿੰਦੇ ਹਨ, ਜੋ ਪਰਾਈ ਵਸਤ ਨੂੰ ਚੁੱਕ ਲੈਂਦਾ ਹੈ, ਜੋ ਕਿਸੇ ਦੀ ਦਿੱਤੀ ਹੋਈ ਚੀਜ਼ ਨੂੰ ਆਪਣੀ ਜ਼ਾਹਿਰ ਕਰਦਾ ਹੈ; ਦੇਣ ਵਾਲੇ ਦਾ ਨਾਮ ਨਹੀਂ ਲੈਂਦਾ।[5] ਹਰਾਮਖ਼ੋਰ ਉਸ ਨੂੰ ਆਖਦੇ ਹਨ, ਜੋ ਕਿਸੇ ਦੇ ਕੀਤੇ ਨੂੰ ਨਹੀਂ ਜਾਣਦਾ,[6] ਉਸ ਦੇ ਗੁਣ ਨਹੀਂ ਗਾਉਂਦਾ। ਸਗੋਂ ਉਸ ਨੂੰ ਭੁੱਲ ਜਾਂਦਾ ਹੈ।

ਕੀ ਅਜਿਹੇ ਪੁਰਸ਼ਾਂ ਦੀ ਗਿਣਤੀ ਹੋ ਸਕਦੀ ਹੈ ? ਕੀ ਅਸੀਂ ਉਸ ਮਾਲਕ ਦੀ ਹੋਂਦ ਤੋਂ ਮੁਨਕਰ ਨਹੀਂ ਹੋ ਗਏ ? ਕੀ ਅਸੀਂ ਖ਼ਸਮ ਨੂੰ ਛੱਡ ਕੇ ਉਸ ਦੀ ਦਾਸੀ (ਮਾਇਆ) ਦੇ ਮਗਰ ਨਹੀਂ ਦੌੜ ਰਹੇ ? ਕੀ ਅਸੀਂ ਉਸ ਦੀਆਂ ਦਾਤਾਂ ਉਪਰ ਮੈਂ-ਮੇਰੀ ਦੀ ਮੁਹਰ ਨਹੀਂ ਲਗਾ ਰਹੇ ? ਕੀ ਸਾਡੇ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨਹੀਂ ? ਕੀ ਅਸੀਂ ਜਿਸ ਦਾਤੇ ਦਾ ਦਿੱਤਾ ਖਾ ਰਹੇ ਹਾਂ, ਉਸ ਨੂੰ ਕਦੇ ਸ਼ਾਬਾਸ਼ ਦਿੱਤੀ ਹੈ ? ਸੋ ਹਿਸਾਬ ਲਗਾਓ, ਅਜਿਹੇ ਪੁਰਸ਼ ਸੰਸਾਰ ਵਿਚ ਕਿੰਨੇ ਹਨ। ਇਸੇ ਲਈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਭਾਈ! ਇਸ ਸੰਸਾਰ ਵਿਚ ਵੱਸ ਰਹੇ ਮੂਰਖਾਂ, ਅੰਧਿਆਂ, ਚੋਰਾਂ ਤਥਾ ਅਕ੍ਰਿਤਘਣਾਂ ਜਾਂ ਹਰਾਮਖ਼ੋਰਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ।

---

1. ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ॥ *(ਮਾਰੂ ਮ: ੧, ਪੰਨਾ 1015)*
2. ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ॥ *(ਸਲੋਕ ਮ: ੧, ਪੰਨਾ 1411)*
3. ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥ *(ਵਾਰ ਮਾਝ, ਮ: ੧, ਪੰਨਾ 140)*
4. ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥ *(ਵਾਰ ਰਾਮਕਲੀ, ਮ: ੨, ਪੰਨਾ 954)*
5. ਤੇ ਤਸਕਰ ਜੋ ਨਾਮੁ ਨ ਲੇਵਹਿ...॥ *(ਪ੍ਰਭਾਤੀ ਮ: ੧, ਪੰਨਾ 1328)*
6. ਮਨਮੁਖ ਲੂਣ ਹਾਰਾਮ ਕਿਆ ਨ ਜਾਣਿਆ॥ *(ਵਾਰ ਮਾਝ, ਮ: ੧, ਪੰਨਾ 143)*

ਇਸੇ ਤਰ੍ਹਾਂ ਆਪਣੇ ਬਲ ਦੇ ਜ਼ੋਰ ਲੁੱਟ-ਘਸੁੱਟ ਕਰਨ ਵਾਲਿਆਂ, ਗ਼ਰੀਬਾਂ ਦੇ ਗਲੇ ਕੱਟਣ ਵਾਲਿਆਂ, ਤਰ੍ਹਾਂ ਤਰ੍ਹਾਂ ਦੇ ਜ਼ੁਲਮ ਜਾਂ ਪਾਪ ਕਰਨ ਵਾਲਿਆਂ ਦਾ ਵੀ ਸੰਸਾਰ ਵਿਚ ਅੰਤ ਨਹੀਂ।

ਫਿਰ ਜਗਤ ਵਿਚ ਅਨੇਕਾਂ ਲੋਕ ਅਜਿਹੇ ਹਨ, ਜੋ ਅਫ਼ੀਮ, ਸ਼ਰਾਬ ਆਦਿ ਨਾ ਖਾਣ ਵਾਲੀਆਂ ਚੀਜ਼ਾਂ ਖਾ ਕੇ, ਤਥਾ ਰਾਤ ਦਿਨ ਝੂਠ ਬੋਲ ਕੇ ਅਤੇ ਦੂਸਰਿਆਂ ਦੀ ਨਿੰਦਿਆ ਚੁਗ਼ਲੀ ਕਰ ਕੇ ਸਾਰੀ ਉਮਰ ਗੁਜ਼ਾਰ ਦੇਂਦੇ ਹਨ।

ਗੁਰੂ ਸਾਹਿਬਾਂ ਨੇ ਸਤਾਰ੍ਹਵੀਂ ਪਉੜੀ ਵਿਚ, ਜਿਸ ਵਿਚ ਨੇਕ ਪੁਰਸ਼ਾਂ ਦੀ ਸੂਚੀ ਦਿੱਤੀ ਗਈ ਹੈ, ਆਪਣਾ ਨਾਮ ਨਹੀਂ ਦਿੱਤਾ, ਪਰ ਇਥੇ ਨੀਚਾਂ ਦੀ ਲਿਸਟ ਵਿਚ ਉਹ ਆਪਣੇ ਨਾਮ ਨਾਲ ਵੀ ਨੀਚ ਦਾ ਸ਼ਬਦ ਲਗਾ ਰਹੇ ਹਨ। ਇਹ ਹੈ ਗੁਰੂ ਘਰ ਵਿਚ ਵੱਡੀ ਚੀਜ਼, ਜੋ ਕਿਧਰੇ ਦੇਖਣ ਵਿਚ ਨਹੀਂ ਆਉਂਦੀ ਅਤੇ ਇਹ ਹੀ ਇਕ ਦਾਰੂ ਹੈ, ਜਿਸ ਨਾਲ ਸਾਡੀ ਹਉਮੈ ਟੁੱਟ ਸਕਦੀ ਹੈ ਅਤੇ ਅਸੀਂ ਉਸ ਪ੍ਰਭੂ ਦੇ ਦਰਬਾਰ ਵਿਚ ਸਚਿਆਰ ਹੋ ਸਕਦੇ ਹਾਂ।

## *ਪਉੜੀ ਉੱਨ੍ਹੀਵੀਂ*

1. **ਅਸੰਖ ਨਾਵ, ਅਸੰਖ ਥਾਵ॥ ਅਗੰਮ ਅਗੰਮ ਅਸੰਖ ਲੋਅ॥ ਅਸੰਖ ਕਹਹਿ, ਸਿਰਿ ਭਾਰੁ ਹੋਇ॥**
2. **ਅਖਰੀ ਨਾਮੁ, ਅਖਰੀ ਸਾਲਾਹ॥ ਅਖਰੀ, ਗਿਆਨੁ ਗੀਤ ਗੁਣ ਗਾਹ॥**
3. **ਅਖਰੀ ਲਿਖਣੁ ਬੋਲਣੁ ਬਾਣਿ॥ ਅਖਰਾ ਸਿਰਿ, ਸੰਜੋਗੁ ਵਖਾਣਿ॥**
4. **ਜਿਨਿ ਏਹਿ ਲਿਖੇ, ਤਿਸੁ ਸਿਰਿ ਨਾਹਿ॥ ਜਿਵ ਫੁਰਮਾਏ ਤਿਵ ਤਿਵ ਪਾਹਿ॥**
5. **ਜੇਤਾ ਕੀਤਾ, ਤੇਤਾ ਨਾਉ॥ ਵਿਣੁ ਨਾਵੈ ਨਾਹੀ ਕੋ ਥਾਉ॥**
6. **ਕੁਦਰਤਿ ਕਵਣ, ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥**
7. **ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ, ਨਿਰੰਕਾਰ॥੧੯॥**

***ਪਦ ਅਰਥ :*** ਨਾਵ—ਜੀਵਾਂ ਦੇ ਨਾਮ। ਥਾਵ—ਥਾਂ, ਟਿਕਾਣੇ। ਅਗੰਮ—ਜਿਸ ਥਾਂ ਕਿਸੇ ਦੀ ਪਹੁੰਚ ਨਾ ਹੋ ਸਕੇ। ਲੋਅ—ਲੋਕ, ਭਵਨ। ਕਹਹਿ—(ਕਹੈਂ) ਕਹਿੰਦੇ ਹਨ। ਸਿਰਿ—ਸਿਰ ਉਪਰ। ਭਾਰੁ ਹੋਇ—ਭਾਰ ਹੁੰਦਾ ਹੈ, ਭੁੱਲ ਹੁੰਦੀ ਹੈ। ਅਖਰੀ—(ਅਖਰੀਂ) ਅੱਖਰਾਂ ਰਾਹੀਂ। ਸਾਲਾਹ—ਸਿਫ਼ਤਿ। ਗੁਣ ਗਾਹ—ਗੁਣਾਂ ਦੇ ਜਾਨਣਹਾਰ। ਬਾਣਿ—ਬਾਣੀ। ਸੰਜੋਗੁ—ਮੇਲ, ਭਾਗ। ਵਖਾਣਿ—ਵਖਾਣਿਆ ਜਾਂਦਾ ਹੈ, ਦੱਸਿਆ ਜਾਂਦਾ ਹੈ। ਜਿਨਿ—ਜਿਸ (ਪ੍ਰਭੂ) ਨੇ। ਪਾਹਿ—(ਪਾਹਿਂ) ਪਾਉਂਦੇ ਹਨ। ਜੇਤਾ—ਜਿਤਨਾ। ਕੀਤਾ—ਪੈਦਾ ਕੀਤਾ ਹੋਇਆ। ਤੇਤਾ—ਉਤਨਾ ਹੀ। ਨਾਉ—ਨਾਮ, ਰੂਪ।

***ਪੂਰਨ ਅਰਥ :*** 1. ਹੇ ਮਿੱਤਰ! ਉਸ ਨਿਰੰਕਾਰ ਨੇ ਅਨੇਕਾਂ ਜੀਵ ਤਥਾ ਪਦਾਰਥ ਬਣਾਏ ਹਨ, ਜਿਨ੍ਹਾਂ ਦੇ ਅਸੰਖਾਂ ਹੀ ਨਾਮ ਹਨ ਤੇ ਅਸੰਖਾਂ ਹੀ ਥਾਂ ਟਿਕਾਣੇ, ਅਥਵਾ

ਉਸ ਪ੍ਰਭੂ ਦੇ ਅਨੇਕਾਂ ਨਾਮ ਅਤੇ ਟਿਕਾਣੇ ਹਨ। ਫਿਰ ਉਸ ਪ੍ਰਭੂ ਦੇ ਰਚੇ ਹੋਏ ਅਨੇਕਾਂ ਹੀ ਲੋਕ ਅਰਥਾਤ ਭਵਨ ਹਨ, ਜਿਨ੍ਹਾਂ ਤਕ ਮਨੁੱਖ ਦੀ ਪਹੁੰਚ ਨਹੀਂ ਹੋ ਸਕਦੀ। ਉਸ ਮਾਲਕ ਦੀ ਰਚਨਾ ਦਾ ਵਰਣਨ ਕਰਨ ਲਈ ਜੋ ਮਨੁੱਖ 'ਅਸੰਖ' ਦਾ ਸ਼ਬਦ ਵਰਤਦੇ ਹਨ, ਇਹ ਵੀ ਇਕ ਪ੍ਰਕਾਰ ਦਾ ਸਿਰ ਉਪਰ ਭਾਰ ਚੁੱਕਣਾ ਹੈ ਅਰਥਾਤ ਗ਼ਲਤੀ ਹੈ, ਕਿਉਂਕਿ ਉਸ ਦੀ ਲੀਲ੍ਹਾ ਦੇ ਵਰਣਨ ਲਈ 'ਅਸੰਖ' ਸ਼ਬਦ ਵੀ ਕਾਫ਼ੀ ਨਹੀਂ।

2. (ਪਰ ਬੰਦਾ ਵੀ ਕੀ ਕਰੇ, ਆਖ਼ਰ ਈਸ਼ਵਰ ਦੀ ਕੁਦਰਤ ਦਾ ਵਰਣਨ ਕਰਨ ਲਈ ਅੱਖਰਾਂ ਦੀ ਹੀ ਸਹਾਇਤਾ ਲੈਣੀ ਪੈਂਦੀ ਹੈ।) ਉਸ ਪ੍ਰਭੂ ਦਾ ਨਾਮ ਵੀ ਅੱਖਰਾਂ ਰਾਹੀਂ ਹੀ ਲਿਆ ਜਾ ਸਕਦਾ ਹੈ। ਉਸ ਦੀ ਸਿਫ਼ਤਿ-ਸਾਲਾਹ ਵੀ ਅੱਖਰਾਂ ਰਾਹੀਂ ਹੀ ਕਰ ਸਕਦੇ ਹਾਂ, ਅਤੇ ਉਸ ਦਾ ਗਿਆਨ ਵੀ ਅੱਖਰਾਂ ਰਾਹੀਂ ਹੀ ਪ੍ਰਾਪਤ ਹੋ ਸਕਦਾ ਹੈ, ਤਥਾ ਅੱਖਰਾਂ ਰਾਹੀਂ ਹੀ ਉਸ ਦੇ ਗੁਣਾਂ ਦੇ ਗੀਤਾਂ ਤੋਂ ਜਾਣੂ ਹੋ ਸਕੀਦਾ ਹੈ।

3. ਹੇ ਮੇਰੇ ਵੀਰ! ਹਰ ਬਾਣੀ (ਹਰ ਬੋਲੀ) ਅੱਖਰਾਂ ਦੁਆਰਾ ਹੀ ਬੋਲੀ ਜਾਂ ਲਿਖੀ ਜਾਂਦੀ ਹੈ, ਇਹਨਾਂ ਅੱਖਰਾਂ ਰਾਹੀਂ ਹੀ ਸੰਸਾਰ ਦੇ ਸੰਜੋਗ ਜਾਂ ਵਿਜੋਗ ਦਾ, ਅਰਥਾਤ ਸਾਡੀ ਕਿਸਮਤ ਦਾ ਲੇਖਾ-ਜੋਖਾ ਕੀਤਾ ਜਾਂਦਾ ਹੈ।

4. ਪਰ ਹੇ ਸੱਜਣਾ! ਇਹ ਅੱਖਰ ਉਸ ਪ੍ਰਭੂ ਉਪਰ ਲਾਗੂ ਨਹੀਂ ਹੁੰਦੇ, ਜਿਸ ਨੇ ਸਾਡੇ ਸੰਜੋਗ-ਵਿਜੋਗ ਦੇ ਲੇਖ ਲਿਖੇ ਹਨ, ਅਰਥਾਤ ਇਹਨਾਂ ਅੱਖਰਾਂ ਵਿਚ ਉਸ ਦਾ ਲੇਖਾ ਨਹੀਂ ਲਿਖਿਆ ਜਾ ਸਕਦਾ। ਉਹ ਨਿਰੰਕਾਰ ਜਿਵੇਂ ਜਿਵੇਂ ਹੁਕਮ ਕਰਦਾ ਹੈ, ਤਿਵੇਂ ਤਿਵੇਂ ਜੀਵ ਇਹਨਾਂ ਸੰਜੋਗਾਂ ਨੂੰ ਭੋਗਦੇ ਹਨ।

5. ਹੇ ਭਾਈ! ਇਹ ਸੰਸਾਰ ਜੋ ਤੂੰ ਉਸ ਪਰਮਾਤਮਾ ਦਾ ਬਣਾਇਆ ਹੋਇਆ (ਵੇਖਦਾ ਹੈਂ) ਸਭ ਉਸੇ ਦਾ ਰੂਪ ਹੈ। ਕੋਈ ਵੀ ਥਾਂ ਅਜਿਹੀ ਨਹੀਂ, ਜਿਥੇ ਉਸ ਪ੍ਰਭੂ ਦਾ ਸਰੂਪ ਨਾ ਹੋਵੇ, ਅਰਥਾਤ ਸੰਸਾਰ ਦਾ ਹਰ ਜੀਵ ਤਥਾ ਹਰ ਪਦਾਰਥ ਉਸੇ ਦਾ ਸਰੂਪ ਹੈ।[1]

6. ਹੇ ਸੱਜਣਾ! ਮੇਰੇ ਵਿਚ ਇਤਨੀ ਸ਼ਕਤੀ ਕਿਥੇ ਕਿ ਮੈਂ ਉਸ ਪ੍ਰਭੂ ਦੀ ਲੀਲ੍ਹਾ ਦੀ ਵਿਚਾਰ ਕਰ ਸਕਾਂ? ਮੈਂ ਤਾਂ ਉਸ ਦੇ ਰਚੇ ਹੋਏ ਇਕ ਵਾਲ ਦੀ ਬ਼ਣਾਵਟ ਤੋਂ ਬਲਿਹਾਰ ਨਹੀਂ ਜਾ ਸਕਦਾ ਅਰਥਾਤ ਇਕ ਵਾਲ ਦਾ ਵਰਣਨ ਵੀ ਨਹੀਂ ਕਰ ਸਕਦਾ।

7. (ਹੇ ਵੀਰ! ਮੈਂ ਤਾਂ ਉਸ ਪ੍ਰਭੂ ਦੇ ਕੌਤਕ ਵੇਖ ਵੇਖ ਕੇ ਇਹੋ ਕਹਿੰਦਾ ਹਾਂ ਕਿ) ਹੇ ਸਦਾ ਸਲਾਮਤ ਰਹਿਣ ਵਾਲੇ ਨਿਰੰਕਾਰ, ਜੋ ਤੈਨੂੰ ਭਾਉਂਦਾ ਹੈ, ਸੋਈ ਚੰਗਾ ਹੈ।

***ਵਿਆਖਿਆ :*** ਸ੍ਰੀ ਗੁਰੂ ਨਾਨਕ ਦੇਵ ਜੀ ਅਸਾਂ ਜੀਵਾਂ ਦੀ ਜਗਿਆਸਾ ਪੂਰੀ ਕਰਨ ਲਈ ਉਸ ਪ੍ਰਭੂ ਦੇ ਪੈਦਾ ਕੀਤੇ ਹੋਏ ਨੇਕ ਪੁਰਸ਼ਾਂ ਤਥਾ ਬੁਰਿਆਰਾਂ ਦਾ ਵਿਸਥਾਰ ਪੂਰਵਕ ਹਾਲ ਦੱਸ ਰਹੇ ਹਨ, ਪਰ "ਪੰਚਾ ਕਾ ਗੁਰੁ ਏਕੁ ਧਿਆਨੁ" ਅਨੁਸਾਰ ਉਹ ਉਸ ਪ੍ਰਭੂ ਵੱਲੋਂ ਬਿਰਤੀ ਨੂੰ ਪਰੇ ਨਹੀਂ ਕਰਦੇ। ਉਹ ਉਸ ਪ੍ਰਭੂ ਨੂੰ ਜੋ ਸਭਨਾ ਜੀਆ ਕਾ ਇਕ ਦਾਤਾ ਹੈ, ਮਨੋ ਨਹੀਂ ਵਿਸਾਰਦੇ, ਸਗੋਂ ਇਹਨਾਂ ਜੀਵਾਂ ਵਿੱਚੋਂ ਉਸ ਦੇ ਪ੍ਰਤੱਖ

---

1. ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥
*(ਰਾਮਕਲੀ ਮ: ੩ ਅਨੰਦੁ, ਪੰਨਾ 922)*

ਦਰਸ਼ਨ ਕਰਦੇ ਨਜ਼ਰ ਆ ਰਹੇ ਹਨ। ਤਦੇ ਤਾਂ ਹਰ ਪਉੜੀ ਦੀ ਅੰਤਲੀ ਤੁਕ ਵਿਚ ਉਸ ਨੂੰ 'ਤੂੰ' ਦੇ ਸ਼ਬਦ ਨਾਲ ਸੰਬੋਧਨ ਕਰਦੇ ਹਨ ਤੇ ਕਹਿੰਦੇ ਹਨ ਕਿ ਹੇ ਦਾਤਾ! ਜੋ ਤੈਨੂੰ ਭਾਉਂਦਾ ਹੈ, ਸੋਈ ਚੰਗਾ ਹੈ ਅਤੇ ਹੁਣ ਇਸ ਉੱਨ੍ਹੀਵੀਂ ਪਉੜੀ ਵਿਚ ਉਸ ਨਿਰੰਕਾਰ ਵੱਲ ਸਿੱਧਾ ਆ ਜਾਂਦੇ ਹਨ ਅਤੇ ਕਹਿੰਦੇ ਹਨ ਕਿ ਜਿਥੇ ਉਸ ਅਕਾਲ ਪੁਰਖ ਦੇ ਰਚੇ ਹੋਏ ਚੰਗੇ ਜਾਂ ਮੰਦੇ ਅਨੇਕਾਂ ਹਨ, ਉਥੇ ਉਸ ਪ੍ਰਭੂ ਦੇ ਆਪਣੇ ਨਾਮ ਤੇ ਟਿਕਾਣੇ ਵੀ ਅਸੰਖ ਹਨ।

ਇਸ 'ਅਸੰਖ' ਸ਼ਬਦ ਤੋਂ ਉਹਨਾਂ ਨੂੰ ਜੀਵ ਦੀ ਇਕ ਵੱਡੀ ਭੁੱਲ ਦਾ ਅਹਿਸਾਸ ਹੁੰਦਾ ਹੈ। ਉਹਨਾਂ ਨੂੰ ਮਨੁੱਖ ਦੀ ਬਣਾਈ ਹੋਈ ਬੋਲੀ ਦੀ ਕਮਜ਼ੋਰੀ ਦਾ ਅਨੁਭਵ ਹੁੰਦਾ ਹੈ। ਮਨੁੱਖ ਉਸ ਪ੍ਰਭੂ ਦੀ ਉਹਨਾਂ ਅੱਖਰਾਂ, ਸ਼ਬਦਾਂ ਜਾਂ ਬੋਲੀ ਵਿਚ ਹੀ ਉਸਤਤਿ ਕਰਨ ਦਾ ਯਤਨ ਕਰਦਾ ਹੈ, ਜਿਨ੍ਹਾਂ ਦੁਆਰਾ ਉਹ ਆਪਣੇ ਗੁਰੂ-ਜਨਾਂ, ਬਜ਼ੁਰਗਾਂ, ਰਿਸ਼ਤੇਦਾਰਾਂ, ਅਫ਼ਸਰਾਂ ਜਾਂ ਦੁਨਿਆਵੀ ਰਾਜਿਆਂ ਦੀ ਉਸਤਤਿ ਕਰਦਾ ਹੈ। ਨਹੀਂ ਨਹੀਂ, ਉਹ ਪ੍ਰਭੂ ਨੂੰ ਉਹਨਾਂ ਵੱਟਿਆਂ, ਮੀਟਰਾਂ, ਤਥਾ ਬਰਤਨਾਂ ਵਿਚ ਮਿਣਨ ਜਾਂ ਤੋਲਣ ਦੀ ਕੋਸ਼ਿਸ਼ ਕਰਦਾ ਹੈ, ਜਿਨ੍ਹਾਂ ਨਾਲ ਸੰਸਾਰ ਦੇ ਦੂਸਰੇ ਪਦਾਰਥਾਂ ਨੂੰ ਤੋਲਦਾ ਜਾਂ ਮਾਪਦਾ ਹੈ।

ਸਾਨੂੰ ਇਤਨੀ ਸੂਝ ਨਹੀਂ ਕਿ ਉਹ ਈਸ਼ਵਰ ਤਾਂ ਨਿਰ-ਆਕਾਰ ਹੈ, ਉਹ ਸੰਸਾਰਕ ਪਦਾਰਥਾਂ ਵਾਂਗ ਠੋਸ (Solid) ਜਾਂ ਤਰਲ (Liquid) ਜਾਂ ਗੈਸ ਨਹੀਂ। ਨਿਰ-ਆਕਾਰ ਚੀਜ਼ ਨੂੰ ਆਕਾਰ ਵਾਲੀਆਂ ਚੀਜ਼ਾਂ ਵਾਂਗ ਗਿਣਿਆ ਜਾਂ ਤੋਲਿਆ ਨਹੀਂ ਜਾ ਸਕਦਾ। ਉਸ ਨੂੰ ਸੰਸਾਰਕ ਪਦਾਰਥਾਂ ਵਾਂਗ ਖ਼ਰੀਦਿਆ ਨਹੀਂ ਜਾ ਸਕਦਾ।[1]

ਇਹ ਸਾਰੇ ਸ਼ਬਦ ਊਚ, ਬੇਅੰਤ, ਗੰਭੀਰ, ਅਮੋਲ, ਗਾਹਰੋ, ਜਿਨ੍ਹਾਂ ਨੂੰ ਅਸੀਂ ਆਪਣੀ ਵੱਲੋਂ ਪ੍ਰਭੂ ਦੀ ਵਡਿਆਈ ਲਈ ਵਰਤਦੇ ਹਾਂ, ਅਸਲ ਵਿਚ ਉਸ ਦੇ ਵਡੱਪਣ ਨੂੰ ਸੀਮਿਤ ਕਰ ਦੇਂਦੇ ਹਨ। ਇਕ ਸੁਲਤਾਨ ਨੂੰ ਮੀਆਂ ਕਹਿਣ ਨਾਲ ਉਸ ਦੀ ਵਡਿਆਈ ਨਹੀਂ ਹੁੰਦੀ।[2]

ਇਸੇ ਤਰ੍ਹਾਂ ਉਸ ਨਿਰੰਕਾਰ ਦੇ ਨਾਮ ਨਾਲ 'ਅਸੰਖ' ਸ਼ਬਦ ਦਾ ਪ੍ਰਯੋਗ ਕਰਨਾ ਵੀ, ਇਕ ਭਾਰੀ ਗ਼ਲਤੀ ਹੈ, ਇਹ ਸਾਡੀ ਬੋਲੀ ਦਾ ਦਿਵਾਲਾਪਣ ਹੈ, ਇਸ ਕੋਲ ਪ੍ਰਭੂ ਦੀ ਮਹਿਮਾ ਕਰਨ ਲਈ ਢੁੱਕਵਾਂ ਲਫ਼ਜ਼ ਹੀ ਨਹੀਂ।

ਜਿਵੇਂ ਇਕ ਦੀਵਾਲੀਆ, ਸ਼ਾਹੂਕਾਰ ਨੂੰ ਉਸ ਦੀ ਪੂਰੀ ਪੂੰਜੀ ਤਾਂ ਵਾਪਸ ਨਹੀਂ ਕਰ ਸਕਦਾ ਅਤੇ ਹੱਥ ਜੋੜ ਕੇ ਬੇਨਤੀ ਕਰਦਾ ਹੈ ਕਿ ਹੇ ਮੇਰੇ ਸ਼ਾਹ ਜੀ! ਮੇਰੇ 'ਤੇ ਕ੍ਰਿਪਾ ਕਰੋ ਤੇ ਜੋ ਕੁਝ ਤੁੱਛ ਮੇਰੇ ਪਾਸ ਹੈ, ਇਹੀ ਪ੍ਰਵਾਨ ਕਰੋ, ਤਿਵੇਂ ਸਾਨੂੰ ਵੀ ਆਪਣੀ ਇਸ ਨਿਰਧਨ ਬੋਲੀ ਵਿੱਚੋਂ ਜੋ ਸ਼ਬਦ ਮਿਲਦੇ ਹਨ, ਉਹਨਾਂ ਦਾ ਸਹਾਰਾ ਲੈ ਕੇ ਹੀ ਉਸ ਪ੍ਰਭੂ ਦੀ ਉਸਤਤਿ ਕਰਨੀ ਪੈਂਦੀ ਹੈ। ਸਾਡੇ ਕੋਲ ਇਹ ਸ਼ਬਦ ਹੀ

---

1. ਬਹੁ ਬੇਅੰਤੁ ਅਤਿ ਬਡੋ ਗਾਹਰੋ ਥਾਹ ਨਹੀ ਅਗਹੂਚਾ॥
   ਤੋਲਿ ਨ ਤੁਲੀਐ ਮੋਲਿ ਨ ਮੁਲੀਐ ਕਤ ਪਾਈਐ ਮਨ ਰੂਚਾ॥ *(ਦੇਵਗੰਧਾਰੀ ਮ: ੫, ਪੰਨਾ 534)*
2. ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ॥ *(ਬਿਲਾਵਲੁ ਮ: ੧, ਪੰਨਾ 795)*

ਇਕ ਵਸੀਲਾ ਹਨ, ਜਿਨ੍ਹਾਂ ਰਾਹੀਂ ਅਸੀਂ ਆਪਣੇ ਵਿਚਾਰਾਂ ਦਾ ਪ੍ਰਗਟਾਵਾ ਕਰ ਸਕਦੇ ਹਾਂ।

ਗੁਰੂ ਸਾਹਿਬ ਫ਼ਰਮਾਂਦੇ ਹਨ ਕਿ ਬੇਸ਼ੱਕ ਜਗਤ ਦਾ ਸਭ ਕਾਰ-ਵਿਹਾਰ ਅੱਖਰਾਂ ਵਿਚ ਚੱਲ ਰਿਹਾ ਹੈ ਤਥਾ ਸਭ ਜੀਵ ਉਸ ਪ੍ਰਭੂ ਦੇ ਹੁਕਮ ਵਿਚ, ਉਸ ਦੇ ਲਿਖੇ ਹੋਏ ਲੇਖਾਂ ਅਨੁਸਾਰ ਦੁਖ ਸੁਖ ਪਾ ਰਹੇ ਹਨ, ਪਰ ਉਹ ਅਕਾਲ ਪੁਰਖ ਜਿਸ ਨੇ ਇਹ ਸੰਸਾਰ ਰਚਿਆ ਹੈ, ਤਥਾ ਹਰ ਥਾਂ ਵਿਆਪਕ ਹੈ, ਇਹਨਾਂ ਲੇਖਾਂ ਤੋਂ ਉਪਰ ਹੈ।

## *ਪਉੜੀ ਵੀਹਵੀਂ*

**1. ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ, ਉਤਰਸੁ ਖੇਹ॥**
**2. ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥**
**3. ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥**
**4. ਪੁੰਨੀ ਪਾਪੀ ਆਖਣੁ ਨਾਹਿ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ॥**
**5. ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥੨੦॥**

***ਪਦ ਅਰਥ :*** ਭਰੀਐ—ਜੇ ਭਰ ਜਾਵੇ, ਜੇ ਗੰਦਾ ਹੋ ਜਾਵੇ। ਦੇਹ—ਸਰੀਰ। ਪਾਣੀ ਧੋਤੈ—ਪਾਣੀ ਨਾਲ ਧੋਤਿਆਂ। ਉਤਰਸੁ—ਉਤਰ ਜਾਂਦੀ ਹੈ। ਖੇਹ—ਮਿੱਟੀ, ਮੈਲ। ਪਲੀਤੀ—ਪਲੀਤ, ਗੰਦਾ। ਮੂਤ—ਮੂਤਰ ਨਾਲ। ਕਪੜੁ—ਕੱਪੜਾ। ਦੇ ਸਾਬੂਣੁ—ਸਾਬਣ ਲਾ ਕੇ। ਧੋਪੈ—ਧੁੱਪ ਜਾਂਦਾ ਹੈ। ਰੰਗਿ—ਰੰਗ ਨਾਲ, ਰੰਗਣ ਚਾੜ੍ਹਨ ਨਾਲ। ਆਖਣੁ—ਕਹਿਣ ਨਾਲ। ਨਾਹਿ—ਨਹੀਂ। ਕਰਿ ਕਰਿ ਕਰਣਾ—ਕੰਮ ਕਰਨ ਨਾਲ। ਲਿਖਿ—ਲਿਖ ਕੇ। ਲੈ ਜਾਹੁ—ਲੈ ਜਾਓਗੇ। ਹੁਕਮੀ—ਹੁਕਮ ਵਿਚ। ਆਵਹੁ ਜਾਹੁ—ਆਵੋਂ ਤੇ ਜਾਵੋਂਗੇ।

***ਪੂਰਨ ਅਰਥ :*** 1-2. ਹੇ ਵੀਰ! ਜਿਵੇਂ ਹੱਥ, ਪੈਰ ਜਾਂ ਸਰੀਰ ਘੱਟੇ ਮਿੱਟੀ ਨਾਲ ਮੈਲਾ ਅਰਥਾਤ ਗੰਦਾ ਹੋ ਜਾਏ ਤਾਂ ਪਾਣੀ ਨਾਲ ਧੋਤਿਆਂ, ਉਸ ਦੀ ਮੈਲ ਦੂਰ ਹੋ ਜਾਂਦੀ ਹੈ ਅਤੇ ਉਹ ਪਵਿੱਤਰ ਹੋ ਜਾਂਦਾ ਹੈ ਅਤੇ ਜਿਵੇਂ ਕੋਈ ਕੱਪੜਾ ਮਲ ਮੂਤਰ ਨਾਲ ਗੰਦਾ ਹੋ ਜਾਵੇ ਤਾਂ ਸਾਬਣ ਦੇ ਲਗਾਇਆਂ ਉਹ ਕੱਪੜਾ ਧੁੱਪ ਜਾਂਦਾ ਹੈ ਅਤੇ ਸਵੱਛ ਹੋ ਜਾਂਦਾ ਹੈ।

3. ਤਿਵੇਂ ਜੇ ਕਿਸੇ ਦੀ ਮਤ ਪਾਪ ਕਰ ਕਰ ਕੇ ਅਥਵਾ ਭੈੜਿਆਂ ਦੀ ਸੰਗਤ ਕਰਨ ਨਾਲ ਮੈਲੀ ਹੋ ਜਾਂਦੀ ਹੈ ਤਾਂ ਉਹ ਪ੍ਰਭੂ ਦੇ ਨਾਮ, ਅਰਥਾਤ ਪ੍ਰਭੂ ਦੇ ਗੁਣਾਂ ਦੀ ਰੰਗਣ ਦੇ ਨਾਲ ਉੱਜਲੀ ਹੋ ਜਾਂਦੀ ਹੈ।

4. ਪਰ ਹੇ ਸੱਜਣਾ! ਕੋਈ ਬੰਦਾ ਪਾਪੀ ਤੋਂ ਪੁੰਨੀ, ਕਹਿਣ ਨਾਲ ਹੀ ਨਹੀਂ ਹੋ ਜਾਂਦਾ, ਕੋਈ ਚੀਜ਼, ਕਹਿਣ ਨਾਲ ਹੀ ਮੰਦੀ ਤੋਂ ਚੰਗੀ ਨਹੀਂ ਹੋ ਜਾਂਦੀ। ਕਿਸੇ ਨੂੰ ਚੰਗਾ ਜਾਂ ਮੰਦਾ ਉਸ ਦੇ ਕਰਮ ਬਣਾਂਦੇ ਹਨ। ਚੰਗਾ ਕਰਮ ਕਰਨ ਨਾਲ ਆਦਮੀ ਚੰਗਾ ਜਾਂ ਪੁੰਨੀ ਬਣ ਜਾਂਦਾ ਹੈ ਤੇ ਮੰਦਾ ਕਰਨ ਨਾਲ ਮੰਦਾ। ਅਤੇ ਫਿਰ ਜਿਹੋ ਜਿਹੀ ਉਸ ਦੀ ਕਰਨੀ ਹੁੰਦੀ ਹੈ, ਓਹੋ ਜਿਹਾ ਹੀ ਉਸ ਦਾ ਲੇਖਾ ਉਸ ਦੇ ਨਾਲ ਜਾਂਦਾ ਹੈ।

5. ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਇਹ ਕਰਮਾਂ ਦੀ ਖੇਤੀ ਇਹੋ ਜਿਹੀ ਹੈ ਕਿ ਇਸ ਵਿਚ ਜਿਹੜਾ ਬੀਜਦਾ ਹੈ, ਫਲ ਵੀ ਓਹੋ ਹੀ ਖਾਂਦਾ ਹੈ। ਇਸ ਲਈ ਇਹਨਾਂ ਆਪਣੇ ਕੀਤੇ ਹੋਏ ਕਰਮਾਂ ਨੂੰ ਭੋਗਣ ਲਈ, ਬੰਦਾ ਉਸ ਪ੍ਰਭੂ ਦੇ ਹੁਕਮ ਵਿਚ ਸੰਸਾਰ ਵਿਚ ਜੰਮਦਾ ਤੇ ਮਰਦਾ ਰਹਿੰਦਾ ਹੈ।

***ਵਿਆਖਿਆ :*** ਸਤਾਰ੍ਹਵੀਂ ਅਤੇ ਅਠਾਰ੍ਹਵੀਂ ਪਉੜੀ ਵਿਚ ਦੁਨੀਆ ਦੇ ਵੱਖ-ਵੱਖ ਨੇਕਾਂ ਤਥਾ ਬੁਰਿਆਂ ਦੀ ਜਾਣਕਾਰੀ ਦੇਣ ਮਗਰੋਂ, ਹੁਣ ਸ੍ਰੀ ਗੁਰੂ ਨਾਨਕ ਦੇਵ ਜੀ ਵੀਹਵੀਂ ਪਉੜੀ ਵਿਚ ਬੁਰੇ ਪੁਰਸ਼ਾਂ ਨੂੰ (ਜਿਨ੍ਹਾਂ ਨੂੰ ਪਾਪੀ ਦੇ ਨਾਮ ਨਾਲ ਪੁਕਾਰਿਆ ਜਾਂਦਾ ਹੈ) ਨੇਕ ਬਣਨ ਦਾ ਢੰਗ ਦੱਸ ਰਹੇ ਹਨ। ਆਪ ਨੇ ਇਸ ਢੰਗ ਨੂੰ ਪੂਰੀ ਤਰ੍ਹਾਂ ਸਮਝਾਣ ਲਈ, ਤਥਾ ਸਾਡੇ ਮਨਾਂ ਉਪਰ ਇਸ ਦੀ ਡੂੰਘੀ ਛਾਪ ਲਗਾਣ ਲਈ, ਸਾਡੇ ਜੀਵਨ ਵਿੱਚੋਂ ਦੋ ਦ੍ਰਿਸ਼ਟਾਂਤ ਦਿੱਤੇ ਹਨ। ਇਹ ਦ੍ਰਿਸ਼ਟਾਂਤ ਭਾਵੇਂ ਬਹੁਤ ਸਾਧਾਰਨ ਹਨ, ਪਰ ਇਹਨਾਂ ਦਾ ਇਕ ਇਕ ਸ਼ਬਦ ਬੜਾ ਡੂੰਘਾ ਅਰਥ ਰੱਖਦਾ ਹੈ। ਜਦ ਤਕ ਅਸੀਂ ਉਸ ਸ਼ਬਦ ਦੀ ਡੂੰਘਾਈ ਤਕ ਨਹੀਂ ਪਹੁੰਚਾਂਗੇ, ਸਾਨੂੰ ਉਸ ਦੇ ਵਿਚ ਛੁਪੇ ਗੁੱਝੇ ਭੇਦ ਦੀ ਸੂਝ ਨਹੀਂ ਹੋਵੇਗੀ। ਅਸੀਂ ਉਸ ਸਿਧਾਂਤ ਨੂੰ ਨਹੀਂ ਸਮਝ ਸਕਾਂਗੇ, ਜੋ ਗੁਰੂ ਸਾਹਿਬ ਸਮਝਾਣਾ ਚਾਹੁੰਦੇ ਹਨ। ਆਪਣੇ ਸਿਧਾਂਤ ਦੀ ਪੁਸ਼ਟੀ ਵਿਚ ਦੋ ਦ੍ਰਿਸ਼ਟਾਂਤ ਦੇਣ ਮਗਰੋਂ ਗੁਰੂ ਸਾਹਿਬ ਨੇ ਪਉੜੀ ਦੀ ਸੱਤਵੀਂ ਪੰਕਤੀ ਵਿਚ 'ਪਾਪੀ', 'ਪੁੰਨੀ', 'ਆਖਣ' ਤੇ 'ਕਰਿ ਕਰਿ' ਇਹ ਚਾਰ ਸ਼ਬਦ ਵਰਤੇ ਹਨ। ਇਹਨਾਂ ਸ਼ਬਦਾਂ ਵੱਲ ਵੀ ਧਿਆਨ ਦੇਣ ਦੀ ਲੋੜ ਹੈ, ਕਿਉਂਕਿ ਇਹ ਚਾਰੇ ਸ਼ਬਦ ਉਪਰ ਆਈਆਂ ਸਾਰੀਆਂ ਪੰਕਤੀਆਂ ਨਾਲ ਸੰਬੰਧ ਰੱਖਦੇ ਹਨ।

ਗੁਰੂ ਸਾਹਿਬ ਪਹਿਲੀ ਗੱਲ ਜੋ ਸਾਨੂੰ ਸਮਝਾਣਾ ਚਾਹੁੰਦੇ ਹਨ, ਉਹ ਇਹ ਹੈ ਕਿ ਜਿਵੇਂ ਵੱਖ-ਵੱਖ ਪ੍ਰਕਾਰ ਦੀਆਂ ਬੀਮਾਰੀਆਂ ਦਾ ਦਾਰੂ ਵੀ ਵੱਖ-ਵੱਖ ਹੁੰਦਾ ਹੈ, ਤਿਵੇਂ ਵੱਖ-ਵੱਖ ਪ੍ਰਕਾਰ ਦੀ ਮੈਲ ਨੂੰ ਦੂਰ ਕਰਨ ਦਾ ਢੰਗ ਵੀ ਵੱਖ-ਵੱਖ ਹੈ। ਪਾਣੀ ਦੀ ਨਿਰਮਲਤਾ ਤੋਂ ਸਾਨੂੰ ਇਕ ਭੁਲੇਖਾ ਪੈ ਗਿਆ ਹੈ ਕਿ ਇਹ ਸਭ ਪ੍ਰਕਾਰ ਦੀ ਮੈਲ ਨੂੰ ਦੂਰ ਕਰ ਸਕਦਾ ਹੈ, ਅਤੇ ਇਸ ਭੁਲੇਖੇ ਕਰਕੇ ਅਸਾਂ ਤੀਰਥ ਉਪਰ ਇਸ਼ਨਾਨ ਕਰਨਾ ਸ਼ੁਰੂ ਕਰ ਦਿੱਤਾ ਹੈ। ਸੋ ਗੁਰੂ ਜੀ ਇਸ ਭੁਲੇਖੇ ਨੂੰ ਦੂਰ ਕਰਨ ਲਈ ਫ਼ਰਮਾਂਦੇ ਹਨ ਕਿ ਹੇ ਸੱਜਣਾ! ਪਾਣੀ ਨਾਲ ਕੇਵਲ ਸਰੀਰ ਦੀ ਮੈਲ ਹੀ ਦੂਰ ਹੋ ਸਕਦੀ ਹੈ, ਮਨ ਦੀ ਮੈਲ ਨੂੰ ਦੂਰ ਕਰਨਾ ਤਾਂ ਕਿਧਰੇ ਰਿਹਾ, ਪਾਣੀ, ਕੱਪੜੇ ਦੀ ਮੈਲ ਨੂੰ ਵੀ ਦੂਰ ਨਹੀਂ ਕਰ ਸਕਦਾ। ਕੱਪੜੇ ਦੀ ਮੈਲ ਨੂੰ ਦੂਰ ਕਰਨ ਲਈ ਸਾਨੂੰ ਪਾਣੀ ਅਤੇ ਸਾਬਣ ਦੋਵੇਂ ਵਰਤਣੇ ਪੈਂਦੇ ਹਨ, ਪਰ ਮਨ ਦੀ ਮੈਲ ਨੂੰ ਨਾ ਪਾਣੀ ਧੋ ਸਕਦਾ ਹੈ ਤੇ ਨਾ ਸਾਬਣ। ਇਹ ਮੈਲ, ਪ੍ਰਭੂ ਦੇ ਨਾਮ ਦੀ ਰੰਗਣ ਚਾੜ੍ਹਿਆਂ ਹੀ ਦੂਰ ਹੋ ਸਕਦੀ ਹੈ।

ਦੂਸਰੇ, ਇਹ ਠੀਕ ਹੈ ਕਿ ਜੇ ਹੱਥ, ਪੈਰ ਜਾਂ ਸਰੀਰ ਗੰਦਾ ਹੋ ਜਾਵੇ ਤਾਂ ਪਾਣੀ ਨਾਲ ਧੋਤਿਆਂ ਉਸ ਦੀ ਮੈਲ ਦੂਰ ਹੋ ਜਾਂਦੀ ਹੈ, ਪਰ ਅਸਾਂ ਇਹ ਕਦੇ ਨਹੀਂ ਸੋਚਿਆ ਕਿ ਸਾਡੇ ਹੱਥ ਪੈਰ ਜਾਂ ਸਰੀਰ ਕਿਵੇਂ ਗੰਦੇ ਹੋ ਜਾਂਦੇ ਹਨ। ਸਾਡੇ ਇਹ ਅੰਗ ਕਿਸੇ ਦੇ 'ਆਖਣ' ਨਾਲ ਹੀ ਗੰਦੇ ਨਹੀਂ ਹੋ ਜਾਂਦੇ। ਇਹ ਗੰਦੇ ਤਦ ਹੁੰਦੇ ਹਨ, ਜਦ ਇਹ ਕੋਈ ਗੰਦਾ ਕਰਮ ਕਰਨ। ਫਿਰ ਇਹਨਾਂ ਦਾ ਇਹ ਗੰਦ 'ਪਾਣੀ ਧੋਣੀ' 'ਆਖਣ'

ਨਾਲ ਹੀ ਨਹੀਂ ਉਤਰ ਜਾਂਦਾ। ਇਹ ਗੰਦ ਉਸ ਸਮੇਂ ਹੀ ਉਤਰਦਾ ਹੈ, ਜਦ ਸਾਡੇ ਗੰਦੇ ਹੱਥ, ਪਾਣੀ ਦੇ ਸ਼ੁਭ ਗੁਣ ਨੂੰ ਆਪਣੇ ਵਿਚ ਪ੍ਰਵੇਸ਼ ਕਰਦੇ ਹਨ।

ਕੋਈ ਕੱਪੜਾ ਕਿਸੇ ਦੇ 'ਆਖਣ' ਨਾਲ ਹੀ ਪਲੀਤ ਜਾਂ ਗੰਦਾ ਨਹੀਂ ਹੋ ਜਾਂਦਾ, ਉਹ ਪਲੀਤ ਤਦ ਹੀ ਹੁੰਦਾ ਹੈ, ਜਦ ਉਸ ਦੇ ਉਪਰ ਜਾਂ ਉਸ ਦੇ ਨਾਲ ਕੋਈ ਪਲੀਤ ਕਰਮ ਕੀਤਾ ਜਾਂਦਾ ਹੈ ਅਤੇ ਕੱਪੜੇ ਦਾ ਇਹ ਗੰਦ ਵੀ ਸਾਬਣ-ਸਾਬਣ 'ਆਖਣ' ਨਾਲ ਨਹੀਂ ਦੂਰ ਹੁੰਦਾ। ਇਹ ਗੰਦ ਵੀ ਤਦ ਹੀ ਦੂਰ ਹੁੰਦਾ ਹੈ, ਜਦ ਅਸੀਂ ਉਸ ਉਪਰ ਸਾਬਣ ਰਗੜਨ ਦਾ ਕਰਮ ਕਰਦੇ ਹਾਂ, ਜਦ ਸਾਬਣ ਉਸ ਕੱਪੜੇ ਦੀ ਤਾਰ ਤਾਰ ਵਿਚ ਆਪਣੀ ਕੁੜੱਤਣ ਜਾਂ ਖ਼ਾਰ ਨੂੰ ਧਸਾ ਦੇਂਦਾ ਹੈ।

ਬੱਸ ਇਸੇ ਤਰ੍ਹਾਂ ਕਿਸੇ ਬੰਦੇ ਦੀ ਮਤ ਕਿਸੇ ਦੇ 'ਆਖਣ' ਨਾਲ ਹੀ ਮਲੀਨ ਨਹੀਂ ਹੋ ਜਾਂਦੀ। ਬੰਦੇ ਦੀ ਮਤ ਤਦ ਹੀ ਮਲੀਨ ਹੁੰਦੀ ਹੈ, ਜਦ ਉਹ ਕੋਈ ਬੁਰਿਆਈ ਜਾਂ ਪਾਪ 'ਕਰਦਾ' ਹੈ ਅਤੇ ਇਹ ਮਲੀਨ ਮਤ, ਪ੍ਰਭੂ ਦਾ ਨਾਮ ਲੈਣ ਨਾਲ ਹੀ ਦੂਰ ਨਹੀਂ ਹੋ ਜਾਂਦੀ। ਇਹ ਤਾਂ ਤਦ ਹੀ ਦੂਰ ਹੁੰਦੀ ਹੈ, ਜਦੋਂ ਬੰਦਾ ਨਾਮੀ ਦੇ ਨਾਮ ਦੀ ਰੰਗਣ ਨੂੰ ਆਪਣੇ ਉਪਰ ਚਾੜ੍ਹਦਾ ਹੈ ਅਰਥਾਤ ਜਿਸ ਸ਼ਕਤੀ, ਦੇਵਤੇ, ਅਵਤਾਰ ਜਾਂ ਗੁਰੂ ਦਾ ਨਾਮ ਲੈਂਦਾ ਹੈ, ਉਸ ਦੇ ਗੁਣਾਂ ਨੂੰ ਧਾਰਨ ਕਰਦਾ ਹੈ।

ਗੁਰੂ ਸਾਹਿਬ ਦਾ, ਇਹ ਪੰਕਤੀ:

**ਨਾਇ ਲਇਐ ਪਰਾਛਤ ਜਾਹਿ॥** *(ਵਾਰ ਆਸਾ, ਮ: ੧, ਪੰਨਾ 470)*

ਕਹਿਣ ਦਾ ਓਹੀ ਭਾਵ ਹੈ ਜੋ ਕਿ ਇਕ ਡਾਕਟਰ ਦਾ ਕਿਸੇ ਕਮਜ਼ੋਰ ਪੁਰਸ਼ ਨੂੰ ਇਹ ਕਹਿਣ ਤੋਂ ਹੁੰਦਾ ਹੈ 'ਮੱਝ ਖ਼ਰੀਦ ਲੈ ਤੇਰੀ ਕਮਜ਼ੋਰੀ ਦੂਰ ਹੋ ਜਾਏਗੀ।' ਪਰ ਮੱਝ ਖ਼ਰੀਦਣ ਨਾਲ ਹੀ ਕਮਜ਼ੋਰੀ ਦੂਰ ਨਹੀਂ ਹੁੰਦੀ, ਉਸ ਨੂੰ ਦੂਰ ਕਰਨ ਲਈ ਮੱਝ ਦੇ ਦੁੱਧ ਨੂੰ ਰਗ ਰਗ ਵਿਚ ਪ੍ਰਵੇਸ਼ ਕਰਨਾ ਪੈਂਦਾ ਹੈ। ਸਾਡੇ ਇਸ ਭੁਲੇਖੇ ਨੂੰ ਦੂਰ ਕਰਨ ਲਈ ਹੀ ਤਾਂ ਸ੍ਰੀ ਗੁਰੂ ਅਮਰਦਾਸ ਜੀ ਫ਼ਰਮਾਂਦੇ ਹਨ:

**ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥**
**ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ॥** *(ਗੂਜਰੀ ਮ: ੩, ਪੰਨਾ 491)*

ਤਥਾ ਭਾਈ ਗੁਰਦਾਸ ਜੀ ਲਿਖਦੇ ਹਨ:

**ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦ ਮੀਠੋ ਆਵੈ,**
**ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ॥੪੩੭॥** *(ਕਬਿੱਤ ਸਵੱਯੇ)*

ਜੇ ਕੇਵਲ 'ਨਾਇ' ਲਇਆਂ ਹੀ ਉੱਧਾਰ ਹੁੰਦਾ ਤਾਂ ਸਾਰੇ ਪੰਡਿਤ, ਪੁਜਾਰੀ, ਪਾਠੀ, ਗ੍ਰੰਥੀ, ਰਾਗੀ, ਪ੍ਰਚਾਰਕ, ਕਥਾਵਾਚਕ ਤਥਾ ਗ੍ਰੰਥਾਂ ਦੇ ਟੀਕਾਕਾਰ, ਉੱਚ ਜੀਵਨ ਦੇ ਮਾਲਕ ਹੁੰਦੇ। ਪਰ ਅਜਿਹਾ ਨਹੀਂ, ਇਹਨਾਂ ਸਭਨਾਂ ਨੇ ਤਰ੍ਹਾਂ ਤਰ੍ਹਾਂ ਦੇ ਧਾਰਮਿਕ ਗ੍ਰੰਥਾਂ ਰੂਪੀ ਮੱਝਾਂ ਤਾਂ ਰੱਖੀਆਂ ਹੋਈਆਂ ਹਨ, ਪਰ ਉਹ ਆਪ ਇਹਨਾਂ ਮੱਝਾਂ ਦਾ ਦੁੱਧ ਘੱਟ ਹੀ ਪੀਂਦੇ ਹਨ। ਉਹਨਾਂ ਤਾਂ ਡੇਅਰੀ ਖੋਲ੍ਹ ਰੱਖੀ ਹੈ। ਕੋਈ ਪਾਠੀ ਜਾਂ ਰਾਗੀ ਦੇ ਰੂਪ ਵਿਚ ਦੁੱਧ ਵੇਚ ਰਿਹਾ ਹੈ ਤੇ ਕੋਈ ਕਥਾਵਾਚਕ ਜਾਂ ਟੀਕਾਕਾਰ ਦੇ ਰੂਪ ਵਿਚ ਮੱਖਣ ਨੂੰ। ਇਹੋ ਕਾਰਨ ਹੈ ਕਿ ਇਹਨਾਂ ਦੇ ਗਾਹਕ ਤਾਂ ਕਈ ਤੰਦਰੁਸਤ

ਹੋ ਗਏ ਹਨ, ਪਰ ਆਪ ਇਹ ਅਜੇ ਤਕ ਆਤਮਿਕ ਰੋਗਾਂ ਦੇ ਸ਼ਿਕਾਰ ਹਨ। ਲੋੜ ਹੈ ਕਿ :

**ਆਪਿ ਜਪੈ ਅਵਰਹ ਨਾਮੁ ਜਪਾਵੈ...॥** *(ਪੰਨਾ 1206)*

ਨਾਮ ਤਾਂ ਅੰਮ੍ਰਿਤ ਹੈ, ਇਸ ਨੂੰ ਪੀਣਾ ਪਵੇਗਾ, ਜਿਹੜਾ ਪੀਵੇਗਾ, ਉਸੇ ਨੂੰ ਤ੍ਰਿਪਤੀ ਆਵੇਗੀ।[1]

ਤੀਸਰਾ ਸਿਧਾਂਤ ਜੋ ਗੁਰੂ ਸਾਹਿਬ ਇਸ ਪਉੜੀ ਵਿਚ ਪੇਸ਼ ਕਰ ਰਹੇ ਹਨ, ਉਹ ਇਹ ਹੈ ਕਿ ਇਹ ਸਰੀਰ ਰੂਪੀ ਧਰਤੀ ਅਜਿਹੀ ਹੈ ਕਿ ਇਸ ਉਪਰ ਜਿਹੜਾ ਬੰਦਾ ਕੁਝ ਬੀਜਦਾ ਹੈ, ਉਸ ਦਾ ਫਲ ਉਸੇ ਨੂੰ ਮਿਲਦਾ ਹੈ, ਇਹ ਨਹੀਂ ਕਿ ਬੀਜੇ ਪਿਤਾ ਤੇ ਫਲ ਖਾਵੇ ਉਸ ਦਾ ਪੁੱਤਰ, ਅਰਥਾਤ ਕਰਮਾਂ ਦਾ ਫਲ ਖ਼ਰੀਦਿਆ ਜਾਂ ਵੇਚਿਆ ਨਹੀਂ ਜਾ ਸਕਦਾ। ਜੇ ਅਸੀਂ ਕੋਈ ਮੰਦਾ ਕਰਮ ਕਰਦੇ ਹਾਂ ਤਾਂ ਇਸ ਦੀ ਸਜ਼ਾ ਸਾਨੂੰ ਹੀ ਭੁਗਤਣੀ ਪਵੇਗੀ। ਵਾਹਿਗੁਰੂ ਦੇ ਘਰ 'ਜੋ ਕਰੇ ਸੋ ਭਰੇ' ਦੇ ਅਸੂਲ ਉਪਰ ਚੱਲਿਆ ਜਾਂਦਾ ਹੈ[2] ਅਤੇ ਇਹਨਾਂ ਕਰਮਾਂ ਦਾ ਫਲ ਭੁਗਤਣ ਲਈ, ਸਾਨੂੰ ਉਸ ਨਿਰੰਕਾਰ ਦੇ ਹੁਕਮ ਅਨੁਸਾਰ ਫਿਰ ਸੰਸਾਰ ਵਿਚ ਆਉਣਾ ਪੈਂਦਾ ਹੈ।

## ਪਉੜੀ ਇੱਕੀਵੀਂ

1. **ਤੀਰਥੁ ਤਪੁ ਦਇਆ ਦਤੁ ਦਾਨੁ ॥ ਜੇ ਕੋ ਪਾਵੈ, ਤਿਲ ਕਾ ਮਾਨੁ ॥**
2. **ਸੁਣਿਆ ਮੰਨਿਆ, ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥਿ ਮਲਿ ਨਾਉ ॥**
3. **ਸਭਿ ਗੁਣ ਤੇਰੇ, ਮੈ ਨਾਹੀ ਕੋਇ ॥ ਵਿਣੁ ਗੁਣ ਕੀਤੇ, ਭਗਤਿ ਨ ਹੋਇ ॥**
4. **ਸੁਅਸਤਿ ਆਥਿ ਬਾਣੀ ਬਰਮਾਉ ॥ ਸਤਿ ਸੁਹਾਣੁ ਸਦਾ ਮਨਿ ਚਾਉ ॥**
5. **ਕਵਣੁ ਸੁ ਵੇਲਾ, ਵਖਤੁ ਕਵਣੁ, ਕਵਣ ਥਿਤਿ ਕਵਣੁ ਵਾਰੁ ॥**
6. **ਕਵਣਿ ਸਿ ਰੁਤੀ, ਮਾਹੁ ਕਵਣੁ, ਜਿਤੁ ਹੋਆ ਆਕਾਰੁ ॥**
7. **ਵੇਲ ਨ ਪਾਈਆ ਪੰਡਤੀ, ਜਿ ਹੋਵੈ ਲੇਖੁ ਪੁਰਾਣੁ ॥**
8. **ਵਖਤੁ ਨ ਪਾਇਓ ਕਾਦੀਆ, ਜਿ ਲਿਖਨਿ ਲੇਖੁ ਕੁਰਾਣੁ ॥**
9. **ਥਿਤਿ ਵਾਰੁ ਨਾ ਜੋਗੀ ਜਾਣੈ, ਰੁਤਿ ਮਾਹੁ ਨਾ ਕੋਈ ॥**
10. **ਜਾ ਕਰਤਾ ਸਿਰਠੀ ਕਉ ਸਾਜੇ, ਆਪੇ ਜਾਣੈ ਸੋਈ ॥**
11. **ਕਿਵ ਕਰਿ ਆਖਾ ਕਿਵ ਸਾਲਾਹੀ, ਕਿਉ ਵਰਨੀ ਕਿਵ ਜਾਣਾ ॥**
12. **ਨਾਨਕ ਆਖਣਿ ਸਭੁ ਕੋ ਆਖੈ, ਇਕ ਦੂ ਇਕੁ ਸਿਆਣਾ ॥**

---

1. ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ ॥
ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥ *(ਵਡਹੰਸੁ ਮ: ੧, ਪੰਨਾ 557)*
2. ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ॥ *(ਆਸਾ ਮ: ੫, ਪੰਨਾ 406)*

**13. ਵਡਾ ਸਾਹਿਬੁ ਵਡੀ ਨਾਈ, ਕੀਤਾ ਜਾ ਕਾ ਹੋਵੈ॥**
**14. ਨਾਨਕ ਜੇ ਕੋ ਆਪੌ ਜਾਣੈ, ਅਗੈ ਗਇਆ ਨ ਸੋਹੈ ॥੨੧॥**

***ਪਦ ਅਰਥ :*** ਦਤੁ—ਦਿੱਤਾ ਹੋਇਆ। ਤਿਲ ਕਾ—ਤਿਲ ਜਿੰਨਾ। ਕੋ—ਕੋਈ। ਭਾਉ—ਪ੍ਰੇਮ। ਅੰਤਰਗਤਿ—ਅੰਦਰਲੇ। ਤੀਰਥਿ—ਤੀਰਥ ਉਪਰ। ਮਲਿ—ਮਲ ਕੇ। ਸੁਅਸਤਿ—ਸੁੰਦਰ ਸਰੂਪ। ਆਥਿ—ਪੂੰਜੀ, ਮਾਇਆ। ਬਰਮਾਉ—ਬ੍ਰਹਮਾ। ਸਤਿ—ਸਦਾ ਰਹਿਣ ਵਾਲਾ। ਸੁਹਾਣੁ—ਸੋਹਣਾ। ਮਨਿ ਚਾਉ—ਮਨ ਵਿਚ ਖੇੜਾ। ਕਵਣੁ—ਕਿਹੜਾ। ਵਖਤੁ—ਵੇਲਾ। ਥਿਤਿ—ਤਰੀਕ। ਵੇਲ—ਸਮਾਂ। ਪੰਡਤੀ—(ਪੰਡਤੀਂ) ਪੰਡਤਾਂ ਨੂੰ। ਪਾਈਆ—ਲੱਭਾ। ਕਾਦੀਆ—ਕਾਜ਼ੀਆਂ ਨੇ। ਸਿਰਠੀ—ਸ੍ਰਿਸ਼ਟੀ। ਕਿਵ ਕਰਿ—ਕਿਸ ਤਰ੍ਹਾਂ। ਵਰਨੀ—ਦੱਸਾਂ। ਆਖਣਿ ਆਖੈ—ਆਖਣ ਨੂੰ ਆਖਦੇ ਹਨ। ਨਾਈ—ਵਡਿਆਈ। ਦੂ—ਤੋਂ।

***ਪੂਰਨ ਅਰਥ :*** 1-2. ਹੇ ਭਾਈ! ਤੀਰਥਾਂ ਦੀ ਯਾਤਰਾ ਕਰਨ ਨਾਲ ਜਾਂ ਤਪੱਸਿਆ ਕਰ ਕੇ ਅਥਵਾ ਜੀਵਾਂ ਉਪਰ ਦਇਆ ਕੀਤਿਆਂ ਤਥਾ ਦਾਨ ਦਿੱਤਿਆਂ, ਜੇਕਰ ਕਿਸੇ ਬੰਦੇ ਨੂੰ ਕੋਈ ਵਡਿਆਈ ਮਿਲ ਵੀ ਜਾਏ ਤਾਂ ਉਹ ਤਿਲ ਮਾਤਰ ਹੀ ਹੁੰਦੀ ਹੈ। ਪਰ ਜਿਹੜਾ ਮਨੁੱਖ ਉਸ ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਸੁਣਦਾ ਹੈ ਅਤੇ ਫਿਰ ਬੜੇ ਪਿਆਰ ਨਾਲ ਉਸ ਪ੍ਰਭੂ ਦੀ ਆਗਿਆ ਨੂੰ, ਉਸ ਦੀ ਰਜ਼ਾਅ ਨੂੰ ਮੰਨਦਾ ਹੈ, ਸਮਝ ਲਓ ਉਸ ਨੇ ਆਪਣੇ ਅੰਦਰਲੇ ਤੀਰਥ ਉਪਰ ਮਲ ਮਲ ਕੇ ਇਸ਼ਨਾਨ ਕਰ ਲਿਆ ਹੈ।

3. ਪਰ ਇੰਨਾ ਕੁਝ ਕਰ ਕੇ ਵੀ ਉਹ ਹੰਕਾਰ ਵਿਚ ਨਹੀਂ ਆਉਂਦਾ, ਸਗੋਂ ਅਕਾਲ ਪੁਰਖ ਅੱਗੇ ਬੇਨਤੀ ਕਰਦਾ ਹੈ ਕਿ ਹੇ ਦਾਤਾ! ਇਹ ਜੋ ਤੇਰੇ ਚਰਨਾਂ ਦਾ ਪਿਆਰ ਤਥਾ ਭਾਣਾ ਮੰਨਣ ਆਦਿ ਦੇ ਸ਼ੁਭ ਗੁਣ ਜੋ ਮੇਰੇ ਵਿਚ ਹਨ, ਇਹ ਸਭ ਤੇਰੇ ਦਿੱਤੇ ਹੋਏ ਹਨ। (ਇਸ ਨਾਮ ਜਪਣ ਵਿਚ) ਮੇਰੀ ਆਪਣੀ ਕੋਈ ਪਾਇਆਂ ਨਹੀਂ। ਹੇ ਦਾਤਾ! ਜੇ ਤੂੰ ਇਹ ਗੁਣ ਨਾ ਦੇਂਦਾ, ਤਾਂ ਮੈਥੋਂ ਤੇਰੀ ਭਗਤੀ ਨਹੀਂ ਹੋ ਸਕਦੀ ਸੀ।

4. (ਹੇ ਸੱਜਣਾ! ਤੂੰ ਵੀ ਉਸ ਨਿਰੰਕਾਰ ਅੱਗੇ ਜੋਦੜੀ ਕਰਿਆ ਕਰ ਤੇ ਕਿਹਾ ਕਰ) ਹੇ ਸੁੰਦਰ ਸਰੂਪ ਵਾਲੇ! ਤੂੰ ਹੀ ਮਾਇਆ ਹੈਂ, ਤੂੰ ਹੀ ਬਾਣੀ ਹੈਂ, ਤੂੰ ਹੀ ਬ੍ਰਹਮਾ ਹੈਂ, (ਅਰਥਾਤ ਕਾਦਰ ਵੀ ਤੂੰ ਹੈਂ ਤੇ ਕੁਦਰਤ ਵੀ ਤੂੰ ਹੈਂ।) ਹੇ ਦਾਤਾ! ਤੂੰ ਸਦਾ-ਥਿਰ ਰਹਿਣ ਵਾਲਾ ਹੈਂ, ਸੋਹਣਾ ਹੈਂ ਅਤੇ ਤੇਰੇ ਮਨ ਵਿਚ ਸਦਾ ਖੇੜਾ ਰਹਿੰਦਾ ਹੈ। (ਹੇ ਪ੍ਰਭੂ! ਮੈਨੂੰ ਵੀ ਕੁਝ ਗੁਣ ਦੇਹ) (ਇਸ ਖ਼ਿਆਲ ਦੀ ਲੜੀ ਨੂੰ ਜੋੜਨ ਲਈ, ਅੱਗੇ ਤੇਰ੍ਹਵੀਂ ਪੰਕਤੀ ਦੇ ਅਰਥ ਪਹਿਲੇ ਲਏ ਜਾਂਦੇ ਹਨ।)

13. ਹੇ ਸੱਜਣਾ! ਉਹ ਅਕਾਲ ਪੁਰਖ ਬੜਾ ਵੱਡਾ ਹੈ। ਉਸ ਦੀ ਵਡਿਆਈ ਵੀ ਬਹੁਤ ਉੱਚੀ ਹੈ, ਸੰਸਾਰ 'ਚ ਜੋ ਕੁਝ ਵੀ ਹੋ ਰਿਹਾ ਹੈ, ਉਸੇ ਦਾ ਕੀਤਾ ਹੋ ਰਿਹਾ ਹੈ।

5-6. ਪਰ ਉਹ ਕਿਹੜਾ ਵੇਲਾ ਸੀ, ਉਸ ਦਿਨ ਕਿਹੜੀ ਤਰੀਕ ਅਥਵਾ ਕਿਹੜਾ ਵਾਰ ਸੀ, ਓਦੋਂ ਕਿਹੜੀ ਰੁੱਤ ਅਤੇ ਕਿਹੜਾ ਮਹੀਨਾ ਸੀ, ਜਦੋਂ ਇਹ ਸੰਸਾਰ ਹੋਂਦ

ਵਿਚ ਆਇਆ ਸੀ। ਅਥਵਾ ਤਰ੍ਹਾਂ ਤਰ੍ਹਾਂ ਦੇ ਆਕਾਰਾਂ ਦੇ ਜੀਵ ਰਚੇ ਗਏ ਸਨ। (ਇਹ ਦੱਸਣਾ ਮੁਸ਼ਕਿਲ ਹੈ।)

7-10. ਉਸ ਸਮੇਂ ਦਾ ਪੰਡਤਾਂ ਨੂੰ ਵੀ ਨਹੀਂ ਪਤਾ, ਨਹੀਂ ਤਾਂ ਉਹ ਪੁਰਾਣਾਂ ਵਿਚ ਜ਼ਰੂਰ ਲਿਖ ਜਾਂਦੇ ਅਤੇ ਨਾ ਹੀ ਕਾਜ਼ੀਆਂ ਨੂੰ ਉਸ ਵਕਤ ਦੀ ਖ਼ਬਰ ਹੈ, ਜੇ ਹੁੰਦੀ ਤਾਂ ਇਸ ਬਾਬਤ ਕੁਰਾਨ ਵਿਚ ਲਿਖ ਦੇਂਦੇ। ਨਹੀਂ ਨਹੀਂ, ਜੋਗੀਆਂ ਨੂੰ ਵੀ ਇਹ ਪਤਾ ਨਹੀਂ ਕਿ ਉਸ ਦਿਨ ਕਿਹੜੀ ਥਿੱਤ ਸੀ, ਕਿਹੜਾ ਵਾਰ ਸੀ, ਅਥਵਾ ਓਦੋਂ ਕਿਹੜੀ ਰੁੱਤ ਤੇ ਕਿਹੜਾ ਮਹੀਨਾ ਸੀ। ਇਸ ਬਾਬਤ ਤਾਂ ਉਹ ਕਰਤਾਰ ਹੀ ਜਾਣਦਾ ਹੈ, ਜਿਸ ਨੇ ਇਸ ਸ੍ਰਿਸ਼ਟੀ ਨੂੰ ਸਾਜਿਆ ਹੈ।

11-12. ਹੇ ਸੱਜਣਾ! (ਉਸ ਅਕਾਲ ਪੁਰਖ ਦੇ ਸੰਬੰਧ ਵਿਚ, ਤਥਾ ਉਸ ਦੀ ਰਚਨਾ ਦੇ ਸੰਬੰਧ ਵਿਚ) ਮੈਂ ਕਿਸ ਤਰ੍ਹਾਂ ਕੁਝ ਆਖਾਂ, ਮੈਂ ਕਿਸ ਤਰ੍ਹਾਂ ਉਸ ਦੀ ਸਿਫ਼ਤਿ-ਸਾਲਾਹ ਕਰਾਂ; ਮੈਂ ਉਸ ਦੀ ਮਹਿਮਾ ਨੂੰ ਕਿਵੇਂ ਜਾਣਾਂ ਤਥਾ ਉਸ ਦਾ ਕਿਵੇਂ ਵਰਣਨ ਕਰਾਂ। ਹੇ ਮਿੱਤਰ! ਉਂਜ ਤਾਂ ਹਰ ਇਕ ਜੀਵ ਆਪਣੇ ਆਪ ਨੂੰ ਦੂਜਿਆਂ ਨਾਲੋਂ ਸਿਆਣਾ ਸਮਝ ਕੇ, ਉਸ ਪ੍ਰਭੂ ਦੀ ਲੀਲ੍ਹਾ ਦਾ ਵਰਣਨ ਕਰਨ ਦਾ ਯਤਨ ਕਰਦਾ ਹੈ (ਪਰ ਉਹ ਕਰ ਨਹੀਂ ਸਕਦਾ।)

14. ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਵੀਰ! ਜੇ ਕੋਈ ਮਨੁੱਖ ਇਸ ਗੱਲ ਦਾ ਦਾਹਵਾ ਕਰਦਾ ਹੈ ਕਿ ਮੈਂ ਆਪਣੇ ਬਲ ਦੁਆਰਾ ਪ੍ਰਭੂ ਦੇ ਸੰਬੰਧ ਵਿਚ ਸਭ ਕੁਝ ਜਾਣ ਸਕਦਾ ਹਾਂ, ਤਾਂ ਉਸ ਨੂੰ ਪ੍ਰਭੂ ਦੇ ਦਰਬਾਰ ਵਿਚ ਸ਼ੋਭਾ ਨਹੀਂ ਮਿਲਦੀ।

***ਵਿਆਖਿਆ :*** ਵੀਹਵੀਂ ਪਉੜੀ ਦੀਆਂ ਅੰਤਲੀਆਂ ਤੁਕਾਂ ਵਿਚ ਗੁਰੂ ਸਾਹਿਬ ਨੇ ਗੁਰਮਤਿ ਦੇ ਦੋ ਸਿਧਾਂਤਾਂ ਦਾ ਜ਼ਿਕਰ ਕੀਤਾ ਹੈ :

1. ਜੀਵ ਦੇ ਕਰਮਾਂ ਦੀਆਂ ਦੋ ਮੁੱਖ ਸ਼੍ਰੇਣੀਆਂ ਹਨ : ਪੁੰਨ ਅਰਥਾਤ ਸ਼ੁਭ ਜਾਂ ਚੰਗੇ ਕਰਮ ਅਤੇ ਪਾਪ ਅਰਥਾਤ ਅਸ਼ੁਭ ਜਾਂ ਮੰਦੇ ਕਰਮ।
2. ਇਹਨਾਂ ਚੰਗੇ ਜਾਂ ਮੰਦੇ ਕਰਮਾਂ ਦਾ ਚੰਗਾ ਜਾਂ ਮੰਦਾ ਫਲ, ਕਰਮ ਕਰਨ ਵਾਲੇ ਜੀਵ ਨੂੰ ਆਪ ਹੀ ਭੋਗਣਾ ਪੈਂਦਾ ਹੈ।

ਅਸੀਂ ਇਹ ਵੀ ਜਾਣਦੇ ਹਾਂ ਕਿ ਕੀਮਤ ਦੇ ਲਿਹਾਜ਼ ਨਾਲ ਫਲ ਤਿੰਨ ਪ੍ਰਕਾਰ ਦੇ ਹੁੰਦੇ ਹਨ :

1. ਉਹ ਫਲ ਜੋ ਦਰੱਖ਼ਤਾਂ ਨਾਲ ਲੱਗੇ ਲੱਗੇ ਹੀ ਤਰੱਕ ਸੜ ਕੇ ਖ਼ਤਮ ਹੋ ਜਾਂਦੇ ਹਨ, ਕਿਉਂਕਿ ਉਹਨਾਂ ਦਾ ਮੰਡੀ ਵਿਚ ਕੋਈ ਮੁੱਲ ਨਹੀਂ ਪੈਂਦਾ, ਜਿਵੇਂ ਬੋਹੜ ਜਾਂ ਪਿੱਪਲ ਦੀਆਂ ਗੋਲ੍ਹਾਂ।
2. ਉਹ ਫਲ ਜਿਨ੍ਹਾਂ ਦਾ ਨਾਮ ਮਾਤਰ ਹੀ ਮੁੱਲ ਹੁੰਦਾ ਹੈ।
3. ਉਹ ਫਲ ਜੋ ਬੜਾ ਮੁੱਲ ਪਾਉਂਦੇ ਹਨ।

ਇਸੇ ਤਰ੍ਹਾਂ ਚੰਗੇ ਕਰਮ ਵੀ ਤਿੰਨ ਪ੍ਰਕਾਰ ਦੇ ਹਨ :

1. ਉਹ ਕਰਮ, ਜਿਨ੍ਹਾਂ ਦਾ ਪ੍ਰਭੂ ਦੇ ਦਰਬਾਰ ਵਿਚ ਕੋਈ ਮੁੱਲ ਨਹੀਂ।

2. ਉਹ ਕਰਮ, ਜਿਨ੍ਹਾਂ ਦੇ ਕੀਤਿਆਂ ਨਾਮ ਮਾਤਰ ਫਲ ਪ੍ਰਾਪਤ ਹੁੰਦਾ ਹੈ।
3. ਉਹ ਕਰਮ, ਜਿਨ੍ਹਾਂ ਰਾਹੀਂ ਪ੍ਰਭੂ ਦੇ ਦਰਬਾਰ ਵਿਚ ਬੜਾ ਮਾਣ ਮਿਲਦਾ ਹੈ।

ਇਸ ਇੱਕੀਵੀਂ ਪਉੜੀ ਵਿਚ ਇਹਨਾਂ ਤਿੰਨੇ ਤਰ੍ਹਾਂ ਦੇ ਕਰਮਾਂ ਦਾ ਵਰਣਨ ਹੈ। ਜੋ ਲੋਕ ਕੁਦਰਤ ਵਿੱਚੋਂ ਕਾਦਰ ਨੂੰ ਭਾਲਣ ਦੀ ਬਜਾਇ, ਕੁਦਰਤ ਦਾ ਵਿਸ਼ਲੇਸ਼ਣ (Analysis) ਕਰਨਾ ਸ਼ੁਰੂ ਕਰ ਦੇਂਦੇ ਹਨ ਅਰਥਾਤ ਕਾਦਰ ਦੀ ਲੀਲ੍ਹਾ ਨੂੰ ਵੇਖ ਕੇ, ਉਸ ਲੀਲ੍ਹਾ ਦੇ ਕਾਰਨ ਨੂੰ ਲੱਭਣ ਵਿਚ ਅਥਵਾ ਕਾਦਰ ਦੇ ਭੇਦਾਂ ਦਾ ਅੰਤ ਪਾਉਣ ਵਿਚ ਹੀ ਆਪਣੀ ਆਯੂ ਲਗਾ ਦਿੰਦੇ ਹਨ; ਉਹਨਾਂ ਦਾ ਇਹ ਕਰਮ, ਪਹਿਲੀ ਪ੍ਰਕਾਰ ਦਾ ਕਰਮ ਹੁੰਦਾ ਹੈ, ਕਿਉਂਕਿ ਅੱਵਲ ਤਾਂ ਉਹ ਉਸ ਕਰਤੇ ਦਾ ਅੰਤ ਪਾ ਨਹੀਂ ਸਕਦੇ, ਜਿਸ ਕਰਕੇ ਉਹਨਾਂ ਦੀ ਘਾਲਨਾ ਅਕਾਰਥ ਜਾਂਦੀ ਹੈ ਅਤੇ ਜੇ ਕਿਧਰੇ ਉਹ ਉਸ ਸੰਬੰਧੀ ਥੋੜਾ ਬਹੁਤ ਗਿਆਨ ਪ੍ਰਾਪਤ ਵੀ ਕਰ ਲੈਣ ਤਾਂ ਸੰਸਾਰੀਆਂ ਦੀ ਨਿਗ੍ਹਾ ਵਿਚ ਬੇਸ਼ੱਕ ਉਹ ਸਿਆਣੇ ਗਿਣੇ ਜਾਣ, ਪਰ ਪ੍ਰਭੂ ਦੇ ਦਰਬਾਰ ਵਿਚ ਉਹਨਾਂ ਦੀ ਇਸ ਖੋਜ ਦਾ ਕੋਈ ਮੁੱਲ ਨਹੀਂ ਹੁੰਦਾ।

ਕਈ ਲੋਕ ਕਿਸੇ ਕਾਮਨਾ ਨੂੰ ਮੁੱਖ ਰੱਖ ਕੇ ਤੀਰਥ ਯਾਤਰਾ, ਦਾਨ-ਪੁੰਨ, ਵਰਤ ਨੇਮ ਤਥਾ ਇਸ ਤਰ੍ਹਾਂ ਦੇ ਹੋਰ ਸ਼ੁਭ ਕਰਮ ਕਰਦੇ ਹਨ, ਉਹ ਬੜੀ ਘਾਲ, ਬੜੀ ਤਪੱਸਿਆ ਅਤੇ ਬੜੀ ਕੁਰਬਾਨੀ ਕਰਦੇ ਹਨ। ਪਰ ਇਹ ਇਕ ਬੜੀ ਤਿਲਕਣ-ਬਾਜ਼ੀ ਦੀ ਖੇਡ ਹੈ, ਅਜਿਹੇ ਕਰਮ ਕਰਨ ਵਾਲਿਆਂ ਨੂੰ ਅਕਸਰ ਹੰਕਾਰ ਹੋ ਜਾਂਦਾ ਹੈ, ਜਿਸ ਦੇ ਕਾਰਨ ਉਹਨਾਂ ਦੀ ਸਾਰੀ ਮਿਹਨਤ ਐਵੇਂ ਜਾਂਦੀ ਹੈ ਅਤੇ ਜੇ ਕਿਧਰੇ ਉਹ ਇਸ ਤਿਲਕਣ ਤੋਂ ਬਚ ਵੀ ਜਾਣ ਤਾਂ ਗੁਰੂ ਸਾਹਿਬ ਫ਼ਰਮਾਂਦੇ ਹਨ ਕਿ ਉਹਨਾਂ ਨੂੰ ਇਸ ਘਾਲਨਾ ਬਦਲੇ ਜੋ ਫਲ ਮਿਲਦਾ ਹੈ, ਉਹ ਕੋਈ ਖ਼ਾਸ ਮਹੱਤਵ ਨਹੀਂ ਰੱਖਦਾ।

ਪਰ ਜੋ ਲੋਕ ਹਰ ਸਮੇਂ ਪ੍ਰਭੂ ਦੀ ਰਜ਼ਾ ਵਿਚ ਰਹਿੰਦੇ ਹਨ, ਉਸ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨਦੇ ਹਨ, ਤਥਾ ਆਪਣੀ ਆਯੂ ਨੂੰ ਉਸ ਨਿਰੰਕਾਰ ਦੀ ਸਿਫ਼ਤਿ-ਸਾਲਾਹ ਵਿਚ ਗੁਜ਼ਾਰਦੇ ਹਨ, ਅਤੇ ਅਜਿਹਾ ਕਰਦੇ ਹੋਏ ਵੀ ਨਿਰਮਾਣ ਹੋ ਕੇ ਕਹਿੰਦੇ ਹਨ ਕਿ 'ਹੇ ਦਾਤਾ! ਸਾਡੇ ਵਿਚ ਜੋ ਇਹ ਗੁਣ ਹੈ, ਇਹ ਵੀ ਤੇਰੀ ਹੀ ਦੇਣ ਹੈ।' ਉਹ ਲੋਕ ਸਭ ਤੋਂ ਸ੍ਰੇਸ਼ਟ ਹੁੰਦੇ ਹਨ ਅਤੇ ਵਾਹਿਗੁਰੂ ਦੇ ਹਜ਼ੂਰ ਸਭ ਤੋਂ ਵੱਧ ਮਾਣ ਪਾਉਂਦੇ ਹਨ।

## ਪਉੜੀ ਬਾਈਵੀਂ

**1. ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥**
**2. ਓੜਕ ਓੜਕ ਭਾਲਿ ਥਕੇ, ਵੇਦ ਕਹਨਿ ਇਕ ਵਾਤ॥**
**3. ਸਹਸ ਅਠਾਰਹ ਕਹਨਿ ਕਤੇਬਾ, ਅਸੁਲੂ ਇਕੁ ਧਾਤੁ॥**
**4. ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥**
**5. ਨਾਨਕ, ਵਡਾ ਆਖੀਐ, ਆਪੇ ਜਾਣੈ ਆਪੁ॥੨੨॥**

***ਪਦ ਅਰਥ :*** ਪਾਤਾਲਾ ਪਾਤਾਲ—ਪਤਾਲਾਂ ਤੋਂ ਅੱਗੇ ਹੋਰ ਹੋਰ ਪਾਤਾਲ ਹਨ। ਆਗਾਸਾ ਆਗਾਸ—ਆਕਾਸ਼ਾਂ ਤੋਂ ਅੱਗੇ ਹੋਰ ਆਕਾਸ਼ ਹਨ। ਓੜਕ—ਅੰਤ, ਹੱਦ ਬੰਨਾ, ਅਖ਼ੀਰ। ਭਾਲਿ—ਲੱਭ ਲੱਭ ਕੇ। ਕਹਨਿ—ਕਹਿੰਦੇ ਹਨ। ਇਕ ਵਾਤ—ਇਕ ਗੱਲ, ਇਕ-ਜ਼ਬਾਨ ਹੋ ਕੇ। ਸਹਸ—ਹਜ਼ਾਰ। ਕਤੇਬਾ—ਮੁਸਲਮਾਨਾਂ ਤੇ ਈਸਾਈਆਂ ਦੀਆਂ ਪਵਿੱਤਰ ਕਿਤਾਬਾਂ ਕੁਰਾਨ, ਅੰਜੀਲ, ਤੌਰੇਤ ਤੇ ਜੰਬੂਰ। ਅਸੁਲੂ—ਅਸੂਲਨ, ਬਿਲਕੁਲ। ਧਾਤੁ—ਮੂਲ, ਮੁੱਢ। ਵਿਣਾਸੁ—ਨਾਸ, ਅੰਤ। ਆਖੀਐ—ਆਖਿਆ ਜਾ ਰਿਹਾ ਹੈ। ਓੜਕ—ਬੇਅੰਤ।

***ਪੂਰਨ ਅਰਥ :*** 1-2. ਹੇ ਮਿੱਤਰ! ਇਕ ਪਾਤਾਲ ਤੋਂ ਹੇਠਾਂ ਹੋਰ ਪਾਤਾਲ ਹੈ, ਉਸ ਤੋਂ ਹੇਠਾਂ ਹੋਰ। ਇਸੇ ਤਰ੍ਹਾਂ ਇਕ ਆਕਾਸ਼ ਤੋਂ ਉਪਰ ਹੋਰ। ਇਹਨਾਂ ਆਕਾਸ਼ਾਂ ਤੇ ਪਾਤਾਲਾਂ ਦਾ ਕੋਈ ਅੰਤ ਨਹੀਂ। ਇਹਨਾਂ ਦਾ ਅੰਤ ਪਾਉਣ ਲਈ ਅਨੰਤ ਲੋਕ ਯਤਨ ਕਰਦੇ ਕਰਦੇ, ਇਹਨਾਂ ਦੀ ਭਾਲ ਕਰਦੇ ਕਰਦੇ ਅੰਤ ਥੱਕ ਗਏ, ਪਰ ਉਸ ਪ੍ਰਭੂ ਦੀ ਅਨੰਤ ਲੀਲ੍ਹਾ ਦਾ ਅੰਤ ਨਹੀਂ ਪਾ ਸਕੇ। (ਹੇ ਭਾਈ! ਇਹ ਗੱਲ ਮੈਂ ਹੀ ਨਹੀਂ ਕਹਿੰਦਾ) ਵੇਦ ਵੀ ਇਕ ਜ਼ਬਾਨ ਹੋ ਕੇ ਇਹੋ ਗੱਲ ਕਹਿੰਦੇ ਹਨ।

3-4. ਇਸੇ ਤਰ੍ਹਾਂ ਪੱਛਮ ਦੇ ਧਰਮਾਂ ਦੀਆਂ ਧਾਰਮਿਕ ਪੁਸਤਕਾਂ ਕਹਿੰਦੀਆਂ ਹਨ ਕਿ ਅਠਾਰਾਂ ਹਜ਼ਾਰ ਆਲਮ ਹਨ, ਪਰ ਇਹਨਾਂ ਸਭਨਾਂ ਦਾ ਅਸਲ ਵਿਚ ਮੁੱਢ ਉਹ ਅਕਾਲ ਪੁਰਖ ਹੀ ਹੈ। (ਹੇ ਸੱਜਣਾ! ਇਹ ਲੱਖਾਂ ਜਾਂ ਹਜ਼ਾਰਾਂ ਦੇ ਸ਼ਬਦ ਦੀ ਵਰਤੋਂ ਵੀ ਠੀਕ ਨਹੀਂ। ਉਸ ਮਾਲਕ ਦੀ ਰਚਨਾ ਦਾ ਲੇਖ ਹੋ ਹੀ ਨਹੀਂ ਸਕਦਾ।) ਉਸ ਦਾ ਲੇਖਾ ਤਾਂ ਤਦ ਲਿਖਣ ਦਾ ਯਤਨ ਕਰਨਾ ਚਾਹੀਦਾ ਹੈ, ਜੇ ਸਾਡੇ ਕੋਲੋਂ ਲੇਖਾ ਹੋ ਸਕੇ। ਇਹ ਲੇਖਾ ਏਡਾ ਵੱਡਾ ਹੈ ਕਿ ਇਸ ਲੇਖੇ ਵਿਚ ਪੈ ਕੇ ਬੰਦਾ ਆਪ ਖ਼ਤਮ ਹੋ ਜਾਂਦਾ ਹੈ, ਪਰ ਇਹ ਲੇਖਾ ਖ਼ਤਮ ਨਹੀਂ ਹੁੰਦਾ।

5. ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਉਸ ਸਿਰਜਣਹਾਰ ਨੂੰ (ਉਸ ਦੀ ਏਡੀ ਵੱਡੀ ਰਚਨਾ ਨੂੰ ਵੇਖ ਕੇ) ਸਾਰੇ ਵਿਦਵਾਨ ਵੱਡਾ ਆਖਦੇ ਹਨ, ਪਰ ਉਹ ਕਿੱਡਾ ਵੱਡਾ ਹੈ, ਇਹ ਉਹ ਸਿਰਜਣਹਾਰ ਆਪ ਹੀ ਜਾਣਦਾ ਹੈ।

***ਵਿਆਖਿਆ :*** ਸਾਡੀ ਧਰਤੀ ਗੇਂਦ ਵਾਂਗ ਗੋਲ ਹੈ ਅਤੇ ਇਸ ਦੇ ਆਲੇ-ਦੁਆਲੇ ਪੁਲਾੜ ਹੈ। ਇਸ ਪੁਲਾੜ ਦਾ ਜਿਹੜਾ ਹਿੱਸਾ, ਸਾਡੇ ਸਿਰ ਉਪਰ ਸਾਨੂੰ ਨੀਲੀ ਛੱਤਰੀ ਵਾਂਗ ਛਾਇਆ ਹੋਇਆ ਨਜ਼ਰ ਆਉਂਦਾ ਹੈ, ਉਸ ਨੂੰ ਅਸੀਂ ਆਕਾਸ਼ ਕਹਿੰਦੇ ਹਾਂ ਅਤੇ ਇਸ ਦਾ ਜਿਹੜਾ ਹਿੱਸਾ ਸਾਡੀ ਧਰਤੀ ਦੇ ਦੂਸਰੇ ਪਾਸੇ, ਅਰਥਾਤ ਸਾਡੇ ਹੇਠਲੇ ਪਾਸੇ ਹੈ, ਉਸ ਨੂੰ ਪਾਤਾਲ ਕਿਹਾ ਜਾਂਦਾ ਹੈ, ਭਾਵੇਂ ਇਹੋ ਪਾਤਾਲ, ਧਰਤੀ ਦੇ ਉਸ ਪਾਸੇ ਰਹਿਣ ਵਾਲਿਆਂ ਲਈ, ਆਕਾਸ਼ ਹੈ। ਭਾਵ, ਜੋ ਸਾਡਾ ਆਕਾਸ਼ ਹੈ, ਉਹ ਅਮਰੀਕਾ ਵਾਲਿਆਂ ਲਈ ਪਾਤਾਲ ਹੈ ਅਤੇ ਉਹਨਾਂ ਦਾ ਆਕਾਸ਼ ਸਾਡੇ ਲਈ ਪਾਤਾਲ ਹੈ।

ਫਿਰ ਇਸ ਪੁਲਾੜ ਵਿਚ ਮੰਗਲ (Mars), ਬੁਧ (Mercury), ਬ੍ਰਹਸਪਤਿ (Jupiter), ਸ਼ੁਕਰ (Venus), ਛਨੀ (Saturn) ਆਦਿ ਗ੍ਰਹਿ ਹਨ, ਤਥਾ ਚੰਦਰਮਾ ਉਪ-ਗ੍ਰਹਿ ਹੈ, ਤਿਵੇਂ ਇਹੋ ਜਿਹੀਆਂ ਹੋਰ ਧਰਤੀਆਂ ਹਨ ਅਤੇ ਇਹਨਾਂ ਧਰਤੀਆਂ

ਦੇ ਆਪਣੀ ਆਪਣੀ ਦ੍ਰਿਸ਼ਟੀ ਅਨੁਸਾਰ ਆਕਾਸ਼ ਅਤੇ ਪਾਤਾਲ ਵੀ ਅਲੱਗ ਅਲੱਗ ਹਨ। ਭਾਵ ਇਹ ਕਿ ਉਸ ਸਿਰਜਣਹਾਰ ਦੀ ਸ੍ਰਿਸ਼ਟੀ (ਰਚਨਾ) ਵਿਚ ਜਿਥੇ 'ਧਰਤੀ ਹੋਰੁ ਪਰੈ ਹੋਰੁ ਹੋਰੁ' ਹੈ, ਜਿਥੇ ਅਸੰਖ ਲੋਅ ਹਨ। (ਪਉੜੀ 19) ਜਿਥੇ ਕ੍ਰੋੜਾਂ ਬ੍ਰਹਿਮੰਡ ਹਨ, ਉਥੇ ਆਕਾਸ਼ਾਂ ਤੇ ਪਾਤਾਲਾਂ ਦੀ ਗਿਣਤੀ ਵੀ ਉਸੇ ਹਿਸਾਬ ਅਨੰਤ ਹੈ।

ਇਹਨਾਂ ਸਭਨਾਂ ਬਾਬਤ ਜਾਣਕਾਰੀ ਪ੍ਰਾਪਤ ਕਰਨ ਲਈ, ਇਹਨਾਂ ਦਾ ਲੇਖਾ ਕਰਨ ਵਾਸਤੇ ਆਦਿ ਕਾਲ ਤੋਂ ਹੀ ਵਿਦਵਾਨ ਯਤਨ ਕਰਦੇ ਆ ਰਹੇ ਹਨ ਤੇ ਹੁਣ ਵੀ ਕਰ ਰਹੇ ਹਨ। ਆਦਮੀ ਹੁਣ ਚੰਦਰ ਲੋਕ ਉੱਤੇ ਪਹੁੰਚ ਚੁੱਕਾ ਹੈ ਤੇ ਦੂਸਰੇ ਗ੍ਰਹਿਆਂ ਤਕ ਪਹੁੰਚਣ ਦੀ ਕੋਸ਼ਿਸ਼ ਕਰ ਰਿਹਾ ਹੈ, ਪਰ ਉਹ ਇਹਨਾਂ ਦਾ ਅੰਤ ਨਹੀਂ ਪਾ ਸਕਦਾ। ਕਿਸੇ ਬੰਦੇ ਦੀ ਭਾਵੇਂ ਕ੍ਰੋੜਾਂ ਸਾਲ ਦੀ ਉਮਰ ਹੋ ਜਾਏ, ਉਹ ਹਵਾ ਖਾ ਕੇ ਹੀ ਗੁਜ਼ਾਰਾ ਕਰੇ, ਸੁਫ਼ਨੇ ਵਿਚ ਵੀ ਸੌਣ ਦਾ ਨਾਮ ਨਾ ਲਏ ਅਰਥਾਤ ਉਹ ਖਾਣ-ਪੀਣ ਤੇ ਸੌਣ ਵਿਚ ਸਮਾਂ ਗਵਾਏ ਬਿਨਾਂ, ਰਾਤ ਦਿਨ, ਲੱਖਾਂ ਮਣ ਕਾਗ਼ਜ਼ ਉਪਰ, ਹਵਾ ਨੂੰ ਕਲਮ ਬਣਾ ਕੇ ਉਸ ਮਾਲਕ ਦੀ ਰਚਨਾ ਦਾ ਹਿਸਾਬ ਲਿਖਣ ਦਾ ਯਤਨ ਕਰੇ, ਤਾਂ ਵੀ ਉਹ ਨਹੀਂ ਲਿਖ ਸਕਦਾ। ਯਥਾ :

**ਕੋਟਿ ਕੋਟੀ ਮੇਰੀ ਆਰਜਾ... ॥** *(ਸਿਰੀਰਾਗੁ ਮ: ੧, ਪੰਨਾ 14)*

ਲੇਖਿਆਂ ਵਿਚ ਪੈਣ ਵਾਲਾ, ਆਪਣੇ ਅਸਲੇ ਤੋਂ ਦੂਰ ਚਲਾ ਜਾਂਦਾ ਹੈ। ਕਿਸੇ ਧਨਾਢ ਨੂੰ ਮਿਲਣ ਗਿਆ ਜੋ ਬੰਦਾ, ਉਸ ਧਨਾਢ ਦੇ ਧਨ ਦੌਲਤ, ਬਾਗ਼-ਬਗ਼ੀਚਿਆਂ, ਮਹਿਲ ਮਾੜੀਆਂ ਨੂੰ ਵੇਖ ਕੇ ਉਹਨਾਂ ਦੇ ਮੁੱਲ ਨੂੰ ਜਾਚਣ ਲੱਗ ਪੈਂਦਾ ਹੈ, ਜੋ ਉਹਨਾਂ ਦੇ ਲੇਖੇ ਵਿਚ ਫਸ ਜਾਂਦਾ ਹੈ, ਜੋ ਆਪਣੇ ਸਮੇਂ ਨੂੰ, ਆਪਣੀ ਬਿਰਤੀ ਨੂੰ ਉਸ ਹਿਸਾਬ ਕਿਤਾਬ ਵਿਚ ਲਗਾ ਦੇਂਦਾ ਹੈ, ਉਹ ਅੰਤ ਵੇਖਦਾ ਹੈ ਕਿ ਉਹ ਤਾਂ ਉਸ ਧਨਾਢ ਨੂੰ ਮਿਲਣ ਦੇ ਮਿੱਥੇ ਸਮੇਂ (Appointed Time) ਨੂੰ ਵੀ ਹੱਥੋਂ ਗਵਾ ਬੈਠਾ ਹੈ।

ਕਿਸੇ ਮੰਦਰ ਜਾਂ ਗੁਰਦੁਆਰੇ ਜਾ ਕੇ ਜਿਹੜਾ ਬੰਦਾ ਉਥੇ ਲੱਗੇ ਹੋਏ ਜਲੌ, ਮਹਾਰਾਜ ਦੇ ਚੰਦੋਏ, ਤਥਾ ਰੁਮਾਲਾਂ ਜਾਂ ਠਾਕੁਰ ਜੀ ਦੇ ਗਹਿਣਿਆਂ ਤੇ ਕੱਪੜਿਆਂ ਦੀ ਸੁੰਦਰਤਾ ਤਥਾ ਉਹਨਾਂ ਦੀ ਕੀਮਤ ਦੇ ਲੇਖੇ ਜੋਖੇ ਵਿਚ ਫਸ ਜਾਂਦਾ ਹੈ, ਜੋ ਮੰਦਰ ਦੀ ਸੁੰਦਰ ਇਮਾਰਤ, ਉਥੋਂ ਦੀ ਚੜ੍ਹਤ (ਪੈਸਿਆਂ ਦੇ ਲੱਗੇ ਢੇਰ), ਉਥੇ ਚੜ੍ਹਾਏ ਜਾ ਰਹੇ ਪ੍ਰਸ਼ਾਦ ਤੇ ਸਿਹਰਿਆਂ ਦਾ ਮੁਲਾਂਕਣ ਕਰਨ ਵਿਚ ਗ਼ਲਤਾਨ ਹੋ ਜਾਂਦਾ ਹੈ, ਜੋ ਆਏ ਸ਼ਰਧਾਲੂਆਂ ਦੀ ਗਿਣਤੀ ਵਿਚ ਪੈ ਜਾਂਦਾ ਹੈ, ਉਹ ਆਪਣਾ ਵਿਨਾਸ਼ ਕਰ ਲੈਂਦਾ ਹੈ। ਅਜਿਹਾ ਬੰਦਾ ਗੁਰਦੁਆਰੇ ਜਾਂ ਮੰਦਰ ਵਿਚ ਹੋ ਰਹੇ ਕੀਰਤਨ ਨਾਲ ਨਹੀਂ ਜੁੜ ਸਕਦਾ। ਉਹ ਮਾਇਕ ਪਦਾਰਥਾਂ ਦੇ ਦਰਸ਼ਨ ਭਾਵੇਂ ਕਰ ਆਵੇ, ਆਤਮਿਕ ਖ਼ੁਰਾਕ ਤੋਂ ਵਾਂਜਿਆ ਹੀ ਰਹਿੰਦਾ ਹੈ।

ਇਸੇ ਲਈ ਹੀ ਗੁਰੂ ਸਾਹਿਬ ਕਹਿ ਰਹੇ ਹਨ ਕਿ ਹੇ ਭਾਈ ! ਉਸ ਅਕਾਲ ਪੁਰਖ ਦਾ, ਉਸ ਦੀ ਰਚਨਾ ਦਾ ਥਹੁ ਪਾਉਣ ਦੀ ਕੋਸ਼ਿਸ਼ ਨਾ ਕਰ, ਥੱਕ ਜਾਏਂਗਾ, ਆਪਣਾ ਆਪ ਗਵਾ ਲਵੇਂਗਾ। ਸਿਰਫ਼ ਉਸ ਦੀ ਲੀਲ੍ਹਾ ਵੇਖ ਵੇਖ ਕੇ ਉਸ ਦੀ ਸਿਫ਼ਤਿ ਕਰ ਅਤੇ ਜੇ ਕੋਈ ਪੁੱਛੇ ਤਾਂ ਇਹੋ ਕਹੋ ਕਿ ਉਹ ਪ੍ਰਭੂ ਅਨੰਤ ਹੈ, ਉਸ ਦੇ ਜੀਵ ਅਸੰਖ

ਹਨ, ਉਸ ਦੇ ਆਕਾਸ਼ ਤੇ ਪਾਤਾਲ ਲੱਖਾਂ ਹਨ। ਮੈਂ ਤਾਂ ਇੰਨਾ ਜਾਣਦਾ ਹਾਂ ਕਿ ਸਾਰੇ ਉਸ ਨੂੰ ਵੱਡਾ ਆਖਦੇ ਹਨ, ਸੋ ਮੈਂ ਵੀ ਸੁਣ ਕੇ ਇਹੋ ਕਹਿੰਦਾ ਹਾਂ ਕਿ ਉਹ ਵੱਡਾ ਹੈ। ਪਰ ਉਹ ਕਿੰਨਾ ਵੱਡਾ ਹੈ, ਇਸ ਬਾਬਤ ਤਾਂ ਉਹ ਨਿਰੰਕਾਰ ਹੀ ਜਾਣਦਾ ਹੈ ਜਾਂ ਉਹ ਮਹਾਂਪੁਰਸ਼ ਜਾਣਦੇ ਹਨ, ਜਿਨ੍ਹਾਂ ਨੇ ਉਸ ਨੂੰ ਅੱਖੀਂ ਡਿੱਠਾ ਹੈ। ਜਿਹਾ ਕਿ ਸਾਹਿਬ ਫ਼ਰਮਾਂਦੇ ਹਨ:

**ਸੁਣਿ ਵਡਾ ਆਖੈ ਸਭੁ ਕੋਇ ॥**
**ਕੇਵਡੁ ਵਡਾ ਡੀਠਾ ਹੋਇ ॥** *(ਆਸਾ ਮ: ੧, ਪੰਨਾ ੭)*

# *ਪਉੜੀ ਤੇਈਵੀਂ*

1. **ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥**
2. **ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥**
3. **ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥**
4. **ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥੨੩॥**

***ਪਦ ਅਰਥ :*** ਸਾਲਾਹੀ—ਸਾਲਾਹੁਤ ਕਰਨ ਵਾਲੇ। ਏਤੀ—ਇਤਨੀ ਵੱਡੀ ਰਚਨਾ ਦੀ। ਸੁਰਤਿ ਨ ਪਾਈਆ—ਸੂਝ ਨਹੀਂ ਪਾਈ। ਵਾਹ—ਵਗਣ ਵਾਲੇ ਨਾਲੇ। ਪਵਹਿ—(ਪਵ੍ਹੈਂ) ਪੈਂਦੇ ਹਨ। ਸਮੁੰਦਿ—ਸਮੁੰਦਰ ਵਿਚ। ਨ ਜਾਣੀਅਹਿ—ਜਾਣੇ ਨਹੀਂ ਜਾਂਦੇ, ਪਛਾਣੇ ਨਹੀਂ ਜਾਂਦੇ। ਸਮੁੰਦ ਸਾਹ—ਸਮੁੰਦਰਾਂ ਦੇ ਪਾਤਿਸ਼ਾਹ। ਸੁਲਤਾਨ—ਵੱਡੇ ਵੱਡੇ ਰਾਜੇ। ਗਿਰਹਾ ਸੇਤੀ—ਪਹਾੜਾਂ ਜਿੱਡੇ। ਤੁਲਿ—ਬਰਾਬਰ। ਨ ਹੋਵਨੀ—ਨਹੀਂ ਹੁੰਦੇ। ਤਿਸੁ ਮਨਹੁ—ਉਸ (ਕੀੜੀ) ਦੇ ਮਨ ਵਿੱਚੋਂ। ਜੇ ਨ ਵੀਸਰਹਿ—ਜੇ (ਤੂੰ) ਨਾ ਵਿਸਰ ਜਾਵੇਂ।

***ਪੂਰਨ ਅਰਥ :*** 1. ਹੇ ਸੱਜਣਾ! ਉਸ ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਕਰਨ ਵਾਲਿਆਂ ਨੇ ਵੀ ਉਸ ਦੀ ਏਡੀ ਵੱਡੀ ਰਚਨਾ ਦੀ ਸੂਝ ਨਹੀਂ ਪਾਈ (ਕਿਉਂਕਿ ਉਹ ਤਾਂ ਸਿਫ਼ਤਿ-ਸਾਲਾਹ ਕਰਦੇ ਕਰਦੇ ਉਸ ਅਕਾਲ ਪੁਰਖ ਵਿਚ ਇਸ ਤਰ੍ਹਾਂ ਅਭੇਦ ਹੋ ਜਾਂਦੇ ਹਨ। ਜਿਵੇਂ)

2. ਨਦੀਆਂ ਅਤੇ ਨਾਲੇ ਸਮੁੰਦਰ ਵਿਚ ਪੈ ਕੇ, ਉਸ ਨਾਲ ਅਭੇਦ ਹੋ ਜਾਂਦੇ ਹਨ ਅਤੇ ਫਿਰ ਪਛਾਣੇ ਨਹੀਂ ਜਾਂਦੇ।

3-4. ਹੇ ਸਮੁੰਦਰ ਜਿੱਡੇ ਸ਼ਾਹ! ਹੇ ਮਹਾਨ ਸ਼ਹਿਨਸ਼ਾਹ! ਦੁਨੀਆ ਦੇ ਵੱਡੇ ਵੱਡੇ ਰਾਜੇ ਜਿਨ੍ਹਾਂ ਪਾਸ ਪਹਾੜਾਂ ਜਿੱਡੇ ਧਨ ਦੌਲਤ ਦੇ ਖ਼ਜ਼ਾਨੇ ਹਨ, ਉਹ (ਤੇਰੀ ਸਿਫ਼ਤਿ-ਸਾਲਾਹ ਕਰਨ ਵਾਲਿਆਂ ਭਗਤਾਂ ਦੀਆਂ ਨਜ਼ਰਾਂ ਵਿਚ) ਇਕ ਕੀੜੀ ਦੇ ਵੀ ਬਰਾਬਰ ਨਹੀਂ ਹੁੰਦੇ, ਜੇ (ਹੇ ਦਾਤਾ!) ਉਸ ਕੀੜੀ ਦੇ ਮਨੋਂ ਤੂੰ ਨਾ ਵਿਸਰ ਜਾਵੇਂ।

***ਵਿਆਖਿਆ :*** ਜਿਹਾ ਕਿ ਪਿਛਲੀ ਪਉੜੀ ਦੀ ਵਿਆਖਿਆ ਵਿਚ ਦੱਸਿਆ ਗਿਆ ਹੈ, ਜਿਹੜਾ ਬੰਦਾ ਮਾਲਕ ਦੇ ਪਦਾਰਥਾਂ ਦੇ ਹਿਸਾਬ ਵਿਚ ਗ਼ਲਤਾਨ ਹੋ ਜਾਂਦਾ

ਹੈ, ਉਹ ਉਸ ਦੇ ਮਿਲਾਪ ਤੋਂ ਵਾਂਜਿਆ ਰਹਿ ਜਾਂਦਾ ਹੈ। ਜਿਹੜਾ ਬੱਚਾ ਖਿਡੌਣਿਆਂ ਵਿਚ ਰੁਝ ਜਾਂਦਾ ਹੈ, ਉਹ ਪਿਤਾ ਦੀ ਗੋਦ ਦਾ ਮਾਣ ਪ੍ਰਾਪਤ ਨਹੀਂ ਕਰ ਸਕਦਾ।

ਕੋਈ ਅਗਿਆਨੀ, ਅਗਿਆਨਤਾ ਵੱਸ ਭਾਵੇਂ ਆਪਣੇ ਪਿਆਰੇ ਤੋਂ ਦੂਰ ਹੋ ਜਾਵੇ, ਇਕ ਗਿਆਨੀ ਅਜਿਹਾ ਨਹੀਂ ਕਰ ਸਕਦਾ। ਉਹ ਬੇਹੋਸ਼ੀ ਵਿਚ ਭਾਵੇਂ ਪਿਆਰੇ ਨੂੰ ਭੁੱਲ ਜਾਏ, ਪਰ ਹੋਸ਼ ਆਉਂਦਿਆਂ ਹੀ ਪਿਆਰੇ ਦੀ ਖੋਜ ਵਿਚ ਚੱਲ ਪੈਂਦਾ ਹੈ। ਸਾਗਰ ਤੋਂ ਵਿਛੜਿਆ ਪਾਣੀ, ਤਦ ਤਕ ਹੀ ਪਹਾੜ ਦੀ ਚੋਟੀ ਦੇ ਉਪਰ ਪਿਆ ਰਹਿੰਦਾ ਹੈ, ਜਦ ਤਕ ਉਹ ਪੱਥਰਾਂ ਵਿਚ ਪੱਥਰ ਰੂਪ (ਬਰਫ਼ ਦੀ ਸ਼ਕਲ) ਵਿਚ ਹੁੰਦਾ ਹੈ, ਜਦ ਤਕ ਉਸ ਦਾ ਸਰੀਰ ਮੁਰਦੇ ਵਾਂਗ ਠੰਡਾ ਹੋਇਆ ਹੁੰਦਾ ਹੈ। ਪਰ ਜਿਉਂ ਹੀ ਉਸ ਨੂੰ ਸੂਰਜ ਦੀ ਕਿਰਨ ਮਿਲਦੀ ਹੈ, ਜਿਉਂ ਹੀ ਉਹ ਫਿਰ ਜਲ ਬਣ ਕੇ ਆਪਣੇ ਅਸਲ ਰੂਪ ਵਿਚ ਆ ਜਾਂਦਾ ਹੈ ਅਤੇ ਉਸ ਨੂੰ ਆਪਣੇ ਅਸਲ ਦੀ ਸੋਝੀ ਹੋ ਜਾਂਦੀ ਹੈ, ਤਾਂ ਉਹ ਬਿਹਬਲ ਹੋ ਉਠਦਾ ਹੈ, ਉਹ ਟਿਕ ਕੇ ਨਹੀਂ ਬਹਿ ਸਕਦਾ।

ਉਹ ਆਪਣੇ ਪਿਆਰੇ (ਸਮੁੰਦਰ) ਦੀ ਭਾਲ ਵਿਚ ਦਰਿਆ ਦਾ ਰੂਪ ਧਾਰ ਕੇ ਤੁਰ ਪੈਂਦਾ ਹੈ। ਰਸਤੇ ਵਿਚ ਅਨੇਕਾਂ ਮਨਮੋਹਣੇ ਦ੍ਰਿਸ਼ ਆਉਂਦੇ ਹਨ, ਪਰ ਉਹ ਕਿਸੇ ਵੱਲ ਧਿਆਨ ਨਹੀਂ ਦੇਂਦਾ, ਅਨੇਕਾਂ ਰੁਕਾਵਟਾਂ ਉਸ ਦੇ ਪਿਆਰ ਵਿਚ ਵਿਘਨ ਪਾਉਂਦੀਆਂ ਹਨ, ਪਰ ਉਹ ਕਿਸੇ ਦੀ ਪ੍ਰਵਾਹ ਨਹੀਂ ਕਰਦਾ। ਉਸ ਵਿਚ ਇੱਕੋ ਯਾਦ, ਇੱਕੋ ਧੁਨ ਸਮਾਈ ਹੁੰਦੀ ਹੈ ਕਿ ਕਿਵੇਂ ਪਿਆਰੇ ਨੂੰ ਛੇਤੀ ਤੋਂ ਛੇਤੀ ਜਾ ਮਿਲਾਂ ਅਤੇ ਤਦ ਤਕ ਆਰਾਮ ਨਹੀਂ ਲੈਂਦਾ, ਜਦ ਤਕ ਉਹ ਉਸ ਨੂੰ ਪਾ ਕੇ ਉਸ ਵਿਚ ਲੀਨ ਨਹੀਂ ਹੋ ਜਾਂਦਾ।

ਤਿਵੇਂ ਕਿਸੇ ਭੁੱਲੜ ਨੂੰ ਜਦ ਕੋਈ ਪ੍ਰਭੂ ਪਿਆਰਾ ਆ ਕੇ ਕਹਿੰਦਾ ਹੈ:

**ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ ॥**
**ਜਾ ਕੇ ਸੰਗ ਤੇ ਬੀਛੁਰਾ ਤਾ ਹੀ ਕੇ ਸੰਗਿ ਲਾਗੁ ॥**

*(ਸਲੋਕ ਕਬੀਰ ਜੀ, ਪੰਨਾ 1371)*

ਤਾਂ ਉਸ ਨੂੰ ਹੋਸ਼ ਆਉਂਦੀ ਹੈ ਕਿ ਉਹ ਉਸ ਪ੍ਰਭੂ ਕੋਲੋਂ ਵਿਛੜਿਆ ਹੋਇਆ ਹੈ। ਉਸ ਵਿਚ ਆਪਣੇ ਪਿਤਾ ਪ੍ਰਭੂ ਦੀ ਤੜਪ ਜਾਗ ਪੈਂਦੀ ਹੈ। ਉਹ ਉਸ ਲਈ ਬਿਹਬਲ ਹੋ ਉਠਦਾ ਹੈ। ਉਹ ਚਾਹੁੰਦਾ ਹੈ ਕਿ ਕਿਧਰੋਂ ਖੰਭ ਮਿਲ ਜਾਣ ਤਾਕਿ ਉਹਨਾਂ ਖੰਭਾਂ ਨੂੰ ਆਪਣੇ ਤਨ 'ਤੇ ਜੜ ਕੇ, ਆਪਣੇ ਸੱਜਣ ਨੂੰ ਟੋਲ ਲਵੇ।[1] ਹੋਰ ਕੋਈ ਚਾਰਾ ਨਾ ਚੱਲਦਾ ਵੇਖ, ਉਹ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸਹਾਰਾ ਲੈਂਦਾ ਹੈ। ਉਹ ਸਤਿਗੁਰਾਂ ਦੇ ਦੱਸੇ ਢੰਗ ਅਨੁਸਾਰ ਪ੍ਰਭੂ ਦੇ ਡਰ ਨੂੰ ਪੈਰ, ਉਸ ਦੇ ਪਿਆਰ ਨੂੰ ਹੱਥ ਅਤੇ ਉਸ ਦੀ ਯਾਦ ਨੂੰ ਅੱਖਾਂ ਬਣਾ ਕੇ, ਉਸ ਦੇ ਧਿਆਨ ਵਿਚ ਸੁਰਤਿ ਨੂੰ ਜੋੜਦਾ ਹੈ।[2] ਉਸ

---

1. ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥
ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥ *(ਸਲੋਕ ਮ: ੫, ਪੰਨਾ 1426)*
2. ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥ *(ਵਾਰ ਮਾਝ, ਮ: ੨, ਪੰਨਾ 139)*

ਦੀ ਬਿਰਤੀ ਨੂੰ ਵਿਗਾੜਨ ਲਈ ਮਾਇਆ ਫੇਰ ਉਸ ਉਪਰ ਆਪਣੇ ਡੋਰੇ ਸੁੱਟਦੀ ਹੈ। ਜਿਵੇਂ ਪਿਤਾ ਤੋਂ ਵਿਛੜੇ, ਰੋ ਰਹੇ ਬੱਚੇ ਦਾ ਧਿਆਨ ਹੋਰ ਪਾਸੇ ਲਗਾਣ ਲਈ ਉਸ ਨੂੰ ਤਰ੍ਹਾਂ ਤਰ੍ਹਾਂ ਦੇ ਲੋਭ ਦਿੱਤੇ ਜਾਂਦੇ ਹਨ, ਪਰ ਉਹ ਬੱਚਾ ਸਭ ਚੀਜ਼ਾਂ ਨੂੰ ਲੱਤ ਮਾਰਦਾ ਹੈ ਅਤੇ ਇੱਕੋ 'ਪਿਤਾ-ਪਿਤਾ' ਦੀ ਰਟ ਲਗਾਈ ਜਾਂਦਾ ਹੈ, ਤਿਵੇਂ ਮਾਇਆ, ਪ੍ਰਭੂ ਦੇ ਪਿਆਰੇ ਅੱਗੇ, ਖਾਣ-ਪੀਣ, ਪਹਿਨਣ ਤੇ ਭੋਗਣ ਦੇ ਪਦਾਰਥ ਲਿਆ ਰੱਖਦੀ ਹੈ। ਪਰ ਪ੍ਰਭੂ ਦਾ ਪਿਆਰਾ ਕਹਿੰਦਾ ਹੈ, 'ਜੇ ਸਾਰੀਆਂ ਨਦੀਆਂ ਮੇਰੇ ਲਈ ਗਊਆਂ ਬਣ ਜਾਣ, ਦੁਨੀਆ ਦੇ ਸਾਰੇ ਚਸ਼ਮੇ ਦੁੱਧ ਅਤੇ ਘਿਉ ਦੇ ਹੋ ਜਾਣ, ਸਾਰੀ ਧਰਤੀ ਸ਼ੱਕਰ ਹੋ ਜਾਵੇ, ਜੇ ਮੈਨੂੰ ਹੀਰਿਆਂ-ਲਾਲਾਂ ਨਾਲ ਜੜਿਆ ਹੋਇਆ ਸੋਨੇ ਚਾਂਦੀ ਦਾ ਪਹਾੜ ਵੀ ਮਿਲ ਜਾਏ..., ਨਹੀਂ ਨਹੀਂ, ਜੇ ਮੈਨੂੰ ਸੁਰਗ ਦੀਆਂ ਅਪੱਛਰਾਂ ਵੀ ਮਿਲ ਜਾਣ, ਤਾਂ ਵੀ ਮੈਂ ਉਸ ਦਾਤੇ ਦੀ ਸਿਫ਼ਤਿ-ਸਾਲਾਹ ਨਹੀਂ ਛੱਡਾਂਗਾ।'[1]

ਇਸੇ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾ ਰਹੇ ਹਨ ਕਿ ਪ੍ਰਭੂ ਦੇ ਭਗਤ, ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਹੀ ਜੁੜੇ ਰਹਿੰਦੇ ਹਨ। ਉਹ ਆਪਣੇ ਆਪ ਨੂੰ ਪ੍ਰਭੂ ਦੀ ਬਣਾਈ ਹੋਈ ਏਤੀ (ਏਡੀ ਵੱਡੀ) ਸ੍ਰਿਸ਼ਟੀ ਦੇ ਹਿਸਾਬ ਕਿਤਾਬ ਵਿਚ ਨਹੀਂ ਪਾਉਂਦੇ। ਉਹਨਾਂ ਦਾ ਨਿਸ਼ਾਨਾ ਕੇਵਲ ਪ੍ਰਭੂ ਵਿਚ ਅਭੇਦ ਹੋਣਾ ਹੀ ਹੁੰਦਾ ਹੈ, ਉਹ ਸਿਫ਼ਤਿ-ਸਾਲਾਹ ਰਾਹੀਂ ਉਸ ਪ੍ਰਭੂ ਵਿਚ ਇਉਂ ਲੀਨ ਹੋਣਾ ਚਾਹੁੰਦੇ ਹਨ, ਜਿਵੇਂ ਨਦੀਆਂ ਤੇ ਨਾਲੇ ਆਪਣੇ ਸਾਗਰ ਵਿਚ ਲੀਨ ਹੋ ਜਾਂਦੇ ਹਨ। ਪ੍ਰਭੂ ਪਿਆਰਿਆਂ ਦੀਆਂ ਨਜ਼ਰਾਂ ਵਿਚ ਵੱਡੇ ਵੱਡੇ ਰਾਜੇ (ਜਿਨ੍ਹਾਂ ਪਾਸ ਪਹਾੜਾਂ ਜਿੱਡੇ ਖ਼ਜ਼ਾਨੇ ਹਨ, ਪਰ ਉਹ ਪ੍ਰਭੂ ਨੂੰ ਭੁੱਲੀ ਬੈਠੇ ਹਨ) ਪ੍ਰਭੂ ਨੂੰ ਹਰਦਮ ਯਾਦ ਰੱਖਣ ਵਾਲੀ ਕੀੜੀ ਦੇ ਮੁਕਾਬਲੇ ਵਿਚ ਕੁਝ ਨਹੀਂ। ਸੈਂਕੜੇ ਮਣ ਅਨਾਜ ਖਾਣ ਵਾਲਾ ਹਾਥੀ ਜੇ ਮਾਲਕ ਦਾ ਸਿਮਰਨ ਨਹੀਂ ਕਰਦਾ ਤਾਂ ਉਹ ਘੱਟਾ ਮਿੱਟੀ ਉਡਾ ਕੇ ਆਪਣੀ ਉਮਰ ਨਸ਼ਟ ਕਰ ਰਿਹਾ ਹੈ। ਉਸ ਨਾਲੋਂ ਅੱਧੀ ਗਰਾਹੀ ਖਾਣ ਵਾਲੀ ਚਿੜੀ ਕਈ ਦਰਜੇ ਚੰਗੀ ਹੈ, ਜੇ ਉਹ ਆਪਣੇ ਮਾਲਕ ਦਾ ਨਾਮ ਜਪੇ।[2] ਅੱਕ ਉਪਰ ਬਹਿ ਕੇ ਅੱਕ ਦੀਆਂ ਡਾਲੀਆਂ ਖਾਣ ਵਾਲਾ ਟਿੱਡਾ ਜੇ ਹਰਦਮ ਰੱਬ ਰੱਬ ਕਰੇ ਤਾਂ ਉਹ ਹੰਕਾਰੀ ਸ਼ੇਰ ਨਾਲੋਂ ਬਹੁਤ ਅੱਛਾ ਹੈ। ਇਸ ਲਈ ਪ੍ਰਭੂ ਪਿਆਰੇ "ਨਹੀ ਛੋਡਉ ਰੇ ਬਾਬਾ ਰਾਮ ਨਾਮ"[3] ਦੇ ਕਥਨ ਅਨੁਸਾਰ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਨਹੀਂ ਛੱਡਦੇ।

---

1. ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ ॥
   ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ ॥
   ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ ॥...
   ਸੁਰਗੈ ਦੀਆ ਮੋਹਣੀਆ ਇਸਤਰੀਆ ਹੋਵਨਿ ਨਾਨਕ ਸਭੋ ਜਾਉ ॥
   ਭੀ ਤੂਹੈ ਸਾਲਾਹਣਾ ਆਖਣ ਲਹੈ ਨ ਚਾਉ ॥ *(ਵਾਰ ਮਾਝ, ਮ: ੧, ਪੰਨੇ 141-42)*
2. ਸਉ ਮਣੁ ਹਸਤੀ ਘਿਉ ਗੁੜੁ ਖਾਵੈ ਪੰਜਿ ਸੈ ਦਾਣਾ ਖਾਇ ॥
   ਡਕੈ ਫੂਕੈ ਖੇਹ ਉਡਾਵੈ ਸਾਹਿ ਗਇਐ ਪਛੁਤਾਇ ॥...
   ਅਧੁ ਗੁਲ੍ਹਾ ਚਿੜੀ ਕਾ ਚੁਗਣੁ ਗੈਣਿ ਚੜੀ ਬਿਲਲਾਇ ॥
   ਖਸਮੈ ਭਾਵੈ ਓਹਾ ਚੰਗੀ ਜਿ ਕਰੇ ਖੁਦਾਇ ਖੁਦਾਇ ॥ *(ਵਾਰ ਮਲਾਰ, ਮ: ੧, ਪੰਨਾ 1286)*
3. ਬਸੰਤੁ ਕਬੀਰ ਜੀ, ਪੰਨਾ 1194.

# ਪਉੜੀ ਚੌਵ੍ਹੀਵੀਂ

**1. ਅੰਤੁ ਨ ਸਿਫਤੀ, ਕਹਣਿ ਨ ਅੰਤੁ ॥ ਅੰਤੁ ਨ ਕਰਣੈ, ਦੇਣਿ ਨ ਅੰਤੁ ॥**
**2. ਅੰਤੁ ਨ ਵੇਖਣਿ, ਸੁਣਣਿ ਨ ਅੰਤੁ ॥ ਅੰਤੁ ਨ ਜਾਪੈ ਕਿਆ ਮਨਿ ਮੰਤੁ ॥**
**3. ਅੰਤੁ ਨ ਜਾਪੈ ਕੀਤਾ ਆਕਾਰੁ ॥ ਅੰਤੁ ਨ ਜਾਪੈ ਪਾਰਾਵਾਰੁ ॥**
**4. ਅੰਤ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥**
**5. ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥**
**6. ਵਡਾ ਸਾਹਿਬੁ, ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥**
**7. ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ, ਜਾਣੈ ਸੋਇ ॥**
**8. ਜੇਵਡੁ ਆਪਿ, ਜਾਣੈ ਆਪਿ ਆਪਿ ॥ ਨਾਨਕ, ਨਦਰੀ ਕਰਮੀ ਦਾਤਿ ॥੨੪॥**

***ਪਦ ਅਰਥ :*** ਸਿਫਤੀ—ਸਿਫ਼ਤਾਂ ਦਾ। ਕਹਣਿ—ਕਹਿਣ ਨਾਲ। ਕਰਣੈ—ਕੰਮ। ਦੇਣਿ—ਦੇਣੀਆਂ, ਦਾਤਾਂ। ਵੇਖਣਿ—ਵੇਖਣ ਨਾਲ। ਸੁਣਣਿ—ਸੁਣਨ ਨਾਲ। ਮਨਿ ਮੰਤੁ—ਮਨ ਵਿਚਲੀ ਗੱਲ, ਮਨ ਦੇ ਵਿਚਲਾ ਭੇਦ। ਕੀਤਾ—ਬਣਾਇਆ ਹੋਇਆ। ਆਕਾਰੁ—ਇਹ ਦਿੱਸ ਰਿਹਾ ਸੰਸਾਰ। ਪਾਰਾਵਾਰੁ—ਆਰ-ਪਾਰ, ਉਰਲਾ ਤੇ ਪਰਲਾ ਕੰਢਾ। ਕਾਰਣਿ—ਵਾਸਤੇ। ਕੇਤੇ ਬਿਲਲਾਹਿ—(ਬਿਲ ਲਾਹਿੰ) ਕਈ ਵਿਲਕਦੇ ਹਨ। ਜਾਹਿ—(ਜਾਹਿੰ)—ਜਾ ਸਕਦੇ। ਥਾਉ—(ਥਾਉਂ) ਥਾਂ, ਟਿਕਾਣਾ। ਊਚੇ ਉਪਰਿ ਊਚਾ—ਬਹੁਤ ਉੱਚਾ। ਨਾਉ—ਵਡਿਆਈ। ਏਵਡੁ—ਇਤਨਾ ਵੱਡਾ। ਹੋਵੈ ਕੋਇ—ਜੇ ਕੋਈ ਹੋਵੇ। ਤਿਸੁ ਕਉ—ਉਸ ਨੂੰ। ਜੇਵਡੁ—ਜਿਤਨਾ ਵੱਡਾ। ਆਪਿ ਆਪਿ—ਆਪ ਹੀ, ਕੇਵਲ ਆਪ ਹੀ। ਨਦਰੀ—ਮਿਹਰ ਦੀ ਨਜ਼ਰ ਨਾਲ। ਕਰਮੀ—ਬਖ਼ਸ਼ਿਸ਼ ਨਾਲ। ਦਾਤਿ—ਦਾਤ।

***ਪੂਰਨ ਅਰਥ :*** 1. ਹੇ ਵੀਰ! ਉਸ ਅਕਾਲ ਪੁਰਖ ਦੇ ਗੁਣਾਂ ਦਾ ਕੋਈ ਅੰਤ ਨਹੀਂ। (ਉਸ ਵਿਚ ਇਤਨੇ ਗੁਣ ਹਨ ਕਿ) ਕਹਿਣ ਵਿਚ ਨਹੀਂ ਆ ਸਕਦੇ ਅਰਥਾਤ ਉਹਨਾਂ ਦਾ ਕਿੰਨਾ ਵਰਣਨ ਕਿਉਂ ਨਾ ਕਰੀਏ, ਉਹ ਦੱਸੇ ਨਹੀਂ ਜਾ ਸਕਦੇ। ਉਸ ਅਕਾਲ ਪੁਰਖ ਦੇ ਕੀਤੇ ਹੋਏ ਕੰਮਾਂ ਅਤੇ ਦਾਤਾਂ ਦਾ ਵੀ ਅੰਤ ਨਹੀਂ ਪਾਇਆ ਜਾ ਸਕਦਾ।

2. ਹੇ ਮਿੱਤਰ! ਉਸ ਅਕਾਲ ਪੁਰਖ ਦੇ ਕੀਤੇ ਹੋਏ ਕੰਮ ਇਤਨੇ ਹਨ ਕਿ ਵੇਖਣ ਨਾਲ ਵੀ ਉਨ੍ਹਾਂ ਦਾ ਅੰਤ ਨਹੀਂ ਲੈ ਸਕਦੇ। (ਭਾਵ, ਬੰਦਾ ਵੇਖਦਾ ਥੱਕ ਜਾਂਦਾ ਹੈ, ਪਰ ਉਸ ਦੀ ਕੁਦਰਤ ਜੋ ਉਸ ਦੇ ਕੀਤੇ ਕੰਮਾਂ ਦੀ ਪ੍ਰਦਰਸ਼ਨੀ ਹੈ, ਮੁੱਕਣ ਵਿਚ ਹੀ ਨਹੀਂ ਆਉਂਦੀ।) ਨਹੀਂ ਨਹੀਂ, ਉਸ ਦੇ ਵਿਚ ਇਤਨੇ ਗੁਣ ਹਨ ਕਿ ਸੁਣਨ ਨਾਲ ਵੀ ਉਹਨਾਂ ਦਾ ਪੂਰਾ ਗਿਆਨ ਨਹੀਂ ਪਾਇਆ ਜਾ ਸਕਦਾ। (ਜਦ ਉਸ ਦੇ ਦਿੱਸਦੇ ਕੰਮਾਂ ਦਾ ਅੰਤ ਨਹੀਂ ਪਾ ਸਕਦੇ ਤਾਂ ਫਿਰ) ਅਸੀਂ ਉਸ ਦੇ ਮਨ ਦੇ ਭੇਦਾਂ ਦਾ ਕਿਵੇਂ ਅੰਤ ਪਾ ਸਕਦੇ ਹਾਂ।

3-4. ਹੇ ਸੱਜਣਾ! ਉਸ ਅਕਾਲ ਪੁਰਖ ਦੇ ਰਚੇ ਹੋਏ ਇਸ ਦਿੱਸਦੇ ਸੰਸਾਰ ਦਾ

ਵੀ ਅੰਤ ਨਹੀਂ ਪਾ ਸਕਦੇ, ਕਿਉਂਕਿ ਸਾਨੂੰ ਇਸ ਦਾ ਨਾ ਉਰਲਾ, ਨਾ ਪਰਲਾ, ਕੋਈ ਵੀ ਕੰਢਾ ਨਜ਼ਰ ਨਹੀਂ ਆਉਂਦਾ। ਉਸ ਅਕਾਲ ਪੁਰਖ ਦਾ ਅੰਤ ਪਾਉਣ ਲਈ, ਉਸ ਸੰਬੰਧੀ ਪੂਰਾ ਗਿਆਨ ਪ੍ਰਾਪਤ ਕਰਨ ਲਈ, ਕਈ (ਰਿਸ਼ੀ-ਮੁਨੀ, ਗੁਣੀ-ਗਿਆਨੀ, ਵਿਗਿਆਨੀ) ਜਦ ਤੋਂ ਸ੍ਰਿਸ਼ਟੀ ਬਣੀ ਹੈ, ਤਰਲੇ ਲੈਂਦੇ ਆ ਰਹੇ ਹਨ, ਪਰ ਉਸ ਅਨੰਤ ਦਾ ਕੋਈ ਵੀ ਅੰਤ ਨਹੀਂ ਪਾ ਸਕਿਆ।

5. ਹੇ ਭਾਈ! ਉਸ ਅਕਾਲ ਪੁਰਖ (ਦੀ ਮਹਿਮਾ ਅਗਾਧ ਹੈ; ਉਹ ਆਕਾਸ਼ ਵਾਂਗ ਅਨੰਤ ਹੈ। ਉਸ) ਦਾ ਥਹੁ ਕੋਈ ਨਹੀਂ ਪਾ ਸਕਿਆ। (ਸਗੋਂ ਉਸ ਨੂੰ ਜਿਤਨੀ ਸ਼ਕਤੀਸ਼ਾਲੀ ਦੂਰਬੀਨ ਨਾਲ ਕਿਸੇ ਨੇ ਵੇਖਿਆ ਹੈ, ਉਹ ਆਕਾਸ਼ ਵਾਂਗ ਓਨਾ ਹੀ ਹੋਰ ਵੱਡਾ ਨਜ਼ਰ ਆਇਆ ਹੈ।) ਜਿੰਨਾ ਵੀ ਕਿਸੇ ਨੇ ਉਸ ਨੂੰ ਵਰਣਨ ਕਰਨ ਦਾ ਯਤਨ ਕੀਤਾ ਹੈ, ਉਤਨਾ ਹੀ ਉਸ ਨੂੰ ਉਸ ਅਕਾਲ ਪੁਰਖ ਦੀ ਵਿਸ਼ਾਲਤਾ ਨਜ਼ਰ ਆਈ ਹੈ।

6-7. (ਉਸ ਅਕਾਲ ਪੁਰਖ ਦਾ ਅੰਤ ਨਾ ਪਾ ਸਕਣ ਦਾ ਕਾਰਨ ਇਹ ਹੈ ਕਿ) ਉਹ ਸਾਹਿਬ ਬਹੁਤ ਵੱਡਾ ਹੈ, ਉਸ ਦਾ ਟਿਕਾਣਾ ਬਹੁਤ ਉੱਚਾ ਹੈ ਅਤੇ ਉਸ ਦੀ ਵਡਿਆਈ ਵੀ ਬੜੀ ਵੱਡੀ ਹੈ। ਹੇ ਭਾਈ! ਏਡਾ ਵੱਡਾ, ਏਡਾ ਉੱਚਾ ਕੋਈ ਹੋਵੇ ਤਾਂ ਹੀ ਉਹ ਉੱਚੇ ਨੂੰ ਜਾਣ ਸਕਦਾ ਹੈ। (ਅਰਥਾਤ ਇਸ ਦੁਨੀਆ ਵਿਚ ਕੋਈ ਬੰਦਾ ਉਸ ਮਾਲਕ ਜਿੰਨਾ ਵੱਡਾ ਹੈ ਹੀ ਨਹੀਂ, ਸੋ ਉਸ ਸੰਬੰਧੀ ਪੂਰੀ ਪੂਰੀ ਜਾਣਕਾਰੀ ਵੀ ਕਿਸੇ ਨੂੰ ਨਹੀਂ।)

8. ਉਹ ਨਿਰੰਕਾਰ ਕਿੱਡਾ ਵੱਡਾ ਹੈ, ਇਹ ਗੱਲ ਉਹ ਆਪ ਹੀ ਜਾਣਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਮੇਰੇ ਮਨ! ਇਹ ਤਰ੍ਹਾਂ ਤਰ੍ਹਾਂ ਦੀਆਂ ਦਾਤਾਂ ਜੋ ਸਾਨੂੰ ਮਿਲੀਆਂ ਹੋਈਆਂ ਹਨ, ਇਹ ਸਭ ਉਸ ਅਕਾਲ ਪੁਰਖ ਦੀ ਮਿਹਰ ਦੀ ਨਜ਼ਰ ਨਾਲ, ਉਸ ਦੀ ਬਖ਼ਸ਼ਿਸ਼ ਨਾਲ ਹੀ ਮਿਲੀਆਂ ਹਨ।

***ਵਿਆਖਿਆ :*** ਕਿਸੇ ਇੰਜੀਨੀਅਰ, ਕਿਸੇ ਕਲਾਕਾਰ ਜਾਂ ਕਿਸੇ ਕਾਰੀਗਰ ਦੀ ਯੋਗਤਾ ਜਾਂ ਉਸ ਦੇ ਗੁਣਾਂ ਦੀ ਜਾਣਕਾਰੀ ਪ੍ਰਾਪਤ ਕਰਨ ਲਈ ਆਮ ਤੌਰ 'ਤੇ ਦੋ ਤਰੀਕੇ ਵਰਤੇ ਜਾਂਦੇ ਹਨ :

1. ਉਸ ਵਿਅਕਤੀ ਦੇ ਬਣੇ ਹੋਏ ਵੱਖ-ਵੱਖ ਕੰਮਾਂ ਨੂੰ ਵੇਖਣਾ।
2. ਉਸ ਵਿਅਕਤੀ ਸੰਬੰਧੀ ਉਨ੍ਹਾਂ ਪੁਰਸ਼ਾਂ ਦੀ ਰਾਏ ਲੈਣੀ, ਜਿਨ੍ਹਾਂ ਨੇ ਉਸ ਕੋਲੋਂ ਕੋਈ ਕੰਮ ਕਰਾਇਆ ਹੋਵੇ।

ਅਰਥਾਤ ਕਿਸੇ ਦੀਆਂ ਸਿਫ਼ਤਾਂ ਦਾ ਪਤਾ ਉਸ ਦੇ ਕੰਮਾਂ ਨੂੰ ਆਪ ਵੇਖਣ ਨਾਲ ਲੱਗਦਾ ਹੈ ਜਾਂ ਦੂਸਰਿਆਂ ਕੋਲੋਂ ਸੁਣਿਆਂ। ਭਾਵ ਇਹ ਕਿ ਕਿਰਤ ਹੀ ਇਕ ਵਸੀਲਾ ਹੈ, ਜਿਸ ਦੁਆਰਾ ਕਰਤੇ ਦੇ ਗੁਣਾਂ ਦੀ ਸੂਝ ਹੁੰਦੀ ਹੈ। ਉਹ ਇਸ ਲਈ ਕਿ ਹਰ ਕਿਰਤ ਵਿਚ ਕਰਤਾ ਆਪ ਸਮਾਇਆ ਹੁੰਦਾ ਹੈ। ਹਰ ਕਿਰਤ ਵਿਚ ਕਰਤਾ ਆਪਣੇ ਆਪ ਨੂੰ ਪ੍ਰਗਟਾਉਣ ਦਾ ਯਤਨ ਕਰਦਾ ਹੈ। ਹਰ ਕਿਰਤ, ਕਰਤੇ ਦਾ ਪ੍ਰਤਿਬਿੰਬ (reflection) ਹੁੰਦੀ ਹੈ। ਫਿਰ ਹਰ ਕਿਰਤ ਲਈ ਵੱਖ-ਵੱਖ ਗੁਣ ਚਾਹੀਦੇ ਹਨ। ਲੁਹਾਰ ਨੂੰ ਸ਼ਕਤੀ ਦੀ ਲੋੜ ਹੈ ਤੇ ਸੁਨਿਆਰੇ ਨੂੰ ਧੀਰਜ ਦੀ। ਇਕ ਚੰਗੇ ਨਾਵਲ ਤੋਂ ਉਸ

ਵਿਚ ਆਏ ਸਭ ਪਾਤਰਾਂ ਦੇ ਬੋਲ-ਚਾਲ ਤੋਂ, ਸਿਆਣੇ ਲੋਕ, ਨਾਵਲਕਾਰ ਦੇ ਸਾਰੇ ਗਿਆਨ ਦਾ ਅੰਦਾਜ਼ਾ ਲਗਾ ਲੈਂਦੇ ਹਨ। ਹਰ ਜਣਾ-ਖਣਾ ਨਾਵਲ ਦੇ ਹਰ ਪਾਤਰ ਦਾ ਸੁਭਾਅ ਨਹੀਂ ਉਲੀਕ ਸਕਦਾ।

ਇਸੇ ਤਰ੍ਹਾਂ ਉਸ ਪ੍ਰਭੂ ਬਾਬਤ ਸਾਨੂੰ ਜੋ ਵੀ ਗਿਆਨ ਹੈ, ਉਸ ਸਭ ਦਾ ਸੋਮਾ, ਉਸ ਪ੍ਰਭੂ ਦੇ ਹੱਥਾਂ ਨਾਲ ਰਚੀ ਹੋਈ ਕੁਦਰਤ ਹੈ, ਅਰਥਾਤ ਉਸ ਦੇ ਬਣਾਏ ਹੋਏ ਜੀਵ-ਜੰਤੂ, ਤਥਾ ਤਰ੍ਹਾਂ ਤਰ੍ਹਾਂ ਦੀਆਂ ਚੀਜ਼ਾਂ ਹਨ।

ਅਸੀਂ ਆਪਣੇ ਆਲੇ-ਦੁਆਲੇ ਸਾਇੰਸ ਦੀਆਂ ਤਰ੍ਹਾਂ ਤਰ੍ਹਾਂ ਦੀਆਂ ਕਾਢਾਂ, ਟੈਲੀਫ਼ੋਨ, ਰੇਡੀਓ, ਟੈਲੀਵੀਜ਼ਨ ਤਥਾ ਕਾਰਾਂ, ਸਕੂਟਰ, ਹਵਾਈ ਜਹਾਜ਼ ਤੇ ਕੰਪਿਊਟਰ (Computer) ਆਦਿ ਵੇਖ ਕੇ ਅਚੰਭਿਤ ਹੁੰਦੇ ਹਾਂ ਅਤੇ ਉਹਨਾਂ ਦੇ ਬਨਾਣ ਵਾਲਿਆਂ ਦੀ ਸੂਝ-ਬੂਝ ਦੀ ਦਾਦ ਦੇਂਦੇ ਹਾਂ, ਹਾਲਾਂਕਿ ਉਸ ਇਕ ਇਕ ਕਾਢ ਵਿਚ ਕਈਆਂ ਦਾ ਹੱਥ ਹੁੰਦਾ ਹੈ।

ਇਕ ਮਾਮੂਲੀ ਜਿਹਾ ਮਕਾਨ ਬਣਾਉਣਾ ਹੋਵੇ ਤਾਂ ਸਾਨੂੰ ਮਜ਼ਦੂਰ, ਰਾਜ ਮਿਸਤਰੀ, ਤਰਖਾਣ, ਲੁਹਾਰ, ਇੰਜੀਨੀਅਰ, ਬਿਜਲੀ ਵਾਲੇ, ਨਲਕੇ ਨਾਲੀਆਂ ਲਗਾਣ ਵਾਲੇ, ਰੰਗ-ਸਾਜ਼ ਅਤੇ ਸ਼ੀਸ਼ਗਰ ਆਦਿ ਕਈ ਪ੍ਰਕਾਰ ਦੇ ਕਾਰੀਗਰਾਂ ਦੀ ਲੋੜ ਪੈਂਦੀ ਹੈ, ਪਰ ਅਸਾਂ ਆਪਣੇ ਸਰੀਰ ਰੂਪੀ ਘਰ ਦੇ ਬਨਾਣ ਵਾਲੇ ਵੱਲ ਕਦੇ ਝਾਤੀ ਨਹੀਂ ਮਾਰੀ। ਅਸਾਂ ਕਦੀ ਨਹੀਂ ਸੋਚਿਆ ਕਿ ਉਹ ਕਿੰਨੇ ਹੁਨਰਾਂ ਦਾ, ਕਿੰਨੀਆਂ ਸਿਫ਼ਤਾਂ ਦਾ ਮਾਲਕ ਹੋਵੇਗਾ। ਦੁਨੀਆ ਦੇ ਕਾਰੀਗਰ ਤਾਂ ਕੇਵਲ ਇਕ ਦੋ ਚੀਜ਼ਾਂ ਹੀ ਬਣਾਂਦੇ ਹਨ, ਪਰ ਰਤਾ ਉਸ ਅਕਾਲ ਪੁਰਖ ਦੀਆਂ ਸਿਫ਼ਤਾਂ ਦਾ ਅੰਦਾਜ਼ਾ ਲਗਾਓ, ਜਿਸ ਨੇ ਇਕ ਨਿਰਬਲ ਕੀੜੀ ਤੋਂ ਲੈ ਕੇ ਹਾਥੀ ਵਰਗੇ ਬਲਵਾਨ ਜੀਵ ਬਣਾਏ ਹਨ। ਜਿਸ ਨੇ ਘਾਹ ਦੀ ਤ੍ਰਿਣ ਤੋਂ ਲੈ ਕੇ ਬੋਹੜ ਵਰਗੇ ਵਿਸ਼ਾਲ ਬ੍ਰਿਛ ਪੈਦਾ ਕੀਤੇ ਹਨ। ਜਿਸ ਨੇ ਰੇਤ ਦੇ ਜ਼ੱਰੇ ਤੋਂ ਲੈ ਕੇ ਹਿਮਾਲੀਆ ਜਿੱਡੇ ਪਹਾੜ ਰਚੇ ਹਨ। ਜਿਸ ਨੇ ਤਿਤਲੀ ਅਤੇ ਮੋਰ ਦੇ ਖੰਭਾਂ ਵਿਚ ਸੁੰਦਰਤਾ ਭਰੀ ਹੈ, ਜਿਸ ਨੇ ਕੋਇਲ ਅਤੇ ਕਾਂ ਨੂੰ ਅਲੱਗ ਅਲੱਗ ਆਵਾਜ਼ ਦਿੱਤੀ ਹੈ।

ਕੀ ਅਸੀਂ ਕੁਦਰਤ ਦੀ ਹਰ ਇਕ ਚੀਜ਼ ਦਾ ਗਿਆਨ ਅੱਖੀਂ ਵੇਖ ਕੇ ਪ੍ਰਾਪਤ ਕਰ ਸਕਦੇ ਹਾਂ ? ਕੀ ਇਹਨਾਂ ਚੀਜ਼ਾਂ ਨੂੰ ਅੱਖੀਂ ਵੇਖਣ ਵਾਲੇ, ਇਹਨਾਂ ਦੀਆਂ ਸਿਫ਼ਤਾਂ ਦਾ ਵਰਣਨ ਕਰ ਸਕਦੇ ਹਾਂ ? ਕੁਦਰਤ ਦੀ ਰਚੀ ਹੋਈ ਇਕ ਇਕ ਚੀਜ਼ ਉਪਰ ਵੱਡੇ ਵੱਡੇ ਗ੍ਰੰਥ ਲਿਖੇ ਜਾ ਚੁੱਕੇ ਹਨ। ਸਰੀਰ ਦੇ ਇਕ ਇਕ ਅੰਗ ਉਪਰ ਬੜੇ ਵੱਡੇ ਵੱਡੇ ਆਕਾਰ ਦੀਆਂ ਪੁਸਤਕਾਂ ਨਾਲ ਲਾਇਬ੍ਰੇਰੀਆਂ ਭਰ ਗਈਆਂ ਹਨ। ਪਰ ਇਹਨਾਂ ਦੇ ਲਿਖਾਰੀਆਂ ਨੂੰ ਪੁੱਛ ਵੇਖੋ, ਇਹੋ ਕਹਿਣਗੇ, ਇਹ ਪੁਸਤਕਾਂ ਅਜੇ ਅਧੂਰੀਆਂ ਹਨ। ਵੇਦਾਂ ਸ਼ਾਸਤਰਾਂ ਦੇ ਰਚਣ ਵਾਲਿਆਂ ਨੂੰ ਅੰਤ ਲਿਖਣਾ ਪਿਆ 'ਨ ਇਤੀ', 'ਨ ਇਤੀ', 'ਅੰਤ ਨਹੀਂ', 'ਅੰਤ ਨਹੀਂ'।

ਇਸੇ ਲਈ ਤਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਚੌਵੀਵੀਂ ਪਉੜੀ ਵਿਚ (ਜੋ ਤੇਈਵੀਂ ਪਉੜੀ ਦੇ ਸ਼ਬਦ 'ਸਾਲਾਹੀ ਸਾਲਾਹ' ਦੀ ਵਿਆਖਿਆ ਹੈ) ਫ਼ਰਮਾਂਦੇ ਹਨ ਕਿ ਇਹ ਦ੍ਰਿਸ਼ਟਮਾਨ ਸੰਸਾਰ ਏਡਾ ਵੱਡਾ ਹੈ ਅਤੇ ਇਸ ਵਿਚ ਉਸ

ਕਰਤੇ ਦੇ ਕਰਣਿਆਂ ਦੀ (ਪ੍ਰਭੂ ਦੇ ਕੰਮ ਦੀ) ਏਡੀ ਵੱਡੀ ਪ੍ਰਦਰਸ਼ਨੀ (Exhibition) ਲੱਗੀ ਹੋਈ ਹੈ ਕਿ ਕੋਈ ਵੀ ਬੰਦਾ ਉਸ ਦਾ ਵੇਖ ਵੇਖ ਕੇ ਅੰਤ ਨਹੀਂ ਪਾ ਸਕਦਾ। ਨਹੀਂ ਨਹੀਂ, ਉਹਨਾਂ ਕਾਰਨਾਮਿਆਂ ਦਾ ਕੋਈ ਵਰਣਨ ਨਹੀਂ ਕਰ ਸਕਦਾ। ਜਦ ਪ੍ਰਭੂ ਦੀ ਰਚਨਾ ਦਾ ਅੰਤ ਨਹੀਂ ਪਾਇਆ ਜਾ ਸਕਦਾ ਤਾਂ ਫਿਰ ਰਚਨਹਾਰ ਦੀਆਂ ਸਿਫ਼ਤਾਂ ਨੂੰ ਕੌਣ ਦੱਸ ਸਕਦਾ ਹੈ। ਉਸ ਦਾ ਲੇਖਾ-ਜੋਖਾ ਤਾਂ ਓਹੀ ਕਰ ਸਕਦਾ ਹੈ, ਜੋ ਉਸ ਜਿੱਡਾ ਹੋਵੇ। ਨਾ ਹੀ ਸੰਸਾਰ ਵਿਚ ਓਸ ਜਿੱਡਾ ਕਿਸੇ ਨੇ ਹੋਣਾ ਹੈ ਤੇ ਨਾ ਹੀ ਉਸ ਦਾ ਅੰਤ ਪਾ ਸਕਣਾ ਹੈ। ਤਦੇ ਤਾਂ ਉਹ ਡੰਕੇ ਦੀ ਚੋਟ ਨਾਲ ਫ਼ਰਮਾਂਦੇ ਹਨ:

**ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥**
**ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥** *(ਆਸਾ ਮ: ੧, ਪੰਨਾ 9)*

## *ਪਉੜੀ ਪੰਝੀਵੀਂ*

1. **ਬਹੁਤਾ ਕਰਮੁ ਲਿਖਿਆ ਨਾ ਜਾਇ ॥ ਵਡਾ ਦਾਤਾ ਤਿਲੁ ਨ ਤਮਾਇ ॥**
2. **ਕੇਤੇ ਮੰਗਹਿ ਜੋਧ ਅਪਾਰ ॥ ਕੇਤਿਆ ਗਣਤ ਨਹੀ ਵੀਚਾਰੁ ॥ ਕੇਤੇ ਖਪਿ ਤੁਟਹਿ ਵੇਕਾਰ ॥**
3. **ਕੇਤੇ ਲੈ ਲੈ ਮੁਕਰੁ ਪਾਹਿ ॥ ਕੇਤੇ ਮੂਰਖ ਖਾਹੀ ਖਾਹਿ ॥**
4. **ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭਿ ਦਾਤਿ ਤੇਰੀ ਦਾਤਾਰ ॥**
5. **ਬੰਦਿ ਖਲਾਸੀ ਭਾਣੈ ਹੋਇ ॥ ਹੋਰੁ ਆਖਿ ਨ ਸਕੈ ਕੋਇ ॥**
6. **ਜੇ ਕੋ ਖਾਇਕੁ ਆਖਣਿ ਪਾਇ ॥ ਓਹੁ ਜਾਣੈ ਜੇਤੀਆ ਮੁਹਿ ਖਾਇ ॥**
7. **ਆਪੇ ਜਾਣੈ ਆਪੇ ਦੇਇ ॥ ਆਖਹਿ ਸਿ ਭਿ ਕੇਈ ਕੇਇ ॥**
8. **ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥**

***ਪਦ ਅਰਥ :*** ਕਰਮੁ—ਬਖ਼ਸ਼ਿਸ਼। ਤਮਾਇ—ਲਾਲਚ। ਕੇਤੇ—ਕਿਤਨੇ ਹੀ। ਮੰਗਹਿ—(ਮੰਗਹਿਂ) ਮੰਗਦੇ ਹਨ। ਜੋਧ—ਜੋਧੇ। ਅਪਾਰ—ਅਣਗਿਣਤ। ਕੇਤਿਆ—ਕਈਆਂ ਦੀ। ਖਪਿ ਤੁਟਹਿ—ਖੱਪ ਖੱਪ ਕੇ ਥੱਕ ਜਾਂਦੇ ਹਨ। ਮੁਕਰੁ ਪਾਹਿ—ਮੁੱਕਰ ਜਾਂਦੇ ਹਨ। ਖਾਹੀ ਖਾਹਿ—ਹਰ ਵੇਲੇ ਖਾਂਦੇ ਹੀ ਰਹਿੰਦੇ ਹਨ। ਸਦ—ਸਦਾ। ਬੰਦਿ—ਬੰਦੀ ਤੋਂ, ਕੈਦ ਤੋਂ। ਖਲਾਸੀ—ਮੁਕਤੀ, ਛੁਟਕਾਰਾ। ਭਾਣੈ—ਭਾਣੇ ਵਿਚ। ਹੋਰੁ—ਹੋਰ ਤਰੀਕਾ। ਕੋਇ—ਕੋਈ ਬੰਦਾ। ਕੋ—ਕੋਈ। ਖਾਇਕੁ—ਮੂਰਖ। ਆਖਣਿ ਪਾਇ—ਆਖਣ ਦੀ ਕੋਸ਼ਿਸ਼ ਕਰੇ। ਜੇਤੀਆ—ਜਿਤਨੀਆਂ। ਮੁਹਿ—ਮੂੰਹ ਉੱਤੇ। ਸਿ ਭਿ—ਇਹ (ਗੱਲ) ਵੀ। ਕੇਈ ਕੇਇ—ਕਈ ਪੁਰਸ਼।

***ਪੂਰਨ ਅਰਥ :*** 1. ਹੇ ਮਿੱਤਰ! ਉਹ ਅਕਾਲ ਪੁਰਖ, ਬੜਾ ਵੱਡਾ ਦਾਤਾ ਹੈ, ਉਹ ਬੜੀਆਂ ਦਾਤਾਂ ਦੇਣ ਵਾਲਾ ਹੈ ਅਤੇ ਉਸ ਨੂੰ ਤਿਲ ਜਿੰਨਾ ਵੀ ਲਾਲਚ ਨਹੀਂ। ਉਸ ਦੀ ਬਖ਼ਸ਼ਿਸ਼ ਇਤਨੀ ਹੈ ਕਿ ਲਿਖੀ ਨਹੀਂ ਜਾ ਸਕਦੀ।

2. ਉਸ ਦੇ ਦਰ ਉਪਰ (ਨਿਰੇ ਮੰਗਤੇ ਹੀ ਨਹੀਂ ਆਉਂਦੇ, ਸਗੋਂ) ਬੜੇ ਬੜੇ

ਜੋਧੇ ਅਤੇ ਸੂਰਮੇ (ਬਲ ਦੀ ਭਿੱਖਿਆ) ਮੰਗਣ ਆਉਂਦੇ ਹਨ ਅਤੇ ਅਨੇਕਾਂ ਹੋਰ (ਕੋਈ ਧਨ ਮੰਗਣ, ਕੋਈ ਬੁੱਧੀ ਮੰਗਣ, ਕੋਈ ਪੁੱਤਰ ਮੰਗਣ) ਆਉਂਦੇ ਹਨ, ਜਿਨ੍ਹਾਂ ਦੀ ਗਿਣਤੀ ਦੀ ਵਿਚਾਰ ਨਹੀਂ ਹੋ ਸਕਦੀ ਤਥਾ ਅਜਿਹੇ ਲੋਕ ਵੀ ਆਉਂਦੇ ਹਨ ਜੋ, ਉਸ ਪ੍ਰਭੂ ਕੋਲੋਂ ਦਾਤਾਂ ਲੈ ਕੇ ਵਿਕਾਰਾਂ ਵਿਚ ਪੈ ਜਾਂਦੇ ਹਨ ਅਤੇ ਆਪਣੇ ਆਪ ਨੂੰ ਨਾਸ ਕਰ ਲੈਂਦੇ ਹਨ।

3. (ਉਸ ਅਕਾਲ ਪੁਰਖ ਪਾਸੋਂ ਦਾਤਾਂ ਪ੍ਰਾਪਤ ਕਰਨ ਵਾਲਿਆਂ ਨੂੰ ਅਸੀਂ ਤਿੰਨ ਸ਼੍ਰੇਣੀਆਂ ਵਿਚ ਵੰਡ ਸਕਦੇ ਹਾਂ) 1. ਕਈ ਅਜਿਹੇ ਹਨ ਜੋ ਉਸ ਕੋਲੋਂ ਦਾਤਾਂ ਲੈ ਕੇ ਮੁਕਰ ਜਾਂਦੇ ਹਨ ਅਰਥਾਤ ਉਸ ਦਾ ਧੰਨਵਾਦ ਕਰਨ ਦੀ ਥਾਂ, ਕਹਿੰਦੇ ਹਨ ਕਿ ਸਾਨੂੰ ਉਸ ਨੇ ਕੁਝ ਦਿੱਤਾ ਹੀ ਨਹੀਂ। 2. ਕਈ ਅਜਿਹੇ ਹਨ, ਜੋ ਮੂਰਖਾਂ ਦੀ ਤਰ੍ਹਾਂ ਉਹਨਾਂ ਪਦਾਰਥਾਂ ਨੂੰ ਪ੍ਰਾਪਤ ਕਰਕੇ, ਉਹਨਾਂ ਨੂੰ ਖਾਣ, ਪੀਣ, ਪਹਿਨਣ ਵਿਚ ਹੀ ਗ਼ਲਤਾਨ ਹੋ ਜਾਂਦੇ ਹਨ। (ਉਸ ਦਾਤੇ ਨੂੰ ਕਦੇ ਯਾਦ ਨਹੀਂ ਕਰਦੇ।)

4. ਅਤੇ ਤੀਸਰੀ ਪ੍ਰਕਾਰ ਦੇ ਕਈ ਉਹ ਲੋਕ ਹਨ, ਜੋ ਨਿੱਤ ਦੁਖ ਅਤੇ ਭੁੱਖ ਦੇ ਸ਼ਿਕਾਰ ਰਹਿੰਦੇ ਹਨ, ਪਰ ਫਿਰ ਵੀ (ਉਸ ਨਿਰੰਕਾਰ ਦਾ ਸ਼ੁਕਰ ਕਰਦੇ ਹਨ ਤੇ) ਕਹਿੰਦੇ ਹਨ 'ਹੇ ਦਾਤਾਰ! ਇਹ ਦੁਖ ਤੇ ਭੁੱਖ ਵੀ ਤੇਰੀ ਬਖ਼ਸ਼ਿਸ਼ ਹੈ।'

5. ਹੇ ਵੀਰ! ਮਾਇਆ ਦੇ ਮੋਹ ਦੀ ਕੈਦ ਤੋਂ ਮੁਕਤੀ ਉਸ ਪ੍ਰਭੂ ਦੇ ਭਾਣੇ ਵਿਚ ਰਹਿਆਂ ਹੀ ਹੁੰਦੀ ਹੈ। ਇਸ ਤਰੀਕੇ ਤੋਂ ਬਿਨਾ ਹੋਰ ਕੋਈ ਤਰੀਕਾ, ਕੋਈ ਪੁਰਸ਼ ਨਹੀਂ ਦੱਸ ਸਕਦਾ।

6. ਅਗਰ ਕੋਈ ਮੂਰਖ, ਇਸ ਮੋਹ ਤੋਂ ਛੁਟਕਾਰਾ ਪਾਉਣ ਦਾ ਹੋਰ ਤਰੀਕਾ ਦੱਸਣ ਦਾ ਯਤਨ ਕਰਦਾ ਹੈ ਤਾਂ ਉਹ ਹੀ ਜਾਣਦਾ ਹੈ ਕਿ ਕਿਤਨੀਆਂ ਚੋਟਾਂ ਉਸ ਨੂੰ (ਇਸ ਮੂਰਖਤਾ ਦੇ ਕਾਰਨ) ਆਪਣੇ ਮੂੰਹ ਉਪਰ ਖਾਣੀਆਂ ਪੈਂਦੀਆਂ ਹਨ।

7. ਹੇ ਸੱਜਣਾ! (ਸਾਰੇ ਲੋਕ, ਅਕ੍ਰਿਤਘਣ ਜਾਂ ਮੂਰਖ ਨਹੀਂ ਹਨ) ਅਨੇਕਾਂ (ਸ਼ੁਕਰ ਗੁਜ਼ਾਰ ਵੀ ਹਨ, ਜੋ) ਆਖਦੇ ਹਨ ਕਿ ਉਹ ਵਾਹਿਗੁਰੂ ਸਭ ਕੁਝ ਜਾਣਦਾ ਹੈ, ਉਹ ਅੰਤਰਜਾਮੀ ਹੈ, ਉਸ ਨੂੰ ਸਭ ਦੀਆਂ ਲੋੜਾਂ ਦਾ ਪਤਾ ਹੈ ਅਤੇ ਉਹ ਆਪਣੇ ਆਪ (ਬਿਨ ਮੰਗਿਆਂ, ਦਾਤਾਂ) ਦੇਂਦਾ ਹੈ।

8. ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਮੇਰੇ ਮਨ! ਜਿਸ ਬੰਦੇ ਨੂੰ ਉਸ ਅਕਾਲ ਪੁਰਖ ਨੇ ਇਹ ਸਿਫ਼ਤਿ ਦੇ ਦਿੱਤੀ ਹੈ ਕਿ ਸਦਾ ਮਾਲਕ ਦੀ ਸਾਲਾਹੁਤਾ ਹੀ ਕਰਨੀ ਚਾਹੀਦੀ ਹੈ, ਸਦਾ ਉਸ ਦੇ ਗੁਣ ਹੀ ਗਾਉਣੇ ਚਾਹੀਦੇ ਹਨ, ਉਹ ਬੰਦਾ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ।

***ਵਿਆਖਿਆ :*** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਸ ਨਿਰੰਕਾਰ ਨੂੰ ਕਿਧਰੇ ਮਾਤਾ, ਪਿਤਾ, ਬੰਧਪ, ਭ੍ਰਾਤਾ, ਪਤੀ ਆਦਿ ਦਾ ਦਰਜਾ ਦਿੱਤਾ ਗਿਆ ਹੈ, ਕਿਧਰੇ ਗੁਰੂ ਕਹਿ ਕੇ ਸਤਿਕਾਰਿਆ ਗਿਆ ਹੈ, ਕਿਧਰੇ ਸਵਾਮੀ ਜਾਂ ਸਾਹਿਬ ਦੇ ਸ਼ਬਦ ਨਾਲ ਯਾਦ ਕੀਤਾ ਗਿਆ ਹੈ ਅਤੇ ਕਿਧਰੇ ਦਾਤਾ। ਇਹਨਾਂ ਸਾਰੇ ਸ਼ਬਦਾਂ ਵਿੱਚੋਂ, ਜੇ ਵਿਚਾਰਿਆ ਜਾਵੇ ਤਾਂ ਸਾਨੂੰ ਪਤਾ ਲੱਗੇਗਾ ਕਿ ਉਸ ਅਕਾਲ ਪੁਰਖ ਦੇ ਸੁਭਾਓ ਅਨੁਸਾਰ, ਜਿੰਨਾ 'ਦਾਤਾ' ਸ਼ਬਦ ਉਸ ਲਈ ਢੁਕਵਾਂ ਹੈ, ਦੂਸਰੇ ਸ਼ਬਦ ਨਹੀਂ।

ਇਹ ਕਿਉਂ ? ਇਸ ਲਈ ਕਿ ਮਾਤਾ, ਪਿਤਾ, ਭ੍ਰਾਤਾ, ਪਤੀ ਆਦਿ ਵਿਚ ਕੋਈ ਨਾ ਕੋਈ ਗ਼ਰਜ਼ ਹੁੰਦੀ ਹੈ, ਉਹ ਤਦ ਤਕ ਹੀ ਸਾਡੇ ਨਾਲ ਪਿਆਰ ਕਰਦੇ ਹਨ, ਜਦ ਤਕ ਅਸੀਂ ਉਹਨਾਂ ਦਾ ਕੁਝ ਸੰਵਾਰ ਸਕਦੇ ਹਾਂ ਜਾਂ ਜਦ ਤਕ ਉਹਨਾਂ ਨੂੰ ਆਸ ਹੁੰਦੀ ਹੈ ਕਿ ਅਸੀਂ ਉਹਨਾਂ ਦੀ ਕਿਸੇ ਮੁਸੀਬਤ ਸਮੇਂ ਸਹਾਇਤਾ ਕਰ ਸਕਾਂਗੇ। ਗੁਰੂ ਵੀ ਚੇਲੇ ਕੋਲੋਂ ਕੋਈ ਨਾ ਕੋਈ (ਮੁੱਠੀ-ਚਾਪੀ ਆਦਿ ਦੀ) ਆਸ ਰੱਖਦਾ ਹੈ। ਸੁਆਮੀ ਅਤੇ ਸੇਵਕ (ਮਾਲਕ ਅਤੇ ਨੌਕਰ) ਦਾ ਰਿਸ਼ਤਾ ਤਾਂ ਅੱਜ ਕੱਲ ਬਿਲਕੁਲ ਬਦਨਾਮ ਹੀ ਹੋ ਗਿਆ ਹੈ, ਦੋਹਾਂ ਵਿਚ ਗ਼ਰਜ਼ ਕੁੱਟ ਕੁੱਟ ਕੇ ਭਰੀ ਹੈ। ਪਰ ਦਾਤੇ ਅਤੇ ਭਿਖਾਰੀ ਵਿਚ ਅਜੀਬ ਹੀ ਸੰਬੰਧ ਹੈ। ਇਕ ਦਾਤੇ ਵਿਚ ਕੋਈ ਗ਼ਰਜ਼ ਨਹੀਂ ਹੁੰਦੀ, ਉਸ ਵਿਚ ਕੋਈ ਲਾਲਚ ਨਹੀਂ ਹੁੰਦਾ ਤੇ ਨਾ ਹੀ ਕੋਈ ਭਿਖਾਰੀ ਉਸ ਦਾ ਕੁਝ ਸੰਵਾਰ ਸਕਦਾ ਹੈ।

ਪਰ ਉਹ ਵਾਹਿਗੁਰੂ ਸੰਸਾਰੀ ਦਾਤਿਆਂ ਵਰਗਾ ਦਾਤਾ ਨਹੀਂ। ਸੰਸਾਰੀ ਦਾਤਿਆਂ ਦੇ ਭੰਡਾਰੇ ਵੀ ਸੀਮਿਤ ਹੁੰਦੇ ਹਨ ਤੇ ਭਿਖਾਰੀ ਵੀ ਗਿਣੇ ਮਿੱਥੇ। ਸੰਸਾਰੀ ਦਾਤੇ ਸਦਾ-ਵਰਤ ਨਹੀਂ ਲਗਾ ਸਕਦੇ। ਉਹ ਕੇਵਲ ਗਿਣਤੀ ਦੇ ਅਪਾਹਜਾਂ ਨੂੰ ਤੇ ਉਹ ਵੀ ਕਦੀ ਕਦੀ ਦਾਨ ਦਿੰਦੇ ਹਨ ਤੇ ਉਹ ਵੀ ਮੰਗਤੇ ਦੇ ਮੰਗਣ 'ਤੇ ਦੇਂਦੇ ਹਨ, ਆਪਣੇ ਆਪ ਨਹੀਂ। ਜਿਹੜਾ ਮੰਗਤਾ ਉਹਨਾਂ ਦੇ ਦਰ 'ਤੇ ਰੋਜ਼ ਆਉਣ ਲੱਗ ਪਏ, ਉਸ ਨੂੰ ਦੁਰਕਾਰਨ ਲੱਗ ਪੈਂਦੇ ਹਨ। ਫੇਰ ਜੇ ਉਹਨਾਂ ਦੀ ਦਾਤ ਲੈ ਕੇ, ਕੋਈ (ਲਾਲਚ ਵੱਸ) ਝੂਠ ਬੋਲ ਦੇਵੇ ਕਿ ਮੈਨੂੰ ਕੁਝ ਨਹੀਂ ਮਿਲਿਆ, ਤਾਂ ਉਹ ਹੋਰ ਵੀ ਉਹਨਾਂ ਦੀ ਨਜ਼ਰ ਤੋਂ ਗਿਰ ਜਾਂਦਾ ਹੈ ਅਤੇ ਜਿਹੜਾ ਮੰਗਤਾ ਦਿੱਤੇ ਦਾਨ ਨੂੰ ਲੈ ਕੇ ਕੋਈ ਕੁਕਰਮ ਕਰਨ ਲੱਗ ਪਵੇ ਜਾਂ ਦਾਤੇ ਦੀ ਬਦਖੋਹੀ ਕਰੇ, ਉਸ ਨੂੰ ਤਾਂ ਫੇਰ ਕੋਈ ਸੰਸਾਰੀ ਦਾਤਾ ਮੂੰਹ ਹੀ ਨਹੀਂ ਲਾਉਂਦਾ। ਪਰ ਧੰਨ ਹੈ ਉਹ ਅਕਾਲ ਪੁਰਖ, ਜਿਸ ਦੇ ਭੰਡਾਰਿਆਂ ਦਾ ਅੰਤ ਨਹੀਂ। ਉਹ ਦਾਤਾ ਸਭ ਨੂੰ ਤੇ ਸਦਾ ਦੇਂਦਾ ਹੈ। ਉਹ ਸੂਰਜ ਵਾਂਗ ਸਮਦਰਸ਼ੀ ਹੈ। ਜਿਵੇਂ ਸੂਰਜ ਹਰ ਅਮੀਰ-ਗ਼ਰੀਬ ਨੂੰ, ਹਰ ਬੱਚੇ-ਬੁੱਢੇ ਨੂੰ, ਹਰ ਵੱਡੇ-ਛੋਟੇ ਨੂੰ ਕਿਰਨਾਂ ਦੀ ਦਾਤ ਦੇਂਦਾ ਹੈ, ਤਿਵੇਂ ਉਹ ਵਾਹਿਗੁਰੂ ਸਭ ਜੀਆਂ ਨੂੰ ਦੇ ਰਿਹਾ ਹੈ। ਤਾਹੀਓਂ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਫ਼ਰਮਾਂਦੇ ਹਨ:

**ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ ॥**

*(ਸੋਰਠਿ ਮ: ੫, ਪੰਨਾ 613)*

ਮੂਰਖ ਬੰਦਾ "ਖਾਦਾ ਪੈਨਦਾ ਮੂਕਰਿ ਪਾਇ"[1] ਦੇ ਕਥਨ ਅਨੁਸਾਰ ਕੀਤੇ ਨੂੰ ਨਹੀਂ ਜਾਣਦਾ, ਪਰ ਧੰਨ ਹੈ ਉਹ ਜੋ "ਅਕਿਰਤਘਣਾ ਨੋ ਪਾਲਦਾ, ਪ੍ਰਭ ਨਾਨਕ ਸਦ ਬਖਸਿੰਦੁ"[2]। ਉਹ ਸਾਡੀ ਅਕ੍ਰਿਤਘਣਤਾ ਦਾ ਖ਼ਿਆਲ ਨਹੀਂ ਕਰਦਾ। ਉਹ ਵਾਹਿਗੁਰੂ "ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥ ਚੀਟੀ ਤੇ ਕੁੰਚਰ ਅਸਥੂਲਾ ॥ ਸਭ ਪਰ ਕ੍ਰਿਪਾ ਦ੍ਰਿਸਟਿ ਕਰ ਫੂਲਾ ॥"[3] ਦੇ ਵਾਕ ਅਨੁਸਾਰ ਉਹ ਨਿੱਕੀ ਜਿਹੀ ਕੀੜੀ ਤੋਂ ਲੈ ਕੇ ਮਹਾਨ ਹਾਥੀ ਤਕ, ਤਥਾ ਹਰ ਆਸਤਕ ਤਥਾ ਨਾਸਤਕ

1. ਗਉੜੀ ਮ: ੫, ਪੰਨਾ 195.
2. ਸਿਰੀਰਾਗੁ ਮ: ੫, ਪੰਨਾ 47.
3. ਚੌਪਈ, ਪਾ: ੧੦.

ਦੀ ਪੀੜ ਨੂੰ ਜਾਣਦਾ ਹੈ ਤੇ ਉਹਨਾਂ ਦੀ ਉਸ ਪੀੜ ਨੂੰ ਦੂਰ ਕਰਨ ਲਈ ਸਭ 'ਤੇ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ਅਤੇ ਅਣ-ਮੰਗਿਆ ਦਾਨ ਦੇਂਵਦਾ ਹੈ।[1] ਇਸੇ ਲਈ ਤਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ, ਜਿਨ੍ਹਾਂ ਨੇ ਪਿਛਲੀ ਪਉੜੀ ਵਿਚ ਕਿਹਾ ਹੈ "ਨਾਨਕ ਨਦਰੀ ਕਰਮੀ ਦਾਤਿ" ਅਰਥਾਤ ਹੇ ਮਨਾਂ! ਇਹ ਸਭ ਦਾਤਾਂ ਜੋ ਤੈਨੂੰ ਪ੍ਰਾਪਤ ਹਨ, ਉਸ ਦੀ ਮਿਹਰ, ਉਸੇ ਦੀ ਬਖ਼ਸ਼ਿਸ਼ ਦਾ ਨਤੀਜਾ ਹਨ। ਹੁਣ ਇਸ ਹੱਥਲੀ ਪਉੜੀ ਵਿਚ, ਉਸ ਅਕਾਲ ਪੁਰਖ ਦੀ ਬਖ਼ਸ਼ਿਸ਼ ਨੂੰ ਖੋਲ੍ਹ ਕੇ ਸਮਝਾਣ ਲਈ ਫ਼ਰਮਾਂਦੇ ਹਨ ਕਿ ਹੇ ਮਿੱਤਰ! ਉਹ ਅਕਾਲ ਪੁਰਖ ਮਹਾਨ ਦਾਨੀ ਹੈ ਅਤੇ ਸਾਰੇ ਜੀਵ, ਇਥੋਂ ਤਕ ਕਿ ਵੱਡੇ ਵੱਡੇ ਯੋਧੇ, ਵੱਡੇ ਵੱਡੇ ਰਾਜੇ ਤੇ ਬੜੇ ਬੜੇ ਵਿਦਵਾਨ, ਉਸ ਦੇ ਦਰ ਉੱਤੇ ਭਿਖਾਰੀਆਂ ਵਾਂਗ ਖੜੇ ਰਹਿੰਦੇ ਹਨ।[2] ਉਹ ਦਾਤਾ ਹਰ ਕਿਸੇ ਨੂੰ, ਜੋ ਕੁਝ ਵੀ ਕੋਈ ਮੰਗੇ, ਉਸ ਨੂੰ ਦੇਂਦਾ ਹੈ।[3] ਉਸ ਦਾਤੇ ਵਿਚ ਕੋਈ ਗ਼ਰਜ਼ ਨਹੀਂ। ਉਹ ਦਾਤਾਂ ਦੇਣ ਵੇਲੇ ਕਦੇ ਇਹ ਵੀ ਖ਼ਿਆਲ ਨਹੀਂ ਕਰਦਾ ਕਿ ਉਸ ਦੇ ਦਰ 'ਤੇ ਆਇਆ ਭਿਖਾਰੀ, ਉਸ ਦਾ ਉਪਾਸ਼ਕ ਹੈ ਜਾਂ ਨਿੰਦਕ, ਉਹ ਸ਼ੁਕਰ ਗੁਜ਼ਾਰ ਹੈ ਕਿ ਅਕ੍ਰਿਤਘਣ।

ਪਰ ਫਿਰ ਵੀ ਸੱਜਣਾ ਚੰਗਾ ਬੰਦਾ ਉਹ ਹੀ ਹੈ, ਜੋ ਦਾਤੇ ਦਾ ਸਦਾ ਸ਼ੁਕਰ-ਗੁਜ਼ਾਰ ਹੈ, ਜੋ ਕਿਸੇ ਚੀਜ਼ ਦੇ ਖੁੱਸ ਜਾਣ ਉਪਰ ਵੀ ਉਸੇ ਤਰ੍ਹਾਂ ਖ਼ੁਸ਼ ਰਹਿੰਦਾ ਹੈ, ਜਿਵੇਂ ਉਹ ਉਸ ਦੇ ਮਿਲਣ ਉਪਰ ਖ਼ੁਸ਼ ਹੋਇਆ ਸੀ। ਜੋ ਦੁਖ ਵਿਚ ਸੁਖ ਮਨਾਂਦਾ ਹੈ, ਜੋ ਹਰ ਗੱਲ ਨੂੰ ਉਸ ਦਾ ਭਾਣਾ ਸਮਝ ਕੇ ਉਸ ਨੂੰ ਮਿੱਠਾ ਕਰ ਕੇ ਮੰਨਦਾ ਹੈ ਤੇ ਹਰ ਵੇਲੇ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ।

ਹੇ ਵੀਰ, ਜਿਸ ਬੰਦੇ ਵਿਚ ਇਹ ਗੁਣ ਆ ਜਾਂਦਾ ਹੈ, ਜਿਸ ਬੰਦੇ ਵਿਚ ਇਹ ਸਾਲਾਹੁਣ ਯੋਗ ਸਿਫ਼ਤਿ ਆ ਜਾਂਦੀ ਹੈ, ਉਹ ਸਭ ਤੋਂ ਧਨੀ ਹੈ, ਉਹ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ। (ਉਹ ਵਾਹਿਗੁਰੂ ਆਪ ਤਥਾ ਉਸਦੇ ਭਗਤ ਪਾਤਿਸ਼ਾਹਾਂ ਦੇ ਪਾਤਿਸ਼ਾਹ ਕਿਉਂ ਹਨ) ਇਹ ਸਮਝਾਣ ਲਈ ਗੁਰੂ ਸਾਹਿਬ ਲਿਖਦੇ ਹਨ:

## ਪਉੜੀ ਛੱਬੀਵੀਂ

1. **ਅਮੁਲ ਗੁਣ, ਅਮੁਲ ਵਾਪਾਰ ॥ ਅਮੁਲ ਵਾਪਾਰੀਏ, ਅਮੁਲ ਭੰਡਾਰ ॥**
2. **ਅਮੁਲ ਆਵਹਿ, ਅਮੁਲ ਲੈ ਜਾਹਿ ॥ ਅਮੁਲ ਭਾਇ, ਅਮੁਲਾ ਸਮਾਹਿ ॥**
3. **ਅਮੁਲੁ ਧਰਮੁ, ਅਮੁਲੁ ਦੀਬਾਣੁ ॥ ਅਮੁਲੁ ਤੁਲੁ, ਅਮੁਲੁ ਪਰਵਾਣੁ ॥**
4. **ਅਮੁਲੁ ਬਖਸੀਸ, ਅਮੁਲੁ ਨੀਸਾਣੁ ॥ ਅਮੁਲੁ ਕਰਮੁ, ਅਮੁਲੁ ਫੁਰਮਾਣੁ ॥**
5. **ਅਮੁਲੋ ਅਮੁਲੁ, ਆਖਿਆ ਨ ਜਾਇ ॥ ਆਖਿ ਆਖਿ, ਰਹੇ ਲਿਵ ਲਾਇ ॥**
6. **ਆਖਹਿ ਵੇਦ ਪਾਠ ਪੁਰਾਣ ॥ ਆਖਹਿ ਪੜੇ, ਕਰਹਿ ਵਖਿਆਣ ॥**

---

1. ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ ॥ *(ਸਿਰੀਰਾਗੁ ਮ: ੧, ਪੰਨਾ 73)*
2. ਹਰਿ ਦਾਤਾ ਸਭੁ ਜਗਤੁ ਭਿਖਾਰੀਆ... ॥ *(ਵਾਰ ਸੋਰਠਿ, ਮ: ੪, ਪੰਨਾ 650)*
3. ਖਸਮੁ ਵਡਾ ਦਾਤਾਰੁ ਹੈ ਜੋ ਇਛੇ ਸੋ ਫਲ ਪਾਇ ॥ *(ਵਾਰ ਮਲਾਰ, ਮ: ੩, ਪੰਨਾ 1283)*

7. **ਆਖਹਿ ਬਰਮੇ ਆਖਹਿ ਇੰਦ॥ ਆਖਹਿ ਗੋਪੀ ਤੈ ਗੋਵਿੰਦ॥**
8. **ਆਖਹਿ ਈਸਰ, ਆਖਹਿ ਸਿਧ॥ ਆਖਹਿ ਕੇਤੇ ਕੀਤੇ ਬੁਧ॥**
9. **ਆਖਹਿ ਦਾਨਵ ਆਖਹਿ ਦੇਵ॥ ਆਖਹਿ ਸੁਰਿ ਨਰ ਮੁਨਿ ਜਨ ਸੇਵ॥**
10. **ਕੇਤੇ ਆਖਹਿ ਆਖਣਿ ਪਾਹਿ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ॥**
11. **ਏਤੇ ਕੀਤੇ ਹੋਰਿ ਕਰੇਹਿ॥ ਤਾ ਆਖਿ ਨ ਸਕਹਿ ਕੇਈ ਕੇਇ॥**
12. **ਜੇਵਡੁ ਭਾਵੈ ਤੇਵਡੁ ਹੋਇ॥ ਨਾਨਕ ਜਾਣੈ ਸਾਚਾ ਸੋਇ॥**
13. **ਜੇ ਕੋ ਆਖੈ ਬੋਲੁ ਵਿਗਾੜੁ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ॥੨੬॥**

***ਪਦ ਅਰਥ :*** ਅਮੁਲ—ਜਿਸ ਦਾ ਮੁੱਲ ਨਾ ਪੈ ਸਕੇ। ਵਾਪਾਰੀਏ—ਵਪਾਰ ਕਰਨ ਵਾਲੇ। ਭੰਡਾਰ—ਖ਼ਜ਼ਾਨੇ। ਆਵਹਿ—(ਆਵਹਿੰ) ਆਉਂਦੇ ਹਨ। ਭਾਇ—ਪ੍ਰੇਮ। ਸਮਾਹਿ—ਸਮਾਏ ਹੋਏ ਹਨ, ਲੀਨ ਹਨ। ਧਰਮੁ—ਨੇਮ। ਦੀਬਾਣੁ—ਦਰਬਾਰ, ਸਤਿਸੰਗ। ਤੁਲੁ—ਤੱਕੜੀ। ਪਰਵਾਣੁ—ਤੋਲਣ ਵਾਲਾ ਵੱਟਾ। ਬਖਸੀਸ—ਮਿਹਰ, ਕ੍ਰਿਪਾ। ਨੀਸਾਣੁ—ਬਖ਼ਸ਼ਿਸ਼ ਦਾ ਨਿਸ਼ਾਨ। ਕਰਮੁ—ਬਖ਼ਸ਼ਿਸ਼। ਫੁਰਮਾਣੁ—ਹੁਕਮ। ਅਮੁਲੋ ਅਮੁਲੁ—ਬਹੁਤ ਹੀ ਅਮੋਲਕ। ਆਖਿ ਆਖਿ—ਕਹਿ ਕਹਿ ਕੇ। ਵੇਦ ਪਾਠ—ਵੇਦਾਂ ਦੇ ਮੰਤ੍ਰ। ਪੜੇ—ਪੜ੍ਹੇ ਹੋਏ। ਆਖਹਿ—(ਆਖਹਿੰ) ਆਖਦੇ ਹਨ। ਬਰਮੇ—ਅਨੇਕਾਂ ਬ੍ਰਹਮਾ। ਗੋਵਿੰਦ—ਕ੍ਰਿਸ਼ਨ। ਈਸਰ—ਸ਼ਿਵ। ਕੇਤੇ—ਕਿਤਨੇ ਹੀ। ਕੀਤੇ—ਪੈਦਾ ਕੀਤੇ ਹੋਏ। ਬੁਧ—ਮਹਾਤਮਾ ਬੁੱਧ। ਦਾਨਵ—ਦੈਂਤ। ਦੇਵ—ਦੇਵਤੇ। ਸੁਰਿ ਨਰ—ਦੇਵਤਿਆਂ ਵਰਗੇ ਮਨੁੱਖ, ਮਹਾਂਪੁਰਸ਼। ਮੁਨਿ ਜਨ—ਮੁਨੀ ਲੋਕ। ਸੇਵ—ਸੇਵਕ। ਆਖਣਿ ਪਾਹਿ—ਆਖਣ ਦੀ ਕੋਸ਼ਿਸ਼ ਕਰਦੇ ਹਨ। ਉਠਿ ਉਠਿ ਜਾਹਿ—ਸੰਸਾਰ ਤੋਂ ਉਠੀ ਜਾ ਰਹੇ ਹਨ। ਹੋਰਿ ਕਰੇਹਿ—ਜੇ ਹੋਰ ਪੈਦਾ ਕਰ ਦੇਵੇਂ। ਤਾ—ਤਾਂ ਭੀ। ਕੇਈ ਕੇਇ—ਕੋਈ ਭੀ। ਜੇਵਡੁ—ਜਿੱਡਾ ਵੱਡਾ। ਤੇਵਡੁ—ਓਡਾ ਵੱਡਾ। ਬੋਲੁ ਵਿਗਾੜੁ—ਬੜਬੋਲਾ। ਗਾਵਾਰਾ ਗਾਵਾਰੁ—ਮਹਾਂ ਮੂਰਖ।

***ਪੂਰਨ ਅਰਥ :*** 1. ਹੇ ਸੱਜਣਾ! ਉਸ ਅਕਾਲ ਪੁਰਖ ਦੇ ਗੁਣ ਬੜੇ ਅਮੋਲਕ ਹਨ, ਉਹਨਾਂ ਦਾ ਮੁੱਲ ਨਹੀਂ ਪਾਇਆ ਜਾ ਸਕਦਾ। ਇਸ ਲਈ ਇਹਨਾਂ ਗੁਣਾਂ ਦਾ ਵਪਾਰ ਕਰਨਾ, ਇਹਨਾਂ ਗੁਣਾਂ ਦਾ ਧਾਰਨ ਕਰਨਾ ਵੀ ਬੜਾ ਅਮੋਲਕ ਹੈ ਅਤੇ ਜੋ ਲੋਕ ਇਹਨਾਂ ਗੁਣਾਂ ਦਾ ਵਾਪਾਰ ਕਰਦੇ ਹਨ, ਜੋ ਇਹਨਾਂ ਅਮੋਲਕ ਗੁਣਾਂ ਦੇ ਅਮੋਲਕ ਖ਼ਜ਼ਾਨੇ ਨੂੰ ਪ੍ਰਾਪਤ ਕਰ ਲੈਂਦੇ ਹਨ, ਉਹ ਵੀ ਅਮੋਲਕ ਹੋ ਜਾਂਦੇ ਹਨ, ਉਹਨਾਂ ਪੁਰਸ਼ਾਂ ਦਾ ਕੋਈ ਮੁੱਲ ਨਹੀਂ ਪਾ ਸਕਦਾ।

2. ਜੋ ਪੁਰਸ਼ ਇਸ ਸੰਸਾਰ ਵਿਚ ਆ ਕੇ ਇਹ ਵਪਾਰ ਕਰਦੇ ਹਨ, ਅਤੇ ਇਸ ਸੌਦੇ ਨੂੰ ਖ਼ਰੀਦ ਕੇ ਇਥੋਂ ਜਾਂਦੇ ਹਨ ਅਤੇ ਜਿਨ੍ਹਾਂ ਲੋਕਾਂ ਵਿਚ ਉਸ ਪ੍ਰਭੂ ਵਾਸਤੇ ਅਥਾਹ ਪ੍ਰੇਮ ਹੈ ਤੇ ਉਸ ਵਿਚ ਲੀਨ ਰਹਿੰਦੇ ਹਨ, ਉਹ ਵੀ ਅਮੋਲਕ ਹਨ।

3. ਉਸ ਅਕਾਲ ਪੁਰਖ ਦੇ ਦਰਬਾਰ ਦੇ (ਤਥਾ ਮਹਾਂਪੁਰਸ਼ਾਂ ਦੇ ਸਤਿਸੰਗ ਦੇ) ਨੇਮ ਵੀ ਅਮੋਲਕ ਹਨ। ਇਹਨਾਂ ਗੁਣਾਂ ਨੂੰ ਇਹਨਾਂ ਕੰਮਾਂ ਨੂੰ ਤੋਲਣ ਵਾਲੀ ਤੱਕੜੀ ਤਥਾ ਵੱਟਾ ਵੀ ਅਮੋਲਕ ਹੈ। (ਕਿਉਂਕਿ ਇਹਨਾਂ ਗੁਣਾਂ ਨੂੰ ਸਾਧਾਰਨ ਤੱਕੜੀ ਵੱਟਿਆਂ

ਨਾਲ ਨਹੀਂ ਤੋਲਿਆ ਜਾ ਸਕਦਾ, ਇਹਨਾਂ ਨੂੰ ਤੋਲਣ ਲਈ ਸੁਰਤਿ ਦੀ ਤੱਕੜੀ ਤੇ ਬੁੱਧੀ ਦਾ ਵੱਟਾ ਚਾਹੀਦਾ ਹੈ।)

4-5. ਉਸ ਵਾਹਿਗੁਰੂ ਦੀ ਬਖ਼ਸ਼ਿਸ਼, ਉਸ ਦਾ ਹੁਕਮ ਅਤੇ ਇਹਨਾਂ ਸਭਨਾਂ ਦਾ ਨਿਸ਼ਾਨ ਸਾਰੇ ਹੀ ਅਮੋਲਕ ਹਨ, ਇਹਨਾਂ ਦਾ ਮੁੱਲ ਨਹੀਂ ਪਾਇਆ ਜਾ ਸਕਦਾ। ਹੇ ਮਿੱਤਰ! ਉਹ ਦਾਤਾ ਅਤੀ ਅਮੋਲਕ ਹੈ, ਉਸ ਦਾ ਮੁੱਲ ਦੱਸਿਆ ਹੀ ਨਹੀਂ ਜਾ ਸਕਦਾ। ਜਿਨ੍ਹਾਂ ਜਿਨ੍ਹਾਂ ਨੇ ਵੀ ਦੱਸਿਆ ਹੈ, ਉਹ ਦੱਸਦੇ ਦੱਸਦੇ ਆਪ ਹੀ ਉਸ ਵਿਚ ਲੀਨ ਹੋ ਗਏ ਹਨ।

6. ਸਾਰੇ ਵੇਦ, ਪੁਰਾਣ ਤੇ ਹੋਰ ਅਨੇਕਾਂ ਗ੍ਰੰਥਾਂ ਦੀ ਬਾਣੀ ਵਿਚ ਉਸੇ ਦੇ ਮੁੱਲ ਨੂੰ ਦੱਸਣ ਦੀ ਕੋਸ਼ਿਸ਼ ਕੀਤੀ ਗਈ ਹੈ ਅਤੇ ਸਾਰੇ ਵਿਦਵਾਨ ਆਪਣੇ ਵਿਖਿਆਨਾਂ ਵਿਚ ਉਸੇ ਦੀ ਮਹਿਮਾ ਨੂੰ ਆਖ ਰਹੇ ਹਨ।

7-8. ਹੇ ਵੀਰ! ਬ੍ਰਹਮਾ, ਇੰਦਰ, ਗੋਪੀਆਂ ਅਤੇ ਕ੍ਰਿਸ਼ਨ ਆਦਿ ਸਭ ਉਸੇ ਪ੍ਰਭੂ ਦੀ ਮਹਿਮਾ ਨੂੰ ਗਾ ਰਹੇ ਹਨ। ਨਹੀਂ ਨਹੀਂ, ਸ਼ਿਵਜੀ, ਬੁੱਧ, ਬੜੇ ਬੜੇ ਜੋਗੀਸ਼ੂਰ ਤੇ ਹੋਰ ਅਨੇਕਾਂ ਜੋ ਉਸ ਅਕਾਲ ਪੁਰਖ ਦੇ ਸਾਜੇ ਹੋਏ ਹਨ, ਸਭ ਉਸੇ ਦਾ ਜ਼ਿਕਰ ਕਰ ਰਹੇ ਹਨ।

9-10. ਹੇ ਸੱਜਣਾ! ਦੇਵ, ਦੈਂਤ, ਰਿਸ਼ੀ, ਮੁਨੀ ਅਤੇ ਮਹਾਂਪੁਰਸ਼ ਤਥਾ ਸਾਧਾਰਨ ਬੰਦੇ ਉਸ ਪ੍ਰਭੂ ਸੰਬੰਧੀ ਆਖ ਰਹੇ ਹਨ। ਗੱਲ ਕੀ, ਸਭ ਜੀਵ (ਆਪਣੀ ਆਪਣੀ ਬੁੱਧ ਅਨੁਸਾਰ) ਉਸੇ ਦੀ ਉਪਮਾ ਕਹਿ ਰਹੇ ਹਨ, ਤਥਾ ਕਹਿਣ ਦਾ ਯਤਨ ਕਰਦੇ ਹਨ ਅਤੇ ਅਨੇਕਾਂ ਕਹਿੰਦੇ ਕਹਿੰਦੇ ਥੱਕ ਟੁੱਟ ਕੇ ਸੰਸਾਰ ਵਿੱਚੋਂ ਤੁਰ ਜਾਂਦੇ ਹਨ।

11. ਹੇ ਦਾਤਾ! ਤੂੰ ਜਿਤਨੇ ਜੀਵ ਪੈਦਾ ਕੀਤੇ ਹੋਏ ਹਨ, ਇਤਨੇ ਹੋਰ ਵੀ ਪੈਦਾ ਕਰ ਦੇਵੇਂ, ਤਾਂ ਵੀ ਕੋਈ ਜੀਵ ਤੇਰੇ ਗੁਣਾਂ ਦਾ ਵਰਣਨ ਨਹੀਂ ਕਰ ਸਕਦਾ।

12-13. ਹੇ ਮੇਰੇ ਮਿੱਤਰ! ਉਹ ਨਿਰੰਕਾਰ ਜਿੰਨਾ ਚਾਹਵੇ ਵੱਡਾ ਹੋ ਜਾਂਦਾ ਹੈ, ਅਰਥਾਤ ਉਹ ਆਪਣੀ ਕੁਦਰਤ ਨੂੰ ਜਿੰਨਾ ਚਾਹਵੇ ਵਧਾ ਲੈਂਦਾ ਹੈ। ਉਹ ਸੱਚਾ ਸਾਹਿਬ ਆਪ ਹੀ ਜਾਣਦਾ ਹੈ ਕਿ ਉਹ ਕਿੰਨਾ ਵੱਡਾ ਹੈ। ਜੇ ਕੋਈ ਬੜਬੋਲਾ ਆਖੇ ਕਿ ਮੈਂ ਜਾਣਦਾ ਹਾਂ ਕਿ ਉਹ ਅਕਾਲ ਪੁਰਖ ਕਿੱਡਾ ਵੱਡਾ ਹੈ, ਤਾਂ ਉਹ ਮਨੁੱਖ ਮੂਰਖ ਤੋਂ ਮੂਰਖ ਗਿਣਿਆ ਜਾਂਦਾ ਹੈ।

***ਵਿਆਖਿਆ :*** ਅਸਾਂ ਸੰਸਾਰੀਆਂ ਵਿਚ ਇਹ ਬੜੀ ਕਮਜ਼ੋਰੀ ਹੈ ਕਿ ਅਸੀਂ ਹਰ ਚੀਜ਼ ਨੂੰ, ਹਰ ਪਦਾਰਥ ਨੂੰ, ਹਰ ਬੰਦੇ ਨੂੰ, ਹਰ ਗੁਣ ਨੂੰ ਮਾਇਆ ਨਾਲ ਤੋਲਦੇ ਹਾਂ। ਸਾਡੇ ਲਈ ਵੱਡੀ ਚੀਜ਼ ਉਹ ਹੈ, ਜਿਸ ਦੀ ਕੀਮਤ ਬਹੁਤੀ ਹੈ। ਸਾਡੇ ਲਈ ਵੱਡਾ ਮਨੁੱਖ ਉਹ ਹੈ, ਜਿਸ ਪਾਸ ਬਹੁਤਾ ਧਨ ਹੈ।

ਕਿਸੇ ਲੜਕੇ ਲੜਕੀ ਦਾ ਰਿਸ਼ਤਾ ਕਰਨ ਸਮੇਂ, ਲੜਕੀ ਵਾਲੇ ਲੜਕੇ ਦੀਆਂ ਸਿਫ਼ਤਾਂ ਤੋਂ ਇੰਨਾ ਪ੍ਰਭਾਵਿਤ ਨਹੀਂ ਹੁੰਦੇ, ਜਿੰਨਾ ਉਸ ਦੀ ਤਨਖ਼ਾਹ ਜਾਂ ਆਮਦਨ ਸੁਣ ਕੇ। ਇਸੇ ਤਰ੍ਹਾਂ ਲੜਕੇ ਵਾਲੇ ਦਾਜ ਵਿਚ ਮਿਲਣ ਵਾਲੀਆਂ ਚੀਜ਼ਾਂ ਦੀ ਗਿਣਤੀ ਵੱਲ ਓਨਾ ਨਹੀਂ ਜਾਂਦੇ, ਜਿੰਨਾ ਉਹਨਾਂ ਦੇ ਮੁੱਲ ਵੱਲ। ਅਸੀਂ ਯਾਰਾਂ-ਮਿੱਤਰਾਂ ਵੱਲੋਂ

ਮਿਲੇ ਤੋਹਫ਼ੇ ਦੇ ਪਿੱਛੇ ਲੁਕੇ ਹੋਏ ਪਿਆਰ ਨੂੰ ਨਹੀਂ ਦੇਖਦੇ, ਬਲਕਿ ਉਸ ਦੀ ਕੀਮਤ ਵੱਲ ਤੱਕਦੇ ਹਾਂ।

ਸਾਡਾ ਪ੍ਰਭੂ ਨਾਲ ਪਿਆਰ ਵੀ ਇਕ ਤਰ੍ਹਾਂ ਦਾ ਵਪਾਰ ਹੈ। ਅਸੀਂ ਪ੍ਰਭੂ ਦੇ ਦਰਬਾਰ ਜਾਣ ਲੱਗਿਆਂ ਵੀ ਇਹੋ ਸੋਚਦੇ ਹਾਂ ਕਿ ਸਾਨੂੰ ਉਥੋਂ ਕੀ ਲਾਭ ਪ੍ਰਾਪਤ ਹੋਵੇਗਾ। ਸਾਡੀ ਇਸ ਕਮਜ਼ੋਰੀ ਨੂੰ ਵੇਖ ਕੇ ਸ੍ਰੀ ਗੁਰੂ ਨਾਨਕ ਦੇਵ ਜੀ "ਅੰਤੁ ਨ ਸਿਫਤੀ" ਜਾਂ "ਬਹੁਤਾ ਕਰਮੁ ਲਿਖਿਆ ਨ ਜਾਇ" ਦੀਆਂ ਪਉੜੀਆਂ ਉਚਾਰ ਕੇ ਹੀ ਆਪਣਾ ਕਥਨ ਬੰਦ ਨਹੀਂ ਕਰਦੇ, ਸਗੋਂ ਇਸ ਹਥਲੀ ਪਉੜੀ ਵਿਚ ਉਸ ਅਕਾਲ ਪੁਰਖ ਨੂੰ ਇਕ ਵੱਡੇ ਵਪਾਰੀ ਨਾਲ ਤੁਲਨਾ ਦੇ ਕੇ ਫ਼ਰਮਾਂਦੇ ਹਨ, "ਹੇ ਮਿੱਤਰਾ, ਉਹ ਅਕਾਲ ਪੁਰਖ ਬੜਾ ਭਾਰੀ ਸ਼ਾਹੂਕਾਰ ਹੈ। ਉਹ ਬੜੀਆਂ ਅਮੋਲਕ ਵਸਤਾਂ ਦਾ ਵਪਾਰ ਕਰਦਾ ਹੈ। ਉਸ ਦੇ ਭੰਡਾਰਿਆਂ ਦੀ ਕੋਈ ਕੀਮਤ ਨਹੀਂ ਪਾ ਸਕਦਾ। ਉਸ ਨਾਲ ਜੋ ਵੀ ਵਪਾਰੀ ਕਾਰ-ਵਿਹਾਰ ਕਰਦਾ ਹੈ, ਉਹ ਵੀ ਬਹੁਤ ਸ਼ਾਹੂਕਾਰ ਹੋ ਜਾਂਦਾ ਹੈ। ਉਸ ਪ੍ਰਭੂ ਦੀ ਦੁਕਾਨ ਦੇ ਨੇਮ ਬੜੇ ਉੱਚੇ ਤੇ ਸੁੱਚੇ ਹਨ। ਉਥੇ ਕਿਸੇ ਪ੍ਰਕਾਰ ਦੀ ਹੇਰਾ-ਫੇਰੀ ਨਹੀਂ, ਕਿਉਂਕਿ ਉਹ ਬੜੇ ਕੀਮਤੀ ਤਰਾਜ਼ੂ ਉਪੱਰ ਬੜੇ ਕੀਮਤੀ ਵੱਟਿਆਂ ਨਾਲ ਸੌਦਾ ਤੋਲਦਾ ਹੈ। ਫਿਰ ਕਮਾਲ ਇਹ ਹੈ ਕਿ ਉਹ ਸੌਦਾ ਵੇਚਦਾ ਨਹੀਂ, ਸਗੋਂ ਆਏ ਵਪਾਰੀਆਂ ਨੂੰ ਆਪਣੇ ਪਿਆਰ ਦੀ ਨਿਸ਼ਾਨੀ ਵਜੋਂ ਬਖ਼ਸ਼ ਦੇਂਦਾ ਹੈ। ਉਹ ਇਤਨਾ ਧਨੀ ਹੈ ਕਿ ਵਰਣਨ ਨਹੀਂ ਹੋ ਸਕਦਾ। ਸਾਰੇ ਵੇਦਾਂ, ਸ਼ਾਸਤਰਾਂ ਵਿਚ ਉਸੇ ਦੀ ਹੀ ਚਰਚਾ ਹੈ। ਸਾਰੇ ਵਿਦਵਾਨ ਉਸੇ ਦੀ ਮਹਿਮਾ ਕਰ ਰਹੇ ਹਨ। ਨਹੀਂ ਨਹੀਂ, ਬ੍ਰਹਮਾ, ਸ਼ਿਵਜੀ, ਇੰਦਰ, ਕ੍ਰਿਸ਼ਨ ਵਰਗੀਆਂ ਉੱਚ-ਹਸਤੀਆਂ ਤੇ ਹੋਰ ਅਨੇਕਾਂ ਦੇਵੀ-ਦੇਵਤੇ, ਦੈਂਤ, ਰਿਸ਼ੀ-ਮੁਨੀ, ਯੋਗੀ ਤੇ ਧਰਤੀ ਦੇ ਲੋਕ ਸਭ ਉਸੇ ਦੇ ਗੁਣ ਗਾ ਰਹੇ ਹਨ, ਪਰ ਫੇਰ ਵੀ ਉਸ ਨਿਰੰਕਾਰ ਦੀ ਉਪਮਾ ਨਹੀਂ ਹੋ ਸਕੀ। ਸਾਰਿਆਂ ਨੇ ਉਸ ਦੀ ਕੀਮਤ ਪਾਉਣ ਦੀ ਕੋਸ਼ਿਸ਼ ਕੀਤੀ ਹੈ, ਪਰ ਉਹ ਉਸ ਦੇ ਇਕ ਤਿਲ ਦੀ ਵੀ ਕੀਮਤ ਨਹੀਂ ਪਾ ਸਕੇ।[1]

ਕੀ ਹਵਾ, ਪਾਣੀ ਤੇ ਸੂਰਜ ਵਰਗੀਆਂ ਦਾਤਾਂ ਦਾ ਮੁੱਲ ਪਾਇਆ ਜਾ ਸਕਦਾ ਹੈ ? ਕੀ ਦਇਆ, ਸੰਤੋਖ, ਧੀਰਜ, ਨਿਮਰਤਾ ਆਦਿ ਸਿਫ਼ਤਾਂ ਦਾ ਮੁਲਾਂਕਣ ਹੋ ਸਕਦਾ ਹੈ ? ਜਿਸ ਬੰਦੇ ਨੂੰ ਇਹੋ ਜਿਹੀਆਂ ਅਮੋਲਕ ਸਿਫ਼ਤਾਂ ਦੀ ਦਾਤ ਮਿਲੀ ਹੋਈ ਹੈ, ਜਿਸ ਦੇ ਮਨ ਦੀ ਭੁੱਖ ਮਿਟ ਗਈ ਹੈ, ਉਸ ਵਰਗਾ ਹੋਰ ਕੌਣ ਰਾਜਾ ਹੋ ਸਕਦਾ ਹੈ। ਫਿਰ ਇਹਨਾਂ ਗੁਣਾਂ ਦਾ ਮਾਲਕ ਪਾਤਿਸ਼ਾਹਾਂ ਦਾ ਪਾਤਿਸ਼ਾਹ ਨਾ ਹੋਇਆ ਤਾਂ ਕੀ ਹੋਇਆ।

## ਪਉੜੀ ਸਤਾਈਵੀਂ

**1. ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥**
**2. ਵਾਜੇ ਨਾਦ ਅਨੇਕ ਅਸੰਖਾ, ਕੇਤੇ ਵਾਵਣਹਾਰੇ ॥**

---

1. ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥ ਸਭ ਕੀਮਤਿ ਮਿਲਿ ਕੀਮਤਿ ਪਾਈ ॥
ਗਿਆਨੀ ਧਿਆਨੀ ਗੁਰ ਗੁਰਹਾਈ ॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥
*(ਆਸਾ ਮ: ੧, ਪੰਨਾ 9)*

**3. ਕੇਤੇ ਰਾਗ ਪਰੀ ਸਿਉ ਕਹੀਅਨਿ, ਕੇਤੇ ਗਾਵਣਹਾਰੇ ॥**
**4. ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥**
**5. ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ, ਲਿਖਿ ਲਿਖਿ ਧਰਮੁ ਵੀਚਾਰੇ ॥**
**6. ਗਾਵਹਿ ਈਸਰੁ ਬਰਮਾ ਦੇਵੀ, ਸੋਹਨਿ ਸਦਾ ਸਵਾਰੇ ॥**
**7. ਗਾਵਹਿ ਇੰਦ ਇਦਾਸਣਿ ਬੈਠੇ, ਦੇਵਤਿਆ ਦਰਿ ਨਾਲੇ ॥**
**8. ਗਾਵਹਿ ਸਿਧ ਸਮਾਧੀ ਅੰਦਰਿ, ਗਾਵਨਿ ਸਾਧ ਵਿਚਾਰੇ ॥**
**9. ਗਾਵਨਿ ਜਤੀ ਸਤੀ ਸੰਤੋਖੀ, ਗਾਵਹਿ ਵੀਰ ਕਰਾਰੇ ॥**
**10. ਗਾਵਨਿ ਪੰਡਿਤ ਪੜਨਿ ਰਖੀਸਰ, ਜੁਗੁ ਜੁਗੁ ਵੇਦਾ ਨਾਲੇ ॥**
**11. ਗਾਵਹਿ ਮੋਹਣੀਆ ਮਨੁ ਮੋਹਨਿ, ਸੁਰਗਾ ਮਛ ਪਇਆਲੇ ॥**

***ਪਦ ਅਰਥ :*** ਕੇਹਾ—ਕਿੱਡਾ ਸੋਹਣਾ। ਸਰਬ ਸਮਾਲੇ—ਸਾਰਿਆਂ ਦੀ ਸੰਭਾਲ ਕਰਦਾ ਹੈਂ। ਜਿਤੁ ਬਹਿ—ਜਿਥੇ ਬੈਠ ਕੇ। ਨਾਦ—ਆਵਾਜ਼। ਵਾਵਣਹਾਰੇ—ਵਜਾਵਣ ਵਾਲੇ। ਗਾਵਹਿ—(ਗਾਵਹਿੰ) ਗਾਉਂਦੇ ਹਨ। ਤੁਹਨੋ—ਤੈਨੂੰ। ਪਰੀ—ਰਾਗਣੀ। ਸਿਉ— ਸਮੇਤ। ਕਹੀਅਨਿ—ਕਹੇ ਜਾਂਦੇ ਹਨ, ਆਖੇ ਜਾਂਦੇ ਹਨ। ਸਮਾਧੀ ਅੰਦਰਿ—ਸਮਾਧੀ ਲਾ ਕੇ। ਵਿਚਾਰੇ—ਵਿਚਾਰ ਰਾਹੀਂ। ਸਤੀ—ਦਾਨੀ। ਵੀਰ ਕਰਾਰੇ—ਭਾਰੀ ਸੂਰਮੇ। ਪੜਨਿ—ਪੜ੍ਹਦੇ ਹਨ। ਰਖੀਸਰ—ਵੱਡੇ ਵੱਡੇ ਰਿਖੀ। ਜੁਗੁ ਜੁਗੁ—ਹਰ ਜੁਗ ਵਿਚ। ਵੇਦਾ ਨਾਲੇ—ਵੇਦਾਂ ਰਾਹੀਂ। ਮੋਹਣੀਆ—ਮੋਹ ਲੈਣ ਵਾਲੀਆਂ ਇਸਤਰੀਆਂ। ਮਛ— ਮਾਤ-ਲੋਕ। ਪਇਆਲੇ—ਪਾਤਾਲ-ਲੋਕ ਵਿਚ।

***ਪੂਰਨ ਅਰਥ :*** 1-2. ਹੇ ਨਿਰੰਕਾਰ! ਇਹ ਬ੍ਰਹਿਮੰਡ ਜੋ ਕਿ ਤੇਰਾ ਘਰ ਹੈ, ਜਿਥੇ ਬੈਠ ਕੇ ਤੂੰ ਸਾਰਿਆਂ ਜੀਵਾਂ ਦੀ ਸੰਭਾਲ ਕਰ ਰਿਹਾ ਹੈਂ, ਕਿੱਡਾ ਸੋਹਣਾ ਹੈ, ਕਿਉਂਕਿ ਇਥੇ ਹਰ ਵੇਲੇ ਅਨੇਕਾਂ ਵਾਜਿਆਂ ਦੀ ਸੁਰੀਲੀ ਆਵਾਜ਼ ਆਉਂਦੀ ਰਹਿੰਦੀ ਹੈ ਅਤੇ ਅਨੇਕਾਂ ਹੀ ਇਹਨਾਂ ਵਾਜਿਆਂ ਨੂੰ ਵਜਾਣ ਵਾਲੇ (ਜੀਵ) ਹਨ।

3-4. ਹੇ ਦਾਤਾਰ! (ਤੇਰੇ ਦਰਬਾਰ ਵਿਚ) ਕਿੰਨੇ ਹੀ ਗਵੱਈਏ ਹਨ, ਜੋ ਅਨੇਕਾਂ ਪ੍ਰਕਾਰ ਦੇ ਰਾਗਾਂ ਤੇ ਰਾਗਣੀਆਂ ਸਹਿਤ ਤੇਰੀ ਉਪਮਾ ਕਰਦੇ ਕਹੇ ਜਾਂਦੇ ਹਨ। ਤੇਰੇ ਦੁਆਰੇ ਉਪਰ ਪਵਨ ਦੇਵਤਾ, ਜਲ ਦੇਵਤਾ, ਅਗਨ ਦੇਵਤਾ ਤਥਾ ਧਰਮ ਰਾਜ ਸਭ ਤੇਰਾ ਜੱਸ ਗਾ ਰਹੇ ਹਨ।

5-7. ਹੇ ਸਿਰਜਣਹਾਰ! (ਮੈਂ ਦੇਖ ਰਿਹਾ ਹਾਂ ਕਿ) ਇਕ ਪਾਸੇ ਚਿਤਰ ਗੁਪਤ, ਜੋ ਜੀਵਾਂ ਦਾ ਹਿਸਾਬ-ਕਿਤਾਬ ਲਿਖਣਾ ਜਾਣਦਾ ਹੈ, ਉਸ ਲੇਖੇ ਉੱਤੇ ਧਰਮ ਦਾ ਵਿਚਾਰ ਵੀ ਕਰ ਰਿਹਾ ਹੈ ਤੇ ਤੇਰੀ ਕੀਰਤੀ ਵੀ ਕਰ ਰਿਹਾ ਹੈ। (ਅਤੇ ਦੂਸਰੇ ਪਾਸੇ) ਸ਼ਿਵਜੀ, ਬ੍ਰਹਮਾ ਤੇ ਹੋਰ ਦੇਵਤੇ ਜੋ ਤੇਰੇ ਬਣਾਏ ਹੋਏ ਹਨ, ਸੁਭਾਇਮਾਨ ਹਨ, ਤਥਾ ਇੰਦਰ ਆਪਣੇ ਸਿੰਘਾਸਣ ਉਪਰ ਬੈਠਾ, ਬਾਕੀ ਦੇਵਤਿਆਂ ਦੇ ਨਾਲ ਨਾਲ ਤੇਰੇ ਗੀਤ ਗਾ ਰਿਹਾ ਹੈ।

8-9. ਹੇ ਪ੍ਰਭੂ! ਸਿੱਧ ਵੀ ਸਮਾਧੀ ਵਿਚ ਲਿਵਲੀਨ ਹੋ ਕੇ ਤੇਰਾ ਹੀ ਰਾਗ

ਅਲਾਪ ਰਹੇ ਹਨ, ਤਥਾ ਸਾਧ ਵੀ ਵਿਚਾਰ ਦੁਆਰਾ ਤੇਰੀ ਹੀ ਸਿਫ਼ਤਿ ਕਰ ਰਹੇ ਹਨ ਅਤੇ ਜਤਿ ਸਤਿ ਵਾਲੇ, ਸੰਤੋਖ ਵਿਚ ਰਹਿਣ ਵਾਲੇ ਤੇ ਤਕੜੇ ਤਕੜੇ ਸੂਰਮੇ ਵੀ ਤੇਰੀ ਹੀ ਸਾਲਾਹੁਤਾ ਕਰ ਰਹੇ ਹਨ।

10-11. ਹੇ ਪਿਤਾ! ਜੁਗਾਂ ਜੁਗਾਂ ਤੋਂ ਵੇਦਾਂ ਨੂੰ ਪੜ੍ਹਨ ਵਾਲੇ ਵਿਦਵਾਨ ਤਥਾ ਵਿਆਸ ਵਰਗੇ ਵੱਡੇ ਵੱਡੇ ਰਿਖੀ, ਵੇਦਾਂ ਰਾਹੀਂ, ਤੇਰੇ ਹੀ ਗੀਤ ਗਾ ਰਹੇ ਹਨ। ਨਹੀਂ ਨਹੀਂ, ਸੁਰਗ ਲੋਕ, ਮਾਤ-ਲੋਕ ਅਤੇ ਪਾਤਾਲ-ਲੋਕ ਦੇ ਜੀਵਾਂ ਦੇ ਮਨਾਂ ਨੂੰ ਮੋਹ ਲੈਣ ਵਾਲੀਆਂ ਸੁੰਦਰ ਇਸਤਰੀਆਂ ਵੀ ਤੈਨੂੰ ਹੀ ਗਾ ਰਹੀਆਂ ਹਨ।

12. **ਗਾਵਨਿ ਰਤਨ ਉਪਾਏ ਤੇਰੇ, ਅਠਸਠਿ ਤੀਰਥ ਨਾਲੇ ॥**
13. **ਗਾਵਹਿ ਜੋਧ ਮਹਾਬਲ ਸੂਰਾ, ਗਾਵਹਿ ਖਾਣੀ ਚਾਰੇ ॥**
14. **ਗਾਵਹਿ ਖੰਡ ਮੰਡਲ ਵਰਭੰਡਾ, ਕਰਿ ਕਰਿ ਰਖੇ ਧਾਰੇ ॥**
15. **ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ, ਰਤੇ ਤੇਰੇ ਭਗਤ ਰਸਾਲੇ ॥**
16. **ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ, ਨਾਨਕੁ ਕਿਆ ਵੀਚਾਰੇ ॥**
17. **ਸੋਈ ਸੋਈ ਸਦਾ ਸਚੁ, ਸਾਹਿਬੁ ਸਾਚਾ, ਸਾਚੀ ਨਾਈ ॥**
18. **ਹੈ ਭੀ ਹੋਸੀ, ਜਾਇ ਨ ਜਾਸੀ, ਰਚਨਾ ਜਿਨਿ ਰਚਾਈ ॥**
19. **ਰੰਗੀ ਰੰਗੀ ਭਾਤੀ ਕਰਿ ਕਰਿ, ਜਿਨਸੀ ਮਾਇਆ ਜਿਨਿ ਉਪਾਈ ॥**
20. **ਕਰਿ ਕਰਿ ਵੇਖੈ ਕੀਤਾ ਆਪਣਾ, ਜਿਵ ਤਿਸ ਦੀ ਵਡਿਆਈ ॥**
21. **ਜੋ ਤਿਸੁ ਭਾਵੈ ਸੋਈ ਕਰਸੀ, ਹੁਕਮੁ ਨ ਕਰਣਾ ਜਾਈ ॥**
22. **ਸੋ ਪਾਤਿਸਾਹੁ, ਸਾਹਾ ਪਾਤਿਸਾਹਿਬੁ, ਨਾਨਕ ਰਹਣੁ ਰਜਾਈ ॥੨੭॥**

***ਪਦ ਅਰਥ :*** ਉਪਾਏ—ਬਣਾਏ ਹੋਏ। ਮਹਾਬਲ—ਮਹਾਂਬਲੀ। ਸੂਰਾ—ਸੂਰਮੇ। ਖੰਡ—(ਬ੍ਰਹਿਮੰਡ ਦਾ) ਟੁਕੜਾ ਅਰਥਾਤ ਧਰਤੀ। ਵਰਭੰਡਾ—ਬ੍ਰਹਿਮੰਡ। ਕਰਿ ਕਰਿ—ਬਣਾ ਬਣਾ ਕੇ। ਧਾਰੇ—ਟਿਕਾਏ ਹੋਏ। ਸੇਈ—ਓਹੋ ਜੀਵ। ਰਤੇ—ਰੰਗੇ ਹੋਏ। ਰਸਾਲੇ—ਰਸੀਏ। ਮੈ ਚਿਤਿ—ਮੇਰੇ ਚਿਤ ਵਿਚ। ਕਿਆ ਵੀਚਾਰੇ—ਕੀ ਵਿਚਾਰ ਕਰੇ। ਨਾਈ—ਵਡਿਆਈ। ਜਾਇ ਨ ਜਾਸੀ—ਨਾ ਜੰਮਦਾ ਹੈ ਤੇ ਨਾ ਮਰੇਗਾ। ਜਿਨਿ—ਜਿਸ ਨੇ। ਰੰਗੀ ਰੰਗੀ—ਕਈ ਰੰਗਾਂ ਦੀ। ਭਾਤੀ—ਕਈ ਭਾਂਤ ਦੀ। ਜਿਨਸੀ—ਕਈ ਜਾਤਾਂ ਦੀ। ਵਡਿਆਈ—ਮਰਜ਼ੀ। ਕਰਸੀ—ਕਰੇਗਾ। ਨ ਕਰਣਾ ਜਾਈ—ਕੀਤਾ ਨਹੀਂ ਜਾ ਸਕਦਾ। ਰਹਣੁ ਰਜਾਈ—ਰਜ਼ਾ ਵਿਚ ਰਹਿਣਾ ਚਾਹੀਦਾ ਹੈ।

***ਪੂਰਨ ਅਰਥ :*** 12-14. ਹੇ ਰਚਨਹਾਰ! ਤੇਰੇ ਰਚੇ ਹੋਏ ਚੌਦ੍ਹਾਂ ਰਤਨ, ਤੇਰੇ ਵਸਾਏ ਹੋਏ ਅਠਾਹਠ ਤੀਰਥ, ਤੇਰੇ ਪੈਦਾ ਕੀਤੇ ਹੋਏ ਮਹਾਨ ਯੋਧੇ ਅਤੇ ਸੂਰਮੇ, ਤੇਰੇ ਸਾਜੇ ਹੋਏ ਚਹੁੰ ਖਾਣੀਆਂ ਦੇ ਜੀਅ-ਜੰਤ, ਤਥਾ ਸਾਰੀ ਸ੍ਰਿਸ਼ਟੀ, ਇਸ ਸ੍ਰਿਸ਼ਟੀ ਦੇ ਸਾਰੇ ਖੰਡ ਜੋ ਤੂੰ ਬਣਾ ਕੇ, ਟਿਕਾਅ ਰੱਖੇ ਹਨ, ਸਭ ਤੇਰਾ ਹੀ ਜਸ ਗਾ ਰਹੇ ਹਨ।

15-16. ਹੇ ਪ੍ਰੀਤਮ! ਤੇਰੇ ਗੁਣ ਓਹੀ ਜੀਵ ਗਾਉਂਦੇ ਹਨ, ਜੋ ਤੇਰੀ ਭਾਵਨੀ

ਵਿਚ, ਤੇਰੀ ਰਜ਼ਾ ਵਿਚ ਚੱਲਦੇ ਹਨ, ਜੋ ਤੇਰੀ ਭਗਤੀ ਵਿਚ ਰੰਗੇ ਹੋਏ, ਤੇਰੇ ਰਸੀਏ ਹੋ ਗਏ ਹਨ। ਹੇ ਨਿਰੰਕਾਰ! ਤੈਨੂੰ ਹੋਰ ਵੀ ਅਨੇਕਾਂ ਗਾ ਰਹੇ ਹਨ, ਪਰ (ਮੇਰੀ ਬੁੱਧੀ ਛੋਟੀ ਹੈ, ਮੇਰੀ ਯਾਦ ਕਮਜ਼ੋਰ ਹੈ, ਇਸ ਲਈ) ਉਹ ਮੇਰੇ ਚਿੱਤ ਵਿਚ ਨਹੀਂ ਆ ਰਹੇ, ਸੋ ਮੈਂ (ਤੇਰਾ ਸੇਵਕ) ਨਾਨਕ ਉਹਨਾਂ ਸੰਬੰਧੀ ਕੀ ਵਿਚਾਰ ਦੱਸ ਸਕਦਾ ਹਾਂ।

17-18. ਹੇ ਵੀਰ! ਸਭ ਥਾਂ ਓਹੀ, ਓਹੀ ਹੈ, ਜੋ ਸਦਾ ਅਟੱਲ ਰਹਿਣ ਵਾਲਾ ਹੈ, ਜੋ ਸੱਚਾ ਮਾਲਕ ਹੈ, ਤਥਾ ਜਿਸ ਦੀ ਵਡਿਆਈ ਵੀ ਅਟੱਲ ਹੈ। ਜੋ ਇਸ ਸਮੇਂ ਵੀ ਹੈ, ਆਉਣ ਵਾਲੇ ਸਮੇਂ ਵਿਚ ਵੀ ਹੋਵੇਗਾ। ਜੋ ਨਾ ਜੰਮਦਾ ਹੈ ਤੇ ਨਾ ਮਰਦਾ ਹੈ ਅਤੇ ਜਿਸ ਨੇ ਇਹ ਰਚਨਾ ਰਚਾਈ ਹੋਈ ਹੈ।

19-22. ਉਹ ਸਿਰਜਣਹਾਰ, ਜਿਸ ਨੇ ਰੰਗਾ-ਰੰਗ ਦੇ, ਭਾਂਤ-ਭਾਂਤ ਦੇ ਜੀਵ ਤਥਾ ਤਰ੍ਹਾਂ ਤਰ੍ਹਾਂ ਦੀਆਂ ਚੀਜ਼ਾਂ ਤੇ ਪਦਾਰਥ ਬਣਾਏ ਹਨ, ਉਹ ਜੀਵਾਂ ਨੂੰ ਰਚ ਰਚ ਕੇ, ਉਹਨਾਂ ਦੀ ਦੇਖਭਾਲ ਵੀ ਕਰਦਾ ਹੈ ਅਤੇ ਜਿਵੇਂ ਉਸ ਨੂੰ ਚੰਗਾ ਲੱਗਦਾ ਹੈ, ਤਿਵੇਂ ਹੀ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਮੇਰੇ ਮਨ! ਉਹ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ, ਸਭ ਦਾ ਸਾਹਿਬ ਹੈ, ਇਸ ਲਈ ਤੂੰ ਵੀ ਉਸ ਦੀ ਰਜ਼ਾ ਵਿਚ ਰਹੁ (ਜਿਵੇਂ ਕਿ ਇਸ ਪਉੜੀ ਵਿਚ ਦੱਸੇ ਗਏ ਸਭ ਦੇਵੀ-ਦੇਵਤੇ ਰਹਿੰਦੇ ਹਨ।)

***ਵਿਆਖਿਆ :*** ਆਪਣੇ ਗੁਰਦੇਵ ਦੇ ਚਰਨਾਂ ਵਿਚ ਆ ਕੇ "ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ" ਦਾ ਪ੍ਰਸ਼ਨ ਕਰਨ ਵਾਲਾ ਜਗਿਆਸੂ "ਹੁਕਮਿ ਰਜਾਈ ਚਲਣਾ" ਦੀ ਪੌੜੀ ਚੜ੍ਹ ਕੇ, ਹੁਕਮੀ ਦੇ ਹੁਕਮ ਨੂੰ ਬੁੱਝਦਾ ਹੈ ਅਤੇ ਆਪਣੇ ਵਿੱਚੋਂ ਹਉਮੈ ਨੂੰ ਕੱਢ ਕੇ, ਅੰਮ੍ਰਿਤ ਵੇਲੇ ਸੱਚੇ ਨਾਉ ਦੀ ਵਡਿਆਈ ਕਰਦਾ ਹੈ। ਉਹ ਸਭਨਾਂ ਜੀਆਂ ਦੇ ਇੱਕੋ ਦਾਤੇ ਨੂੰ ਸਦਾ ਮਨ ਵਿਚ ਵਸਾਉਂਦਾ ਹੈ। ਉਸ ਦੀ ਕੀਰਤੀ ਨੂੰ ਸੁਣਦਾ ਅਤੇ ਉਸ ਦੀ ਰਜ਼ਾ ਨੂੰ ਮੰਨਦਾ ਹੋਇਆ, ਪੌੜੀਓਂ ਪੌੜੀ ਅੱਗੇ ਵਧਦਾ ਹੈ। ਰਸਤੇ ਵਿਚ ਅਸੰਖਾਂ ਜਪੀਆਂ, ਤਪੀਆਂ ਤਥਾ ਭਗਤੀ ਵਿਚ ਲੀਨ ਅਤੇ ਬੇਸ਼ੁਮਾਰ ਚੋਰ, ਯਾਰ, ਕੂੜਿਆਰ ਤੇ ਪਾਪੀਆਂ ਨੂੰ ਪਾਪ ਵਿਚ ਡੁੱਬੇ ਵੇਖ ਕੇ ਰਚਣਹਾਰ ਤੋਂ ਬਲਿਹਾਰ ਜਾਂਦਾ ਹੈ ਅਤੇ ਨਾਲ ਹੀ ਆਪਣੀ ਮਲੀਨ ਮਤ ਨੂੰ ਅਕਾਲ ਪੁਰਖ ਦੇ ਦੈਵੀ ਗੁਣਾਂ ਦੀ ਰੰਗਣ ਵਿਚ ਰੰਗ ਕੇ, ਆਪਣੀ ਅੰਤਰ ਆਤਮਾ ਵਿਖੇ ਉਪਜੇ ਤੀਰਥ ਉੱਤੇ ਇਸ਼ਨਾਨ ਕਰ ਕੇ, ਮਨ ਦੀ ਮੈਲ ਨੂੰ ਧੋਂਦਾ ਹੈ। ਉਹ ਉਸ ਨਿਰੰਕਾਰ ਦੇ ਲੇਖਿਆਂ ਵਿਚ ਨਾ ਪੈਂਦਾ ਹੋਇਆ, ਉਸ ਅਨੰਤ ਦੇ ਅਨੰਤ ਗੁਣਾਂ ਤਥਾ ਉਸ ਦੀਆਂ ਲਿਖੀਆਂ ਨਾ ਜਾਣ ਵਾਲੀਆਂ ਬਖ਼ਸ਼ਿਸ਼ਾਂ ਦਾ ਵਰਣਨ ਸੁਣ ਸੁਣ ਕੇ ਪ੍ਰਸੰਨ ਹੁੰਦਾ ਹੈ। ਉਹ ਉਸ ਸ਼ਾਹ, ਉਸ ਧਨੀ, ਜਿਸ ਦਾ ਕਿ ਸਾਰਾ ਜਗਤ ਵਣਜਾਰਾ ਹੈ, ਦੇ ਹੱਟ (ਸਤਿਸੰਗ) ਵਿਚ ਜਾ ਪਹੁੰਚਦਾ ਹੈ। ਇਥੇ ਉਸ ਦੇ ਅਮੋਲਕ ਭੰਡਾਰਾਂ ਨੂੰ, ਤਥਾ ਉਹਨਾਂ ਅਮੋਲਕ ਪਦਾਰਥਾਂ ਦੇ ਅਮੋਲਕ ਗਾਹਕਾਂ ਨੂੰ ਵੇਖ ਵੇਖ ਗਦ ਗਦ ਹੁੰਦਾ ਹੈ। ਉਹ ਉਸ ਅਮੁਲੋ ਅਮੁਲ ਦੀ ਮਹਿਮਾ ਵਿਚ ਜੁੜ ਜਾਂਦਾ ਹੈ। ਉਸ ਪ੍ਰਭੂ ਦੇ ਚਰਨਾਂ ਵਿਚ ਸੁਰਤਿ ਦੇ ਜੁੜਦਿਆਂ ਹੀ ਉਹ ਉੱਚ ਆਤਮਿਕ ਅਵਸਥਾ ਦਾ ਮਾਲਕ ਹੋ ਜਾਂਦਾ ਹੈ। ਉਸਦੀ ਸੁਰਤਿ ਦੇ ਲੋਇਣ ਖੁੱਲ੍ਹ ਜਾਂਦੇ ਹਨ। ਉਸ ਨੂੰ ਸਾਰਾ ਬ੍ਰਹਿਮੰਡ ਓਸ ਅਕਾਲ ਪੁਰਖ

ਦਾ ਘਰ ਨਜ਼ਰ ਆਉਂਦਾ ਹੈ। ਸ੍ਰਿਸ਼ਟੀ ਦੇ ਸਭ ਜੀਵ ਉਸ ਨੂੰ ਅਕਾਲ ਪੁਰਖ ਦੇ ਰਾਗੀ, ਰਬਾਬੀ, ਢਾਡੀ ਤੇ ਕੀਰਤਨੀਏ ਪ੍ਰਤੀਤ ਹੁੰਦੇ ਹਨ।

ਉਹ ਵੇਖਦਾ ਹੈ ਕਿ ਸਾਰੇ ਜਣੇ, ਨਾਲੇ ਤਾਂ ਉਸ ਪ੍ਰਭੂ ਦੇ ਹੁਕਮ ਵਿਚ ਜਗਤ ਦੇ ਕਾਰ-ਵਿਹਾਰ ਕਰ ਰਹੇ ਹਨ ਅਤੇ ਨਾਲੇ ਆਪੋ-ਆਪਣੀ ਬੋਲੀ ਵਿਚ ਉਸ ਨਿਰੰਕਾਰ ਦੀ ਸਿਫ਼ਤਿ-ਸਾਲਾਹ ਕਰ ਰਹੇ ਹਨ। ਇਹ ਦੇਖ ਕੇ ਉਹ ਕਹਿੰਦਾ ਹੈ, ਹੇ ਮਨਾ! ਤੂੰ ਵੀ ਉਸ ਦਾਤੇ ਦੀ ਰਜ਼ਾਅ ਵਿਚ ਰਹੁ।

## ਪਉੜੀ ਅਠਾਈਵੀਂ

**1. ਮੁੰਦਾ ਸੰਤੋਖੁ, ਸਰਮੁ ਪਤੁ ਝੋਲੀ, ਧਿਆਨ ਕੀ ਕਰਹਿ ਬਿਭੂਤਿ ॥**
**2. ਖਿੰਥਾ ਕਾਲੁ, ਕੁਆਰੀ ਕਾਇਆ, ਜੁਗਤਿ ਡੰਡਾ ਪਰਤੀਤਿ ॥**
**3. ਆਈ ਪੰਥੀ, ਸਗਲ ਜਮਾਤੀ, ਮਨਿ ਜੀਤੈ ਜਗੁ ਜੀਤੁ ॥**
**4. ਆਦੇਸੁ ਤਿਸੈ ਆਦੇਸੁ ॥**
**ਆਦਿ, ਅਨੀਲੁ, ਅਨਾਦਿ ਅਨਾਹਤਿ, ਜੁਗੁ ਜੁਗੁ ਏਕੋ ਵੇਸੁ ॥੨੮॥**

***ਪਦ ਅਰਥ :*** ਮੁੰਦਾ—ਮੁੰਦਰਾ। ਸਰਮੁ—ਮਿਹਨਤ। ਪਤੁ—ਪਾਤਰ, ਭਾਂਡਾ, ਖੱਪਰ। ਕਰਹਿ—(ਕਰਹਿੰ) ਕਰਦੇ ਹਨ। ਬਿਭੂਤਿ—ਰਾਖ, ਸੁਆਹ। ਖਿੰਥਾ—ਗੋਦੜੀ। ਕਾਲੁ—ਮੌਤ। ਕੁਆਰੀ—ਅਛੋਹ, ਪਵਿੱਤਰ। ਕਾਇਆ—ਸਰੀਰ। ਜੁਗਤਿ—ਜੁਗਤੀ। ਪਰਤੀਤਿ—ਭਰੋਸਾ, ਸ਼ਰਧਾ। ਆਈ ਪੰਥੀ—ਜੋਗੀਆਂ ਦੇ 12 ਫ਼ਿਰਕਿਆਂ ਵਿੱਚੋਂ ਸਭ ਤੋਂ ਉੱਚਾ ਫ਼ਿਰਕਾ। ਸਗਲ—ਸਾਰੇ ਜੀਵ। ਜਮਾਤੀ—ਇਕੱਠੇ ਪੜ੍ਹਨ ਵਾਲੇ, ਇੱਕੋ ਜਾਤੀ ਦੇ। ਮਨਿ ਜੀਤੈ—ਮਨ ਨੂੰ ਜਿੱਤਣ ਨਾਲ। ਅਨੀਲੁ—ਦੋਸ਼ ਰਹਿਤ। ਅਨਾਦਿ—ਆਦਿ ਰਹਿਤ। ਅਨਾਹਤਿ—ਨਾਸ ਰਹਿਤ, ਸਦਾ ਰਹਿਣ ਵਾਲਾ।

***ਪੂਰਨ ਅਰਥ :*** 1. (ਹੇ ਜੋਗੀ, ਹੇ ਪ੍ਰਭੂ ਨਾਲ ਜੁੜਨ ਦੀ ਇੱਛਾ ਰੱਖਣ ਵਾਲੇ ਸੱਜਣਾ!) ਪ੍ਰਭੂ ਨੂੰ ਪ੍ਰਾਪਤ ਕਰਨ ਦੇ ਚਾਹਵਾਨ, ਸੰਤੋਖ ਦੀਆਂ ਮੁੰਦਰਾਂ ਪਹਿਨਦੇ ਹਨ। ਉਹ ਮਿਹਨਤ ਨੂੰ ਖੱਪਰ ਤਥਾ ਝੋਲੀ ਬਣਾਂਦੇ ਹਨ ਅਤੇ ਧਿਆਨ ਦੀ ਬਿਭੂਤੀ (ਸੁਆਹ) ਪਿੰਡੇ 'ਤੇ ਮਲਦੇ ਹਨ।

2. ਹੇ ਮਿੱਤਰ! ਪ੍ਰਭੂ ਦੇ ਪਿਆਰੇ, ਮੌਤ ਦੇ ਭੈ ਨੂੰ ਖਿੰਥਾ ਬਣਾਂਦੇ ਹਨ ਅਤੇ ਆਪਣੀ ਕਾਇਆ ਨੂੰ ਕੁਆਰੀ ਕੰਨਿਆ ਵਾਂਗ ਪਵਿੱਤਰ ਰੱਖਣਾ, ਜੋਗ ਦੀ ਜੁਗਤੀ ਸਮਝਦੇ ਹਨ ਤਥਾ ਉਹ ਸਿਦਕ ਨੂੰ ਡੰਡਾ ਬਣਾਉਂਦੇ ਹਨ (ਅਰਥਾਤ ਪ੍ਰਭੂ ਦੇ ਪਿਆਰੇ, ਵਿਸ਼ੇ-ਵਿਕਾਰਾਂ ਤੋਂ ਸਦਾ ਦੂਰ ਰਹਿੰਦੇ ਹਨ। ਉਹ ਮੌਤ ਨੂੰ ਯਾਦ ਰੱਖਦੇ ਅਤੇ ਅਕਾਲ ਪੁਰਖ ਵਿਚ ਪੂਰਨ ਭਰੋਸਾ ਰੱਖਦੇ ਹਨ।)

3. ਹੇ ਵੀਰ! ਪ੍ਰਭੂ ਦੇ ਭਗਤਾਂ ਵਾਸਤੇ ਸਾਰੇ ਬੰਦਿਆਂ ਨੂੰ ਆਪਣਾ ਜਮਾਤੀ ਸਮਝਣਾ, ਅਰਥਾਤ ਆਪਣਾ ਭਰਾ ਸਮਝਣਾ, ਆਈ ਪੰਥੀ ਹੋਣਾ ਹੈ। ਉਹ ਮਨ ਦੀ ਜਿੱਤ ਨੂੰ ਸਭ ਤੋਂ ਵੱਡੀ ਜਿੱਤ ਸਮਝਦੇ ਹਨ। ਇਸ ਲਈ ਉਹ ਸੰਸਾਰ ਨੂੰ ਜਿੱਤਣ ਦੀ ਥਾਂ ਮਨ ਨੂੰ ਜਿੱਤਣ ਲਈ ਕੋਸ਼ਿਸ਼ ਕਰਦੇ ਹਨ।

4. ਹੇ ਭਾਈ! ਪ੍ਰਭੂ ਦੇ ਪਿਆਰੇ, ਕੇਵਲ ਉਸ ਅਕਾਲ ਪੁਰਖ ਨੂੰ ਨਮਸਕਾਰ ਕਰਦੇ ਹਨ, ਕੇਵਲ ਉਸ ਮਾਲਕ ਦੇ ਅੱਗੇ ਸੀਸ ਨਿਵਾਂਦੇ ਹਨ, ਜੋ ਆਦਿ ਰਹਿਤ ਹੈ, ਦੋਸ਼ ਰਹਿਤ ਹੈ, ਤਥਾ ਨਾਸ ਰਹਿਤ ਹੈ ਅਰਥਾਤ ਉਹ ਉਸ ਅਕਾਲ ਪੁਰਖ ਨੂੰ ਪੂਜਦੇ ਹਨ, ਜਿਸ ਦਾ ਕੋਈ ਮੁੱਢ ਨਹੀਂ, ਜਿਸ ਵਿਚ ਕਿਸੇ ਪ੍ਰਕਾਰ ਦਾ ਦੋਸ਼ ਨਹੀਂ ਅਤੇ ਜਿਸ ਦਾ ਵਿਨਾਸ਼ ਨਹੀਂ ਹੁੰਦਾ, ਸਗੋਂ ਜੋ ਜੁਗਾਂ-ਜੁਗਾਂਤਰਾਂ ਤੋਂ ਇਕ-ਰਸ ਚੱਲਿਆ ਆ ਰਿਹਾ ਹੈ, ਅਰਥਾਤ ਜਿਸ ਦੀ ਸ਼ਕਲ, ਸੂਰਤ, ਸੁਭਾਅ ਵਿਚ ਕਿਸੇ ਪ੍ਰਕਾਰ ਦੀ ਤਬਦੀਲੀ ਨਹੀਂ ਆਉਂਦੀ।

## ਪਉੜੀ ਉਨੱਤੀਵੀਂ

1. **ਭੁਗਤਿ ਗਿਆਨੁ, ਦਇਆ ਭੰਡਾਰਣਿ, ਘਟਿ ਘਟਿ ਵਾਜਹਿ ਨਾਦ ॥**
2. **ਆਪਿ ਨਾਥੁ, ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥**
3. **ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ, ਲੇਖੇ ਆਵਹਿ ਭਾਗ ॥**
4. **ਆਦੇਸੁ, ਤਿਸੈ ਆਦੇਸੁ ॥**
**ਆਦਿ, ਅਨੀਲੁ, ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੯॥**

***ਪਦ ਅਰਥ :*** ਭੁਗਤਿ—ਚੂਰਮਾ। ਭੰਡਾਰਣਿ—ਭੰਡਾਰਾ ਵਰਤਾਣ ਵਾਲੀ। ਘਟਿ ਘਟਿ—ਹਰ ਇਕ ਦੇ ਘਟ (ਸਰੀਰ) ਵਿਚ। ਵਾਜਹਿ—(ਵਾਜੈਂ) ਵੱਜ ਰਹੇ ਹਨ। ਨਾਦ—ਵਾਜੇ। ਆਪਿ—ਉਹ ਨਿਰੰਕਾਰ ਆਪ ਹੀ। ਨਾਥੀ—ਨੱਥੀ ਹੋਈ, ਵੱਸ ਵਿਚ ਕੀਤੀ ਹੋਈ। ਅਵਰਾ—ਹੋਰ। ਸਾਦ—ਸਵਾਦ। ਸੰਜੋਗੁ—ਜੁੜਨਾ। ਵਿਜੋਗੁ—ਵਿਛੜਨਾ।

***ਪੂਰਨ ਅਰਥ :*** 1. ਹੇ ਮੇਰੇ ਵੀਰ! ਪ੍ਰਭੂ ਦੇ ਪਿਆਰੇ, ਪ੍ਰਭੂ ਦੇ ਗਿਆਨ ਨੂੰ ਚੂਰਮਾ ਸਮਝਦੇ ਹਨ ਅਤੇ ਦਇਆ ਨੂੰ ਇਸ ਦੀ ਭੰਡਾਰਣ ਬਣਾਂਦੇ ਹਨ ਅਰਥਾਤ ਪ੍ਰਭੂ ਦੇ ਭਗਤਾਂ ਦੇ ਅੰਦਰ ਗਿਆਨ ਦੀ ਭੁੱਖ ਹੁੰਦੀ ਹੈ। ਉਹ ਪ੍ਰਭੂ ਦੇ ਸੰਬੰਧੀ ਵੱਧ ਤੋਂ ਵੱਧ ਗਿਆਨ ਇਕੱਠਾ ਕਰਦੇ ਹਨ ਅਤੇ ਫਿਰ ਇਸ ਅਮੋਲਕ ਭੰਡਾਰ ਨੂੰ ਸਭ ਵਿਚ ਵੰਡਦੇ ਹਨ, ਕਿਉਂਕਿ ਉਹ ਬੜੇ ਦਿਆਲੂ ਹੁੰਦੇ ਹਨ ਅਤੇ ਸਭ ਸਰੀਰਾਂ ਦੇ ਵਿਚ ਜੋ ਜੀਵਨ-ਰੌ ਚੱਲ ਰਹੀ ਹੈ, ਇਹ ਪ੍ਰਭੂ ਦੇ ਭਗਤਾਂ ਦਾ ਨਾਦ ਹੁੰਦਾ ਹੈ, ਇਹ ਉਹਨਾਂ ਲਈ ਸਿੰਙੀ ਦੀ ਆਵਾਜ਼ ਹੈ।

2. ਪ੍ਰਭੂ ਦੇ ਭਗਤ ਕੇਵਲ ਉਸ ਪ੍ਰਭੂ ਨੂੰ ਆਪਣਾ ਨਾਥ ਜਾਂ ਮਾਲਕ ਸਮਝਦੇ ਹਨ, ਜਿਸ ਨੇ ਸ੍ਰਿਸ਼ਟੀ ਨੂੰ ਨੱਥਿਆ ਹੋਇਆ ਹੈ; ਅਰਥਾਤ ਆਪਣੇ ਵੱਸ ਵਿਚ ਰੱਖਿਆ ਹੋਇਆ ਹੈ। ਉਹ ਰਿਧੀਆਂ-ਸਿਧੀਆਂ ਨੂੰ ਪ੍ਰਭੂ ਤੋਂ ਦੂਰ ਲੈ ਜਾਵਣ ਵਾਲੇ ਸਵਾਦ ਸਮਝਦੇ ਹਨ। (ਅਰਥਾਤ ਉਹ ਰਿਧੀਆਂ-ਸਿਧੀਆਂ ਦੀ ਪ੍ਰਾਪਤੀ ਵਿਚ ਆਪਣਾ ਅਮੁੱਲਾ ਜਨਮ ਨਹੀਂ ਗਵਾਉਂਦੇ, ਕਿਉਂਕਿ ਇਹ ਰਿਧੀਆਂ-ਸਿਧੀਆਂ ਜੀਵ ਨੂੰ ਪ੍ਰਭੂ ਨਾਲ ਜੋੜਨ ਦੀ ਥਾਂ, ਉਸ ਦੀ ਹਉਮੈ ਦੀ ਪਾਲ ਨੂੰ ਹੋਰ ਪੱਕਾ ਕਰ ਦੇਂਦੀਆਂ ਹਨ।)

3. ਹੇ ਮਿੱਤਰ! ਇਸ ਸੰਸਾਰ ਦਾ ਸਾਰਾ ਕਾਰ-ਵਿਹਾਰ, ਉਸ ਅਕਾਲ ਪੁਰਖ

ਦੀ ਸ਼ਕਤੀ ਨਾਲ ਚੱਲ ਰਿਹਾ ਹੈ, ਜਿਸ ਸ਼ਕਤੀ ਤੋਂ ਇੱਕੋ ਸਮੇਂ ਸੰਜੋਗ ਅਤੇ ਵਿਯੋਗ ਉਪਜਦੇ ਹਨ। ਇਹ ਜੀਵ ਆਪਣੇ ਭਾਗਾਂ ਜਾਂ ਪੂਰਬਲੇ ਕਰਮਾਂ ਅਨੁਸਾਰ ਇਕ ਤੋਂ ਵਿਛੜਦਾ ਹੈ ਤੇ ਦੂਸਰੇ ਨਾਲ ਜਾ ਜੁੜਦਾ ਹੈ। ਚੰਗੇ ਭਾਗਾਂ ਵਾਲਾ ਭੈੜੀ ਚੀਜ਼ ਤੋਂ ਵਿੱਛੜ ਕੇ ਚੰਗੀ ਨਾਲ ਜੁੜ ਜਾਂਦਾ ਹੈ ਅਤੇ ਮਾੜੇ ਭਾਗਾਂ ਵਾਲਾ, ਚੰਗੀ ਚੀਜ਼ ਤੋਂ ਵਿੱਛੜ ਕੇ ਭੈੜੀ ਨਾਲ ਜੁੜ ਜਾਂਦਾ ਹੈ।

4. ਹੇ ਭਾਈ! ਪ੍ਰਭੂ ਦੇ ਪਿਆਰੇ, ਕੇਵਲ ਉਸ ਅਕਾਲ ਪੁਰਖ ਨੂੰ ਨਮਸਕਾਰ ਕਰਦੇ ਹਨ, ਕੇਵਲ ਉਸ ਮਾਲਕ ਦੇ ਅੱਗੇ ਸੀਸ ਨਿਵਾਂਦੇ ਹਨ, ਜੋ ਆਦਿ ਰਹਿਤ ਹੈ, ਦੋਸ਼ ਰਹਿਤ ਹੈ, ਤਥਾ ਨਾਸ ਰਹਿਤ ਹੈ, ਅਰਥਾਤ ਉਹ ਉਸ ਅਕਾਲ ਪੁਰਖ ਨੂੰ ਪੂਜਦੇ ਹਨ, ਜਿਸ ਦਾ ਕੋਈ ਮੁੱਢ ਨਹੀਂ, ਜਿਸ ਵਿਚ ਕਿਸੇ ਪ੍ਰਕਾਰ ਦਾ ਦੋਸ਼ ਨਹੀਂ ਅਤੇ ਜਿਸ ਦਾ ਵਿਨਾਸ਼ ਨਹੀਂ ਹੁੰਦਾ, ਸਗੋਂ ਜੋ ਜੁਗਾਂ-ਜੁਗਾਂਤਰਾਂ ਤੋਂ ਇਕ-ਰਸ ਚੱਲਿਆ ਆ ਰਿਹਾ ਹੈ ਅਰਥਾਤ ਜਿਸ ਦੀ ਸ਼ਕਲ, ਸੂਰਤ, ਸੁਭਾਅ ਵਿਚ ਕਿਸੇ ਪ੍ਰਕਾਰ ਦੀ ਤਬਦੀਲੀ ਨਹੀਂ ਆਉਂਦੀ।

***ਵਿਆਖਿਆ :*** ਸੰਸਾਰ ਵਿਚ ਸਭ ਧਰਮਾਂ ਦੇ ਇਤਿਹਾਸ ਨੂੰ ਪੜ੍ਹਿਆਂ ਪਤਾ ਲੱਗਦਾ ਹੈ ਕਿ ਇਹਨਾਂ ਧਰਮਾਂ ਦੇ ਬਾਨੀ ਬੜੇ ਉੱਚੇ ਤੇ ਸੁੱਚੇ ਜੀਵਨ ਵਾਲੇ ਅਤੇ ਪਰ-ਸਵਾਰਥੀ ਸਨ। ਉਹਨਾਂ ਵਿਚ ਦੂਸਰਿਆਂ ਲਈ ਬੜਾ ਪਿਆਰ ਅਤੇ ਹਮਦਰਦੀ ਸੀ। ਉਹ ਚਾਹੁੰਦੇ ਸਨ ਕਿ ਜਿਥੇ ਉਹ ਆਪ ਚੰਗੇ ਹਨ, ਦੂਸਰਿਆਂ ਨੂੰ ਵੀ ਅਜਿਹਾ ਬਣਾਇਆ ਜਾਏ, ਤਾਕਿ ਇਹ ਸੰਸਾਰ ਇਕ ਸਵਰਗ ਬਣ ਜਾਏ। ਉਹਨਾਂ ਨੇ ਕੁਝ ਲੋਕਾਂ ਨੂੰ ਇਕੱਠਾ ਕੀਤਾ, ਉਹਨਾਂ ਨੂੰ ਸ਼ੁਭ ਸਿੱਖਿਆ ਦੇਣ ਲਈ ਸਤਿਸੰਗ ਲਗਾਣੇ ਸ਼ੁਰੂ ਕੀਤੇ। ਗੱਲ ਕੀ, ਇਹ ਸਤਿਸੰਗ, ਜੋ ਬਾਅਦ ਵਿਚ ਵੱਖ-ਵੱਖ ਧਰਮਾਂ ਦੇ ਨਾਮ ਨਾਲ ਪ੍ਰਸਿੱਧ ਹੋਏ, ਇਕ ਪ੍ਰਕਾਰ ਦੇ ਸਕੂਲ ਸਨ। ਇਨ੍ਹਾਂ ਸਭਨਾਂ ਦਾ ਮਕਸਦ, ਮਨੁੱਖ ਵਿਚ ਆਤਮਿਕ ਗੁਣਾਂ ਦਾ ਸੰਚਾਰ ਕਰ ਕੇ ਉਸ ਨੂੰ ਪੂਰਨ ਇਨਸਾਨ ਬਣਾਣਾ ਤਥਾ ਉਸ ਨੂੰ ਬ੍ਰਹਮ ਗਿਆਨ ਦੇਣਾ ਸੀ।

ਇਹਨਾਂ ਮੋਢੀਆਂ ਦੇ ਆਦਰਸ਼ਕ ਜੀਵਨ ਤਥਾ ਉਹਨਾਂ ਦੀ ਲਗਨ ਤੇ ਮਿਹਨਤ ਦਾ ਸਦਕਾ ਇਹਨਾਂ ਸਕੂਲਾਂ ਨੇ ਚੰਗੇ ਵਿਦਵਾਨ, ਗੁਣੀ ਗਿਆਨੀ, ਧਰਮੀ, ਦਾਨੀ, ਪਰਉਪਕਾਰੀ ਤੇ ਆਪਾ ਵਾਰਨ ਵਾਲੇ ਵਿਅਕਤੀ ਪੈਦਾ ਕੀਤੇ। ਕੁਝ ਸਮੇਂ ਪਿੱਛੋਂ ਇਹਨਾਂ ਧਰਮਾਂ ਦੇ ਬਾਨੀਆਂ ਨੇ ਆਪੋ-ਆਪਣੇ ਸਕੂਲਾਂ ਦੀ ਵਰਦੀ ਵੀ ਨਿਯਤ ਕਰ ਦਿੱਤੀ। ਇਸ ਵਰਦੀ ਦਾ ਮਨੋਰਥ ਪੈਰੋਕਾਰਾਂ ਵਿਚ ਭਰਾ-ਗਤੀ ਪੈਦਾ ਕਰਨਾ ਤਥਾ ਦੂਸਰਿਆਂ ਨੂੰ ਆਪਣੇ ਧਰਮਾਂ ਵੱਲ ਪ੍ਰੇਰਨਾ ਸੀ। ਪਰ ਸਮੇਂ ਦੇ ਗੇੜ ਨਾਲ ਪੁਰਾਣੇ ਮਿਹਨਤੀ ਆਗੂਆਂ ਦੇ ਚਲੇ ਜਾਣ ਪਿੱਛੋਂ, ਨਵੇਂ ਆਗੂਆਂ ਦੀ ਕਮਜ਼ੋਰੀ ਦੇ ਕਾਰਨ, ਤਥਾ ਉਹਨਾਂ ਦੀ ਨਾ-ਸਮਝੀ ਦੇ ਕਾਰਨ, ਵਿਦਿਆਰਥੀਆਂ ਜਾਂ ਪੈਰੋਕਾਰਾਂ ਵਿਚ ਸ਼ੁਭ ਗੁਣਾਂ ਦੇ ਸੰਚਾਰ ਕਰਨ ਦੀ ਥਾਂ, ਵਰਦੀ ਵੱਲ ਹੀ ਧਿਆਨ ਦਿੱਤਾ ਜਾਣ ਲੱਗਾ। ਵਿਦਿਆਰਥੀ ਤਾਂ ਅੱਗੇ ਹੀ ਇਹ ਚਾਹੁੰਦੇ ਹਨ। ਨਤੀਜਾ ਇਹ ਹੋਇਆ ਕਿ ਇਹ ਸਕੂਲ, ਇਹ ਧਰਮ, ਨਿਰਾ ਦਿਖਾਵਾ ਤਥਾ ਧਾਰਮਿਕ ਚਿੰਨ੍ਹਾਂ ਦੀ ਪ੍ਰਦਰਸ਼ਨੀ ਬਣ ਕੇ ਰਹਿ ਗਏ।

ਧਰਮਾਂ ਦੀ ਇਹ ਕਮਜ਼ੋਰੀ ਵੇਖ ਕੇ, ਗੁਰੂ ਨਾਨਕ ਦੇਵ ਜੀ ਇਕ ਇਨਸਪੈਕਟਰ ਦੀ ਹੈਸੀਅਤ ਵਿਚ ਸਭ ਸਕੂਲਾਂ ਵਿਚ ਜਾਂਦੇ ਹਨ, ਉਹਨਾਂ ਦੇ ਅਧਿਆਪਕਾਂ ਤਥਾ ਚੇਲਿਆਂ ਦੀਆਂ ਕਮਜ਼ੋਰੀਆਂ ਦਾ ਜਾਇਜ਼ਾ ਲੈਂਦੇ ਹਨ ਅਤੇ ਉਹਨਾਂ ਨੂੰ ਨੇਕ ਸਲਾਹ ਦੇਂਦੇ ਹਨ। ਉਹ ਪੰਡਤ ਨੂੰ ਕਹਿੰਦੇ ਹਨ ਕਿ ਹੇ ਸੱਜਣਾ! ਜਜਮਾਨ ਨੂੰ ਤਾਂ 'ਜਨੇਉ-ਘਤੁ', ਤਾਂ ਜਨੇਊ ਪਾ, ਜੇ ਉਸ ਵਿਚ ਦਇਆ, ਸੰਤੋਖ ਅਤੇ ਜਤਿ-ਸਤਿ ਆਦਿ ਗੁਣ ਹਨ। ਉਹ ਇਕ ਮੁਸਲਮਾਨ ਨੂੰ ਕਹਿੰਦੇ ਹਨ, "ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ,"[1] ਹੇ ਵੀਰ ਜੇ ਤੇਰੇ ਵਿਚ "ਪਹਿਲਾ ਸਚੁ, ਹਲਾਲ ਦੁਇ ਤੀਜਾ ਖੈਰ ਖੁਦਾਇ॥ ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ॥"[1] ਅਨੁਸਾਰ ਪੰਜ ਗੁਣ ਹਨ ਤਾਂ ਬੇਸ਼ੱਕ "ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥"[1]

ਇਸੇ ਤਰ੍ਹਾਂ ਉਹ ਇਹਨਾਂ ਦੋ ਪਉੜੀਆਂ ਵਿਚ ਜੋਗੀਆਂ ਨੂੰ ਕਹਿ ਰਹੇ ਹਨ ਕਿ ਭਾਈ, ਜੇ ਪ੍ਰਭੂ ਨਾਲ ਜੁੜਨਾ ਚਾਹੁੰਦਾ ਹੈਂ ਤਾਂ ਮੁੰਦਰਾ, ਝੋਲੀ, ਡੰਡਾ ਆਦਿਕ ਸਰੀਰਕ ਚਿੰਨ੍ਹਾਂ ਦੀ ਥਾਂ ਦਇਆ, ਸੰਤੋਖ, ਜਤਿ-ਸਤਿ ਆਦਿ ਆਤਮਿਕ ਗੁਣਾਂ ਨੂੰ ਧਾਰਨ ਕਰ। ਸਿਰਫ਼ ਆਪਣੇ ਧਰਮ ਦੇ ਅਨੁਯਾਈਆਂ ਨਾਲ ਪਿਆਰ ਕਰਨ ਦੀ ਥਾਂ ਸਭਨਾਂ ਨੂੰ ਆਪਣਾ ਜਮਾਤੀ, ਆਪਣਾ ਭਰਾ ਸਮਝ ਅਤੇ ਸਰਮ ਅਰਥਾਤ ਮਿਹਨਤ ਕਰ ਕੇ ਖਾ।

ਹੇ ਭਾਈ! "ਜੋਗੁ ਨ ਖਿੰਥਾ ਜੋਗੁ ਨ ਡੰਡੈ, ਜੋਗੁ ਨ ਭਸਮ ਚੜਾਈਐ॥ ਜੋਗੁ ਨ ਮੁੰਦੀ ਮੂੰਡਿ ਮੁਡਾਇਐ, ਜੋਗੁ ਨ ਸਿੰਙੀ ਵਾਈਐ॥"[2] ਦੇ ਕਥਨ ਅਨੁਸਾਰ ਇਹ ਧਾਰਮਿਕ ਚਿੰਨ੍ਹ ਧਾਰਨ ਨਾਲ ਹੀ ਆਦਮੀ ਰੱਬ ਨਾਲ ਨਹੀਂ ਜੁੜ ਜਾਂਦਾ। ਰੱਬ ਨਾਲ ਜੁੜਨ ਦੀ ਜੁਗਤੀ ਇਹ ਹੈ ਕਿ "ਅੰਜਨ ਮਾਹਿ ਨਿਰੰਜਨਿ ਰਹੀਐ"[2] ਸੰਸਾਰ ਵਿਚ ਰਹਿੰਦੇ ਹੋਏ ਸੰਸਾਰ ਤੋਂ ਨਿਰਲੇਪ ਰਹੀਏ, ਅਰਥਾਤ ਮਨ ਨੂੰ ਇਸ ਪ੍ਰਕਾਰ ਜਿੱਤਿਆ ਜਾਏ ਕਿ ਕੋਈ ਵੀ ਸੰਸਾਰਕ ਪਦਾਰਥ ਇਸ ਨੂੰ ਡੁਲਾ ਨਾ ਸਕੇ।

# ਪਉੜੀ ਤੀਹਵੀਂ

**1. ਏਕਾ ਮਾਈ, ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ॥**
**2. ਇਕੁ ਸੰਸਾਰੀ, ਇਕੁ ਭੰਡਾਰੀ, ਇਕੁ ਲਾਏ ਦੀਬਾਣੁ॥**
**3. ਜਿਵ ਤਿਸੁ ਭਾਵੈ, ਤਿਵੈ ਚਲਾਵੈ, ਜਿਵ ਹੋਵੈ ਫੁਰਮਾਣੁ॥**
**4. ਓਹੁ ਵੇਖੈ, ਓਨਾ ਨਦਰਿ ਨ ਆਵੈ, ਬਹੁਤਾ ਏਹੁ ਵਿਡਾਣੁ॥**
**5. ਆਦੇਸੁ ਤਿਸੈ ਆਦੇਸੁ॥**
**ਆਦਿ, ਅਨੀਲੁ, ਅਨਾਦਿ, ਅਨਾਹਤਿ, ਜੁਗੁ ਜੁਗੁ ਏਕੋ ਵੇਸੁ॥੩੦॥**

---
1. ਵਾਰ ਮਾਝ, ਮ: ੧, ਪੰਨਾ 141.
2. ਸੂਹੀ ਮ: ੧, ਪੰਨਾ 730.

***ਪਦ ਅਰਥ :*** ਏਕਾ—ਇਕ, ਬ੍ਰਹਮ। ਮਾਈ—ਮਾਇਆ। ਜੁਗਤਿ—ਸੰਜੋਗ ਨਾਲ। ਵਿਆਈ—ਪ੍ਰਸੂਤ ਹੋਈ। ਤਿਨਿ—ਤਿੰਨ। ਪਰਵਾਣੁ—ਪ੍ਰਸਿੱਧ। ਭੰਡਾਰੀ—ਭੰਡਾਰੇ ਦਾ ਮਾਲਕ, ਵਿਸ਼ਨੂੰ। ਦੀਬਾਣੁ—ਕਚਹਿਰੀ। ਚਲਾਵੈ—ਕਾਰ-ਵਿਹਾਰ ਚਲਾਉਂਦਾ ਹੈ। ਫੁਰਮਾਣੁ—ਹੁਕਮ। ਵਿਡਾਣੁ—ਅਸਚਰਜ ਕੌਤਕ। ਨਦਰਿ—ਨਜ਼ਰ।

***ਪੂਰਨ ਅਰਥ :*** 1-2. ਉਸ ਇਕ (ਪਾਰਬ੍ਰਹਮ) ਅਤੇ ਮਾਇਆ ਦੇ ਸੰਜੋਗ ਤੋਂ ਮਾਇਆ ਪ੍ਰਸੂਤ ਹੋਈ ਅਤੇ ਉਸ ਤੋਂ ਤਿੰਨ ਪੁੱਤਰ ਹੋਏ, ਜੋ ਪ੍ਰਸਿੱਧ ਦੇਵਤੇ ਮੰਨੇ ਜਾਂਦੇ ਹਨ। ਉਹਨਾਂ ਵਿੱਚੋਂ ਇਕ (ਬ੍ਰਹਮਾ) ਨੂੰ ਸੰਸਾਰ ਦੀ ਰਚਨਾ ਕਰਨ ਦਾ, ਦੂਸਰੇ (ਵਿਸ਼ਨੂੰ) ਨੂੰ ਭੰਡਾਰੇ ਦਾ ਅਰਥਾਤ ਰਿਜ਼ਕ ਦੇਣ ਦਾ ਅਤੇ ਤੀਸਰੇ (ਸ਼ਿਵਜੀ) ਨੂੰ ਕਚਹਿਰੀ ਲਗਾਣ ਦਾ (ਅੰਤਿਮ ਫ਼ੈਸਲਾ ਕਰਨ ਦਾ) ਕੰਮ ਸਪੁਰਦ ਕੀਤਾ ਗਿਆ।

3. (ਪਰ ਹੇ ਮਿੱਤਰ! ਇਹ ਤਿੰਨੇ ਦੇਵਤਾ ਆਪਣੇ ਕੰਮ ਵਿਚ ਸੁਤੰਤਰ ਨਹੀਂ ਹਨ) ਇਹ ਤਾਂ ਉਸੇ ਤਰ੍ਹਾਂ ਚੱਲਦੇ ਹਨ, ਜਿਸ ਤਰ੍ਹਾਂ ਉਸ (ਏਕੇ) ਨੂੰ, ਅਰਥਾਤ ਪ੍ਰਭੂ ਨੂੰ ਭਾਉਂਦਾ ਹੈ, ਤਥਾ ਜਿਵੇਂ ਉਹ ਇਹਨਾਂ ਨੂੰ ਚਲਾਉਂਦਾ ਹੈ ਜਾਂ ਚੱਲਣ ਦਾ ਹੁਕਮ ਦੇਂਦਾ ਹੈ।

4. ਪਰ ਵੱਡੀ ਅਸਚਰਜ ਦੀ ਗੱਲ ਇਹ ਹੈ ਕਿ ਉਹ ਪ੍ਰਭੂ ਤਾਂ ਇਹਨਾਂ ਤਿੰਨਾਂ ਨੂੰ ਵੇਖਦਾ ਹੈ, ਪਰ ਇਹਨਾਂ ਨੂੰ ਉਹ ਨਜ਼ਰ ਨਹੀਂ ਆਉਂਦਾ।

5. ਹੇ ਭਾਈ! ਪ੍ਰਭੂ ਦੇ ਪਿਆਰੇ, ਕੇਵਲ ਉਸ ਅਕਾਲ ਪੁਰਖ ਨੂੰ ਨਮਸਕਾਰ ਕਰਦੇ ਹਨ, ਕੇਵਲ ਉਸ ਮਾਲਕ ਦੇ ਅੱਗੇ ਸੀਸ ਨਿਵਾਂਦੇ ਹਨ, ਜੋ ਆਦਿ ਰਹਿਤ ਹੈ, ਦੋਸ਼ ਰਹਿਤ ਹੈ, ਤਥਾ ਨਾਸ ਰਹਿਤ ਹੈ ਅਰਥਾਤ ਉਹ ਉਸ ਅਕਾਲ ਪੁਰਖ ਨੂੰ ਪੂਜਦੇ ਹਨ, ਜਿਸ ਦਾ ਕੋਈ ਮੁੱਢ ਨਹੀਂ, ਜਿਸ ਵਿਚ ਕਿਸੇ ਪ੍ਰਕਾਰ ਦਾ ਦੋਸ਼ ਨਹੀਂ ਅਤੇ ਜਿਸ ਦਾ ਵਿਨਾਸ਼ ਨਹੀਂ ਹੁੰਦਾ, ਸਗੋਂ ਜੋ ਜੁਗਾਂ-ਜੁਗਾਂਤਰਾਂ ਤੋਂ ਇਕ-ਰਸ ਚੱਲਿਆ ਆ ਰਿਹਾ ਹੈ ਅਰਥਾਤ ਜਿਸ ਦੀ ਸ਼ਕਲ, ਸੂਰਤ, ਸੁਭਾਅ ਵਿਚ ਕਿਸੇ ਪ੍ਰਕਾਰ ਦੀ ਤਬਦੀਲੀ ਨਹੀਂ ਆਉਂਦੀ।

***ਵਿਆਖਿਆ :*** ਅਸੀਂ ਸੰਸਾਰੀ ਜੀਵ ਉਸ ਬਾਲਕ ਵਾਂਗ ਹਾਂ, ਜੋ ਇਕ ਵਿਸ਼ਾਲ ਕਾਰਖ਼ਾਨੇ ਵਿਚ ਤਰ੍ਹਾਂ ਤਰ੍ਹਾਂ ਦਾ ਸਾਮਾਨ ਤਿਆਰ ਹੁੰਦਾ ਵੇਖ ਕੇ ਉਸ ਕਾਰਖ਼ਾਨੇ ਦੇ ਹਰ ਵਿਅਕਤੀ ਨੂੰ ਉਸ ਦਾ ਚਾਲਕ ਸਮਝਦਾ ਹੈ। ਪਰ ਰਤਾ ਵੱਡਾ ਹੋ ਜਾਣ ਉਪਰ, ਉਸ ਦੇ ਤਿੰਨ ਵੱਡੇ ਮੁੱਖ ਵਿਭਾਗਾਂ—ਖ਼ਰੀਦ ਵਿਭਾਗ, ਉਤਪਾਦਨ ਵਿਭਾਗ ਅਤੇ ਵਿਕਰੀ ਵਿਭਾਗ—ਦੇ ਅਫ਼ਸਰਾਂ ਨੂੰ ਕਾਰਖ਼ਾਨੇ ਦਾ ਮਾਲਕ ਸਮਝ ਬੈਠਦਾ ਹੈ। ਪਰ ਜਦੋਂ ਉਹ ਪੂਰਨ ਹੋਸ਼ ਸੰਭਾਲਦਾ ਹੈ ਤਾਂ ਉਸ ਦੀ ਹੈਰਾਨੀ ਦੀ ਹੱਦ ਨਹੀਂ ਰਹਿੰਦੀ ਜਦ ਉਸ ਨੂੰ ਪਤਾ ਲੱਗਦਾ ਹੈ ਕਿ ਕਾਰਖ਼ਾਨੇ ਦਾ ਮਾਲਕ ਤਾਂ ਕੋਈ ਹੋਰ ਹੀ ਵਿਅਕਤੀ ਹੈ, ਜੋ ਹਰ ਸਮੇਂ ਟੈਲੀਫ਼ੋਨ ਆਦਿ ਰਾਹੀਂ ਸਭ ਵਿਭਾਗਾਂ ਨਾਲ ਜੁੜਿਆ ਹੋਇਆ, ਕਾਰਖ਼ਾਨੇ ਤੋਂ ਦੂਰ ਬੈਠਾ ਸਭ ਦੇਖਭਾਲ ਕਰ ਰਿਹਾ ਹੈ।

ਸਾਡੇ ਵਿੱਚੋਂ ਜੋ ਸਾਧਾਰਨ ਬੁੱਧੀ ਵਾਲੇ ਹਨ, ਉਹ ਤਾਂ ਸੰਸਾਰ ਦੇ ਹਰ ਜੀਵ ਨੂੰ ਜਿਹਾ ਕਿ ਮਾਤਾ, ਪਿਤਾ, ਸਾਕ, ਸੈਣ, ਨੌਕਰ, ਚਾਕਰ, ਜ਼ਿਮੀਂਦਾਰ, ਦੁਕਾਨਦਾਰ ਤਥਾ ਹਰ ਚੀਜ਼ ਜਿਵੇਂ ਕਿ ਦਰਿਆ, ਸੂਰਜ, ਚੰਦ ਆਦਿ ਨੂੰ ਸੰਸਾਰ ਦਾ ਕਾਰ-ਵਿਹਾਰ

ਕਰਦਾ ਸਮਝਦੇ ਹਨ। ਰਤਾ ਵਧੇਰੇ ਸੂਝਵਾਨਾਂ ਨੂੰ ਇਹ ਸੰਸਾਰ ਤਿੰਨ ਹਸਤੀਆਂ— ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ ਦੇ ਆਸਰੇ ਚੱਲਦਾ ਨਜ਼ਰ ਆ ਰਿਹਾ ਹੈ। ਪਰ ਜੋ ਬ੍ਰਹਮ ਗਿਆਨੀ ਹੈ, ਜੋ 'ਬ੍ਰਹਮ ਦਾ ਬੇਤਾ' ਹੈ, ਉਸ ਨੂੰ ਇਸ ਜਗਤ ਦੇ ਕਾਰ-ਵਿਹਾਰ ਚਲਾਣ ਵਾਲਾ ਕੇਵਲ ਇਕ ਅਕਾਲ ਪੁਰਖ ਹੀ ਨਜ਼ਰ ਆਉਂਦਾ ਹੈ।

ਉਹ ਕਹਿੰਦਾ ਹੈ, ਹੇ ਭਾਈ! ਇਹ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ, ਜਿਨ੍ਹਾਂ ਨੂੰ ਤੂੰ ਸੰਸਾਰ ਦੇ ਚਾਲਕ ਮੰਨਦਾ ਹੈਂ, ਇਹ ਸਾਰੇ ਉਸੇ ਨਿਰੰਕਾਰ ਦੇ ਸਾਜੇ ਹੋਏ ਹਨ, ਇਹ ਸਭ ਉਸ ਦੇ ਨੌਕਰ ਹਨ। ਇਹ ਆਪਣੀ ਮਰਜ਼ੀ ਨਾਲ ਕੁਝ ਨਹੀਂ ਕਰ ਸਕਦੇ। ਇਹ ਤਾਂ ਓਹੋ ਕੁਝ ਕਰਦੇ ਹਨ, ਜੋ ਕੁਝ ਉਹ ਪ੍ਰਭੂ ਇਹਨਾਂ ਨੂੰ ਕਰਨ ਲਈ ਹੁਕਮ ਦੇਂਦਾ ਹੈ। ਸੋ, ਜੇ ਤੂੰ ਮੁਕਤੀ ਚਾਹੁੰਦਾ ਹੈਂ ਤਾਂ ਉਸ ਪ੍ਰਭੂ ਦਾ ਲੜ ਫੜ, ਉਸ ਪ੍ਰਭੂ ਨੂੰ ਨਮਸਕਾਰ ਕਰ, ਉਸ ਦੀ ਸਿਫ਼ਤਿ-ਸਾਲਾਹ ਕਰ, ਜੋ ਅਟੱਲ ਤੇ ਅਵਿਨਾਸ਼ੀ ਹੈ।

## *ਪਉੜੀ ਇਕੱਤੀਵੀਂ*

1. **ਆਸਣੁ ਲੋਇ ਲੋਇ ਭੰਡਾਰ ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥**
2. **ਕਰਿ ਕਰਿ ਵੇਖੈ ਸਿਰਜਣਹਾਰੁ ॥ ਨਾਨਕ, ਸਚੇ ਕੀ ਸਾਚੀ ਕਾਰ ॥**
3. **ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ, ਅਨਾਦਿ ਅਨਾਹਤਿ, ਜੁਗੁ ਜੁਗੁ ਏਕੋ ਵੇਸੁ ॥੩੧॥**

***ਪਦ ਅਰਥ :*** ਆਸਣੁ—ਬੈਠਣ ਦੀ ਥਾਂ, ਟਿਕਾਣਾ। ਲੋਇ ਲੋਇ—ਹਰ ਲੋਕ ਵਿਚ, ਹਰ ਭਵਨ ਵਿਚ। ਏਕਾ ਵਾਰ—ਇੱਕੋ ਵਾਰੀ। ਕਰਿ ਕਰਿ—ਰਚ ਰਚ ਕੇ। ਸਾਚੀ—ਦੋਸ਼ ਰਹਿਤ, ਸਦਾ ਰਹਿਣ ਵਾਲੀ। ਕਾਰ—ਕੰਮ, ਰਚਨਾ।

***ਪੂਰਨ ਅਰਥ :*** 1. ਹੇ ਸੱਜਣਾ! (ਉਹ ਨਿਰੰਕਾਰ ਸਰਬ-ਵਿਆਪੀ ਹੈ, ਇਸ ਲਈ) ਉਸ ਦਾ ਆਸਣ ਹਰ ਲੋਕ ਤਥਾ ਹਰ ਭਵਨ ਵਿਚ ਹੈ ਅਤੇ ਉਸ ਦੇ ਭੰਡਾਰੇ ਵੀ ਸਭ ਲੋਕਾਂ ਵਿਚ ਚੱਲ ਰਹੇ ਹਨ। (ਸੰਸਾਰ ਵਿਚ ਜੋ ਵੀ ਤਰ੍ਹਾਂ ਤਰ੍ਹਾਂ ਦੇ ਪਦਾਰਥ ਤੂੰ ਵੇਖਦਾ ਹੈਂ) ਇਹ ਸਭ ਕੁਝ ਉਸ ਵਾਹਿਗੁਰੂ ਨੇ ਇੱਕੋ ਵਾਰੀ ਰਚ ਕੇ ਇਹਨਾਂ ਭੰਡਾਰਿਆਂ ਵਿਚ ਪਾ ਦਿੱਤਾ ਹੋਇਆ ਹੈ।

2. ਹੇ ਭਾਈ! ਉਹ ਸਿਰਜਣਹਾਰ ਪ੍ਰਭੂ ਇਸ ਸੰਸਾਰ ਦੇ ਜੀਵਾਂ ਨੂੰ ਰਚ ਕੇ, ਇਹਨਾਂ ਨੂੰ ਪੈਦਾ ਕਰ ਕੇ, ਇਹਨਾਂ ਦੀ ਸੰਭਾਲ ਅਰਥਾਤ ਦੇਖਭਾਲ ਵੀ ਕਰਦਾ ਹੈ। ਹੇ ਵੀਰ! ਉਹ ਅਕਾਲ ਪੁਰਖ ਆਪ ਵੀ ਅਟੱਲ ਤੇ ਦੋਸ਼ ਰਹਿਤ ਹੈ ਅਤੇ ਉਸ ਦੀ ਇਹ ਕਾਰ, ਇਹ ਰਚਨਾ ਵੀ ਦੋਸ਼ ਰਹਿਤ ਹੈ ਅਤੇ ਸਦਾ ਅਟੱਲ ਰਹੇਗੀ।

3. ਹੇ ਭਾਈ! ਪ੍ਰਭੂ ਦੇ ਪਿਆਰੇ, ਕੇਵਲ ਉਸ ਅਕਾਲ ਪੁਰਖ ਨੂੰ ਨਮਸਕਾਰ ਕਰਦੇ ਹਨ, ਕੇਵਲ ਉਸ ਮਾਲਕ ਦੇ ਅੱਗੇ ਸੀਸ ਨਿਵਾਂਦੇ ਹਨ, ਜੋ ਆਦਿ ਰਹਿਤ ਹੈ, ਦੋਸ਼ ਰਹਿਤ ਹੈ, ਤਥਾ ਨਾਸ ਰਹਿਤ ਹੈ ਅਰਥਾਤ ਉਹ ਉਸ ਅਕਾਲ ਪੁਰਖ ਨੂੰ ਪੂਜਦੇ ਹਨ, ਜਿਸ ਦਾ ਕੋਈ ਮੁੱਢ ਨਹੀਂ, ਜਿਸ ਵਿਚ ਕਿਸੇ ਪ੍ਰਕਾਰ ਦਾ ਦੋਸ਼ ਨਹੀਂ

ਅਤੇ ਜਿਸ ਦਾ ਵਿਨਾਸ਼ ਨਹੀਂ ਹੁੰਦਾ, ਸਗੋਂ ਜੋ ਜੁਗਾਂ-ਜੁਗਾਂਤਰਾਂ ਤੋਂ ਇਕ-ਰਸ ਚੱਲਿਆ ਆ ਰਿਹਾ ਹੈ ਅਰਥਾਤ ਜਿਸ ਦੀ ਸ਼ਕਲ, ਸੂਰਤ, ਸੁਭਾਅ ਵਿਚ ਕਿਸੇ ਪ੍ਰਕਾਰ ਦੀ ਤਬਦੀਲੀ ਨਹੀਂ ਆਉਂਦੀ।

***ਵਿਆਖਿਆ :*** ਬਾਣੀ ਫ਼ਰਮਾਂਦੀ ਹੈ ਕਿ ਉਹ ਨਿਰੰਕਾਰ ਸਰਬ-ਨਿਵਾਸੀ ਘਟਿ ਘਟਿ ਵਾਸੀ ਹੈ। ਸੋ ਸਪੱਸ਼ਟ ਹੈ ਕਿ ਉਸ ਪ੍ਰਭੂ ਦਾ ਸਿੰਘਾਸਣ ਕਿਸੇ ਖ਼ਾਸ ਥਾਂ ਉਪਰ ਨਹੀਂ, ਸਗੋਂ ਉਹ ਹਰ ਜੀਵ ਦੇ ਹਿਰਦੇ ਵਿਚ, ਬਨਸਪਤਿ ਦੇ ਪੱਤੇ ਪੱਤੇ ਵਿਚ ਬੈਠਾ ਹੈ। ਫਿਰ ਅਸੀਂ ਵੇਖਦੇ ਹਾਂ ਕਿ ਜਿਥੇ ਜਿਥੇ ਕੋਈ ਜੀਵ-ਜੰਤੂ ਜਾਂ ਕੋਈ ਬ੍ਰਿਛ ਆਦਿ, ਉਸ ਵਾਹਿਗੁਰੂ ਨੇ ਪੈਦਾ ਕੀਤਾ ਹੈ, ਉਸ ਨੂੰ ਆਪਣਾ ਭੋਜਨ ਵੀ ਉਥੋਂ ਹੀ ਮਿਲ ਰਿਹਾ ਹੈ। ਜਲ ਜੀਵਾਂ ਨੂੰ ਪੇਟ ਪਾਲਣ ਲਈ ਜਲ ਵਿੱਚੋਂ ਹੀ ਸਭ ਕੁਝ ਮਿਲ ਜਾਂਦਾ ਹੈ ਅਤੇ ਥਲ ਦੇ ਵਾਸੀਆਂ ਨੂੰ ਥਲ ਤੋਂ ਹਰ ਇਕ ਚੀਜ਼ ਪ੍ਰਾਪਤ ਹੋ ਜਾਂਦੀ ਹੈ। ਇਥੋਂ ਤਕ ਕਿ ਉਹਨਾਂ ਨੂੰ ਜਲ ਵੀ ਉਸੇ ਥਾਂ ਤੋਂ ਖੂਹ ਪੁੱਟਿਆਂ ਧਰਤੀ ਦੇ ਅੰਦਰੋਂ ਮਿਲ ਜਾਂਦਾ ਹੈ।

ਗੱਲ ਕੀ, ਉਸ ਪ੍ਰਭੂ ਦੇ ਭੰਡਾਰੇ ਸ੍ਰਿਸ਼ਟੀ ਉਪਰ ਚੱਪੇ ਚੱਪੇ ਉੱਤੇ ਹਨ। ਨਹੀਂ ਨਹੀਂ, ਉਸ ਦੇ ਭੰਡਾਰੇ, ਮਾਤ-ਲੋਕ, ਪਾਤਾਲ-ਲੋਕ ਆਦਿ ਸਭ ਲੋਕਾਂ ਵਿਚ ਹਨ ਅਤੇ ਆਦਿ ਕਾਲ ਤੋਂ ਚਲੇ ਆ ਰਹੇ ਹਨ। ਇਹ ਸ੍ਰਿਸ਼ਟੀ ਦੀ ਰਚਨਾ ਦੇ ਨਾਲ ਹੀ ਉਸੇ ਦਿਨ ਰਚੇ ਗਏ ਸਨ। "ਪਹਿਲੋ ਦੇ ਤੈਂ ਰਿਜਕੁ ਸਮਾਹਾ॥ ਪਿਛੋ ਦੇ ਤੈਂ ਜੰਤੁ ਉਪਾਹਾ॥"[1] ਦੇ ਕਥਨ ਅਨੁਸਾਰ ਜੀਵਾਂ ਨੂੰ ਪੈਦਾ ਕਰਨ ਤੋਂ ਪਹਿਲਾਂ ਉਹਨਾਂ ਜੀਵਾਂ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਹਰ ਪ੍ਰਕਾਰ ਦੀ ਖਾਣ, ਪੀਣ, ਪਹਿਨਣ ਦੀ ਚੀਜ਼ ਰਚ ਦਿੱਤੀ ਗਈ ਸੀ। ਇਹ ਗੱਲ ਵੱਖਰੀ ਹੈ ਕਿ ਮਨੁੱਖ ਨੂੰ ਉਹਨਾਂ ਚੀਜ਼ਾਂ ਬਾਬਤ ਹੌਲੀ ਹੌਲੀ ਪਤਾ ਲੱਗਾ ਹੋਵੇ।

ਧਰਤੀ ਵਿਚ ਲੂਣ, ਕੋਲਾ, ਲੋਹਾ, ਪਟਰੋਲ ਆਦਿ ਪਦਾਰਥ ਅੱਜ ਹੋਂਦ ਵਿਚ ਨਹੀਂ ਆਏ, ਦਵਾਈਆਂ ਲਈ ਤਰ੍ਹਾਂ ਤਰ੍ਹਾਂ ਦੀਆਂ ਜੜ੍ਹੀ-ਬੂਟੀਆਂ ਨਿਰੰਕਾਰ ਨੇ ਅੱਜ ਪੈਦਾ ਨਹੀਂ ਕੀਤੀਆਂ। ਗੱਲ ਕੀ ਜੋ ਕੁਝ ਵੀ ਇਨਸਾਨ ਜਾਂ ਹੋਰ ਜੀਵ ਇਸ ਸੰਸਾਰ ਵਿਚ ਵਰਤ ਰਹੇ ਹਨ, ਉਹ ਉਸ ਮਾਲਕ ਨੇ ਇੱਕੋ ਵਾਰ ਉਤਪੰਨ ਕਰ ਦਿੱਤੀ ਸੀ। ਹੁਣ ਤਾਂ ਉਹ "ਕਰਿ ਕਰਿ ਵੇਖੈ" ਜਾਂ "ਵੇਖੈ ਵਿਗਸੈ ਕਰਿ ਵੀਚਾਰੁ" ਅਨੁਸਾਰ ਆਪਣੀ ਰਚਨਾ ਨੂੰ ਸਿਰਫ਼ ਵੇਖ ਰਿਹਾ ਹੈ ਤੇ ਪ੍ਰਸੰਨ ਹੋ ਰਿਹਾ ਹੈ। ਸੋ ਗੁਰੂ ਸਾਹਿਬ ਫ਼ਰਮਾਂਦੇ ਹਨ ਕਿ ਹੇ ਭਾਈ! ਐਸੀਆਂ ਖ਼ੂਬੀਆਂ ਵਾਲੇ ਮਾਲਕ ਨੂੰ ਆਦੇਸ ਕਰ।

## ਪਉੜੀ ਬੱਤੀਵੀਂ

**1. ਇਕ ਦੂ ਜੀਭੌ ਲਖ ਹੋਹਿ, ਲਖ ਹੋਵਹਿ ਲਖ ਵੀਸ॥**
**2. ਲਖੁ ਲਖੁ ਗੇੜਾ ਆਖੀਅਹਿ, ਏਕੁ ਨਾਮੁ ਜਗਦੀਸ॥**

1. ਮਾਝ ਮ: ੫, ਪੰਨਾ 130.

**3. ਏਤੁ ਰਾਹਿ ਪਤਿ ਪਵੜੀਆ, ਚੜੀਐ ਹੋਇ ਇਕੀਸ॥**
**4. ਸੁਣਿ ਗਲਾ ਆਕਾਸ ਕੀ, ਕੀਟਾ ਆਈ ਰੀਸ॥**
**5. ਨਾਨਕ, ਨਦਰੀ ਪਾਈਐ, ਕੂੜੀ ਕੂੜੈ ਠੀਸ ॥੩੨॥**

***ਪਦ ਅਰਥ :*** ਇਕ ਦੂ—ਇਕ ਤੋਂ। ਜੀਭੌ—ਜੀਭ ਤੋਂ। ਹੋਹਿ—(ਹੋਹਿਂ) ਹੋ ਜਾਣ। ਵੀਸ—ਵੀਹ। ਗੇੜਾ—ਚੱਕਰ। ਆਖੀਅਹਿ—ਆਖੇ ਜਾਣ। ਜਗਦੀਸ—ਜਗਤ ਦਾ ਈਸ਼ (ਮਾਲਕ), ਅਕਾਲ ਪੁਰਖ। ਏਤੁ ਰਾਹਿ—ਇਸ ਰਸਤੇ ਵਿਚ। ਪਤਿ—ਪਤੀ। ਪਵੜੀਆ—ਪਉੜੀਆਂ। ਚੜੀਐ—ਚੜ੍ਹਿਆ ਜਾਂਦਾ ਹੈ। ਹੋਇ—ਹੋ ਕੇ। ਇਕੀਸ—ਇਕ-ਈਸ਼, ਈਸ਼ਵਰ ਰੂਪ, ਇਕ ਰੂਪ ਅਰਥਾਤ ਆਪਾ-ਭਾਵ ਮਿਟਾ ਕੇ। ਸੁਣਿ—ਸੁਣ ਕੇ। ਕੀਟਾ—(ਕੀਟਾਂ) ਕੀੜਿਆਂ ਨੂੰ। ਨਦਰੀ—ਮਿਹਰ ਦੀ ਨਜ਼ਰ ਨਾਲ। ਪਾਈਐ—ਪਾਇਆ ਜਾਂਦਾ ਹੈ। ਕੂੜੈ—ਝੂਠੇ (ਮਨੁੱਖ) ਦੀ। ਕੂੜੀ ਠੀਸ—ਝੂਠੀ ਸ਼ੇਖ਼ੀ।

***ਪੂਰਨ ਅਰਥ :*** 1-2. ਹੇ ਮਿੱਤਰ! (ਉਸ ਅਕਾਲ ਪੁਰਖ ਨੇ ਬੰਦੇ ਨੂੰ ਇਕ ਜੀਭ ਦਿੱਤੀ ਹੈ, ਪਰ ਉਸ ਪ੍ਰਭੂ ਦੀਆਂ ਇੰਨੀਆਂ ਸਿਫ਼ਤਾਂ ਹਨ ਕਿ) ਜੇ ਇਕ ਜੀਭ ਤੋਂ ਲੱਖ ਜੀਭਾਂ ਹੋ ਜਾਣ; ਅਤੇ ਲੱਖ ਜੀਭਾਂ ਤੋਂ ਵੀਹ ਲੱਖ ਬਣ ਜਾਣ ਅਤੇ ਹਰ ਜੀਭ ਉਸ ਜਗਤ ਦੇ ਮਾਲਕ ਦੇ ਨਾਮ ਨੂੰ ਲੱਖ ਲੱਖ ਵਾਰੀ ਉਚਾਰੇ। (ਫੇਰ ਵੀ ਉਸ ਦੀਆਂ ਸਿਫ਼ਤਾਂ ਦਾ ਅੰਤ ਨਹੀਂ ਹੋ ਸਕਦਾ)।

3. ਹੇ ਸੱਜਣਾ! ਬੰਦੇ ਨੂੰ ਚਾਹੀਦਾ ਹੈ ਕਿ ਉਸ ਮਾਲਕ ਦਾ ਸਿਮਰਨ ਨਾ ਛੱਡੇ, ਕਿਉਂਕਿ ਇਹ ਸਿਮਰਨ ਪ੍ਰਭੂ ਰੂਪ ਪਤੀ ਦੇ ਮਹਿਲ ਨੂੰ ਜਾਣ ਵਾਲੇ ਰਸਤੇ ਦੀਆਂ ਪੌੜੀਆਂ ਹਨ। ਪਰ ਇਹਨਾਂ ਉਪਰ ਬੰਦਾ ਤਦ ਹੀ ਚੜ੍ਹ ਸਕਦਾ ਹੈ, ਜੇ ਉਹ ਸਿਮਰਨ ਕਰਦਾ ਕਰਦਾ, ਆਪਾ-ਭਾਵ ਮਿਟਾ ਕੇ ਈਸ਼ਵਰ ਨਾਲ ਇਕ ਰੂਪ ਹੋ ਜਾਵੇ।

4. ਹੇ ਵੀਰ! (ਜੋ ਕੇਵਲ ਜੀਭ ਨਾਲ ਹੀ ਪਾਠ ਕਰਦਾ ਹੈ, ਆਪਣੇ ਹੰਕਾਰ ਨੂੰ, ਆਪਣੀਆਂ ਬੁਰਿਆਈਆਂ ਨੂੰ ਦੂਰ ਨਹੀਂ ਕਰਦਾ) ਉਹ ਉਹਨਾਂ ਕੀੜਿਆਂ ਦੇ ਤੁੱਲ ਹੈ, ਜੋ ਆਕਾਸ਼ ਦੀਆਂ ਗੱਲਾਂ ਸੁਣ ਸੁਣ ਕੇ (ਹੰਸਾਂ ਦੀ) ਰੀਸ ਕਰਨ ਲੱਗ ਪੈਂਦੇ ਹਨ।

5. ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਮੇਰੇ ਮਨ! ਉਸ ਅਕਾਲ ਪੁਰਖ ਦਾ ਦਰਸ਼ਨ ਉਸ ਦੀ ਮਿਹਰ ਦੀ ਨਜ਼ਰ ਨਾਲ ਹੀ ਪਾਇਆ ਜਾਂਦਾ ਹੈ। ਨਹੀਂ ਤਾਂ, ਇਸ ਝੂਠੇ ਬੰਦੇ ਦੀਆਂ ਝੂਠੀਆਂ ਸ਼ੇਖ਼ੀਆਂ ਹਨ। (ਇਹ ਸਿਮਰਨ ਕਰਨ ਦਾ ਮਾਨ, ਸਗੋਂ ਉਸ ਨੂੰ ਲੈ ਡੁੱਬਦਾ ਹੈ।)

***ਵਿਆਖਿਆ :*** ਇਸ ਪਉੜੀ ਦਾ ਭਾਵ ਸਮਝਣ ਲਈ ਸਾਨੂੰ ਇਸ ਵਿਚ ਆਈਆਂ ਤਿੰਨ ਗੱਲਾਂ 'ਨਾਮ ਦਾ ਸਿਮਰਨ', 'ਹੋਇ ਇਕੀਸ' ਅਤੇ 'ਨਦਰੀ ਪਾਈਐ' ਨੂੰ ਇਕੱਠਾ ਸਮਝਣਾ ਪਵੇਗਾ।

ਗੁਰਬਾਣੀ ਵਿਚ ਜਿਥੇ "ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ"[1] ਲਿਖਿਆ ਹੈ, ਉਥੇ "ਆਪੁ ਗਵਾਈਐ ਤਾ ਸਹੁ ਪਾਈਐ"[2] ਦਾ ਉਪਦੇਸ਼ ਵੀ ਹੈ ਅਤੇ "ਜਿਨ ਕਉ

---

1. ਰਾਮਕਲੀ ਮ: ੧, ਪੰਨਾ 941.
2. ਤਿਲੰਗ ਮ: ੧, ਪੰਨਾ 722.

ਨਦਰਿ ਕਰਮੁ ਤਿਨ ਕਾਰ" ਵੀ ਕਿਹਾ ਗਿਆ ਹੈ। ਸੋ ਅਸਾਂ ਨੇ ਐਸਾ ਰਸਤਾ ਅਪਨਾਉਣਾ ਹੈ, ਜਿਸ ਵਿਚ ਇਹ ਤਿੰਨੇ ਗੁਣ ਹੋਣ। ਸਾਨੂੰ ਹਰ ਸਮੇਂ ਉੱਠਦਿਆਂ ਬੈਠਦਿਆਂ, ਤੁਰਦਿਆਂ-ਫਿਰਦਿਆਂ, ਜਗਤ ਦੇ ਕਾਰ-ਵਿਹਾਰ ਕਰਦਿਆਂ ਉਸ ਪ੍ਰਭੂ ਨੂੰ ਓਵੇਂ ਯਾਦ ਕਰਨਾ ਚਾਹੀਦਾ ਹੈ, ਜਿਵੇਂ :

**ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥**
**ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ ॥**

*(ਸਲੋਕ ਮ: ੯, ਪੰਨਾ 1428)*

ਜਾਂ ਜਿਵੇਂ ਇਕ ਮਾਂ, ਆਪਣੇ ਕਾਰ-ਵਿਹਾਰ ਵਿਚ ਰੁੱਝੀ ਹੋਈ, ਪੰਘੂੜੇ ਵਿਚ ਬੱਚੇ ਦਾ ਧਿਆਨ ਰੱਖਦੀ ਹੈ। ਦੂਸਰੇ ਸਿਮਰਨ ਕਰਨ ਦੇ ਦੋ ਮਨੋਰਥ ਹਨ। ਪਹਿਲਾ, ਮਨ ਦੀ ਹਰ ਪ੍ਰਕਾਰ ਦੀ ਮੈਲ ਨੂੰ ਕੱਟਣਾ। ਦੂਸਰਾ, ਉਸ ਉਪਰ ਮਾਲਕ ਦੇ ਗੁਣਾਂ ਦੀ ਰੰਗਣ ਚਾੜ੍ਹਨਾ, ਜੀਵ ਨੂੰ ਹਰਿ ਜੈਸਾ ਬਣਾਣਾ ਅਰਥਾਤ "ਤੂ ਤੂ ਕਰਤਾ ਤੂ ਭਇਆ" ਦੇ ਕਥਨ ਅਨੁਸਾਰ ਰੱਬ ਰੱਬ ਕਰਨ ਵਾਲਾ ਰੱਬ ਦਾ ਰੂਪ ਹੋ ਜਾਵੇ। ਉਹ ਆਪਣੀ ਹੋਂਦ ਨੂੰ ਭੁੱਲ ਹੀ ਜਾਵੇ। ਉਸ ਨੂੰ ਇਹ ਖ਼ਿਆਲ ਨਾ ਆਵੇ ਕਿ ਉਹ ਸਿਮਰਨ ਕਰ ਰਿਹਾ ਹੈ ਅਤੇ ਜੇ ਕਦੇ ਖ਼ਿਆਲ ਆਵੇ ਵੀ ਤਾਂ ਇਹ ਕਿ :

**ਏਹੁ ਪਿਰਮੁ ਪਿਆਲਾ ਖ਼ਸਮ ਕਾ ਜੈ ਭਾਵੈ ਤੈ ਦੇਇ ॥**

*(ਸਲੋਕ ਫਰੀਦ ਜੀ, ਪੰਨਾ 1378)*

ਅਰਥਾਤ ਉਹ ਕਹੇ ਕਿ ਹੇ ਦਾਤਾ! ਇਹ ਤਾਂ ਤੇਰੀ ਮਿਹਰ ਹੈ, ਜੋ ਮੈਨੂੰ ਇਧਰ ਲਗਾਇਆ ਈ, ਮੇਰੇ ਵਿਚ ਸ਼ਕਤੀ ਕਿਥੇ ਕਿ ਮੈਂ ਤੇਰਾ ਸਿਮਰਨ ਕਰਾਂ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਸ ਪਉੜੀ ਵਿਚ ਲੱਖਾਂ ਜੀਭਾਂ, ਤਥਾ ਇਕ ਜੀਭ ਤੋਂ ਲੱਖਾਂ ਵਾਰੀ ਵਾਹਿਗੁਰੂ ਦੇ ਨਾਮ ਲੈਣ ਤੋਂ ਮੁਰਾਦ ਹੈ ਕਿ ਇਹ ਜੀਵ ਜਿੰਨੀ ਵੀ ਸਮਰੱਥਾ ਹੈ, ਉਸ ਦਾ ਸਿਮਰਨ ਕਰੇ, ਪਰ ਇਹ ਸਿਮਰਨ ਹੀ ਨਾ ਹੋਵੇ, ਇਹ ਸਿਮਰਨ ਉਸ ਦੇ ਜੀਵਨ ਦਾ ਅੰਗ ਬਣ ਜਾਵੇ, ਇਸ ਸਿਮਰਨ ਦੁਆਰਾ ਉਸ ਵਿਚ ਉਹ ਸਾਰੇ ਗੁਣ ਆ ਜਾਣ, ਜੋ ਉਸ ਮਾਲਕ ਵਿਚ ਹਨ।

ਜੇਕਰ ਬੰਦੇ ਵਿਚ ਮਾਲਕ ਦੇ ਗੁਣ ਨਹੀਂ ਆਏ, ਜੇਕਰ ਕੋਈ ਬੰਦਾ ਬਾਹਰੋਂ ਹੀ ਉਜਲਾ ਹੋਇਆ ਹੈ, ਅੰਦਰੋਂ ਉਸੇ ਤਰ੍ਹਾਂ ਮਲੀਨ ਹੈ, ਜੇਕਰ ਉਸ ਦੀਆਂ ਗੱਲਾਂ ਹੀ ਚੰਗੀਆਂ ਹਨ, ਪਰ ਉਸ ਦਾ ਕਾਰ-ਵਿਹਾਰ ਬੁਰਾ ਹੈ, ਅਤੇ ਉਹ ਕੇਵਲ ਪ੍ਰਭੂ ਪਿਆਰਿਆਂ ਦੀਆਂ ਰੀਸਾਂ ਹੀ ਕਰਦਾ ਹੈ,[1] ਜੇਕਰ ਉਹ ਹੰਸ ਵਰਗੇ ਕੱਪੜੇ ਪਾ ਕੇ ਹੰਸ ਦੀ ਰੀਸ ਕਰ ਕੇ ਤਰਨ ਦੀ ਰੀਸ ਕਰਦਾ ਹੈ ਤਾਂ ਉਸ ਦਾ ਇਹ ਦਿਖਾਵਾ ਉਸ ਨੂੰ ਲੈ ਡੁੱਬਦਾ ਹੈ।[2]

ਹੰਕਾਰ ਤਥਾ ਵਿਸ਼ੇ-ਵਿਕਾਰਾਂ ਦੀ ਗੰਢ ਸਿਰ 'ਤੇ ਚੁੱਕੀ ਰੱਖਣ ਵਾਲਾ ਅੰਧਾ,

---

1. ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥
ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥ *(ਵਾਰ ਸਿਰੀਰਾਗੁ, ਮ: ੧, ਪੰਨਾ 85)*

2. ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ ॥
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥ *(ਸਲੋਕ ਫਰੀਦ ਜੀ, ਪੰਨਾ 1384)*

ਪਿਆਰੇ ਦੇ ਮਹਿਲ ਦੀ ਔਖੀ ਘਾਟੀ ਕਿਵੇਂ ਚੜ੍ਹ ਸਕਦਾ ਹੈ,[1] ਗੁਣ ਰੂਪੀ ਖੰਭਾਂ ਤੋਂ ਬਗ਼ੈਰ ਜਿਹੜਾ ਕੀੜਾ ਆਕਾਸ਼ ਵਿਚ ਉੱਡਣ ਦੇ ਦਾਹਵੇ ਕਰਦਾ ਹੈ, ਉਹ ਮੂਰਖ ਨਹੀਂ ਤਾਂ ਕੌਣ ਹੈ।

## ਪਉੜੀ ਤੇਤੀਵੀਂ

1. **ਆਖਣਿ ਜੋਰੁ, ਚੁਪੈ ਨਹ ਜੋਰੁ ॥ ਜੋਰੁ ਨ ਮੰਗਣਿ, ਦੇਣਿ ਨ ਜੋਰੁ ॥**
2. **ਜੋਰੁ ਨ ਜੀਵਣਿ, ਮਰਣਿ ਨਹ ਜੋਰੁ ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥**
3. **ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥ ਜੋਰੁ ਨ ਜੁਗਤੀ ਛੁਟੈ ਸੰਸਾਰੁ ॥**
4. **ਜਿਸੁ ਹਥਿ ਜੋਰੁ, ਕਰਿ ਵੇਖੈ ਸੋਇ ॥ ਨਾਨਕ, ਉਤਮੁ ਨੀਚੁ ਨ ਕੋਇ ॥੩੩॥**

***ਪਦ ਅਰਥ :*** ਆਖਣਿ—ਕਹਿਣ ਵਿਚ। ਚੁਪੈ—ਚੁੱਪ ਰਹਿਣ ਵਿਚ। ਜੋਰੁ—ਵੱਸ, ਮਰਜ਼ੀ। ਮੰਗਣਿ—ਮੰਗਣ ਵਿਚ। ਦੇਣਿ—ਦੇਣ ਵਿਚ। ਜੀਵਣਿ—ਜੀਵਣ ਵਿਚ। ਮਰਣਿ—ਮਰਨ ਵਿਚ। ਰਾਜਿ ਮਾਲਿ—ਰਾਜ ਮਾਲ ਵਿਚ। ਸੋਰੁ—ਰੌਲਾ, ਹੰਕਾਰ। ਸੁਰਤੀ—ਸੁਰਤਿ ਜੋੜਨ ਵਿਚ। ਗਿਆਨਿ—ਗਿਆਨ ਵਿਚ। ਜੁਗਤੀ—ਰਹਿਤ ਵਿਚ।

***ਪੂਰਨ ਅਰਥ :*** 1. ਹੇ ਮਿੱਤਰ! ਇਹ ਬੰਦਾ ਬਿਲਕੁਲ ਪਰ-ਅਧੀਨ ਹੈ, ਇਹ ਕੋਈ ਗੱਲ ਵੀ ਆਪਣੀ ਮਰਜ਼ੀ ਅਨੁਸਾਰ ਨਹੀਂ ਕਰ ਸਕਦਾ। ਕਿਉਂਜੁ ਨਾ ਹੀ ਬੋਲਣਾ ਇਸ ਦੇ ਵੱਸ ਵਿਚ ਹੈ ਤੇ ਨਾ ਹੀ ਚੁੱਪ ਰਹਿਣਾ। ਨਾ ਹੀ ਮੰਗਣ ਵਿਚ ਇਸ ਦੀ ਮਰਜ਼ੀ ਚੱਲਦੀ ਹੈ ਅਤੇ ਨਾ ਹੀ ਦੇਣ ਵਿਚ।

2. ਹੇ ਸੱਜਣਾ! ਨਾ ਹੀ ਜਿਊਣਾ ਇਸ ਦੇ ਅਖ਼ਤਿਆਰ ਵਿਚ ਹੈ ਤੇ ਨਾ ਹੀ ਮਰਨਾ। ਹੇ ਭਾਈ! ਜਿਸ ਧਨ ਦੌਲਤ ਅਤੇ ਰਾਜ-ਭਾਗ ਦਾ ਇਹ ਬੜਾ ਰੌਲਾ-ਰੱਪਾ ਪਾਉਂਦਾ ਹੈ, ਅਰਥਾਤ ਹੰਕਾਰ ਕਰਦਾ ਹੈ, ਇਸ ਵਿਚ ਵੀ ਇਹਦਾ ਕੋਈ ਜ਼ੋਰ ਨਹੀਂ ਚੱਲਦਾ।

3. ਹੇ ਵੀਰ! ਆਪਣੀ ਸੁਰਤਿ ਨੂੰ ਚੰਗੇ ਪਾਸੇ ਲਗਾਣਾ, ਅਥਵਾ ਗਿਆਨ-ਧਿਆਨ ਦੀ ਵਿਚਾਰ ਕਰਨਾ ਵੀ ਇਸ ਦੇ ਹੱਥ ਨਹੀਂ ਤਥਾ ਜਿਸ ਜੁਗਤੀ ਉਪਰ ਚੱਲ ਕੇ ਬੰਦਾ ਜਨਮ-ਮਰਨ ਤੋਂ ਛੁਟਕਾਰਾ ਪਾ ਸਕਦਾ ਹੈ, ਜਿਸ ਢੰਗ ਉਪਰ ਚੱਲਿਆਂ ਮੋਹ ਮਾਇਆ ਦੇ ਜਾਲ ਤੋਂ ਛੁਟਕਾਰਾ ਹੋ ਸਕਦਾ ਹੈ, ਉਸ ਢੰਗ ਉਪਰ ਚੱਲਣਾ ਵੀ ਇਸ ਦੇ ਵੱਸ ਨਹੀਂ।

4. ਜੇਕਰ ਕੋਈ ਕਹਿੰਦਾ ਹੈ ਕਿ ਇਹ ਸਭ ਗੱਲਾਂ ਕਰਨ ਲਈ ਉਸ ਵਿਚ ਸਮਰੱਥਾ ਹੈ ਤਾਂ ਉਹ ਕਰ ਕੇ ਵੇਖ ਲਵੇ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਭਾਈ! ਇਸ ਸੰਸਾਰ ਵਿਚ ਇਹ ਸਮਰੱਥਾ ਕਿਸੇ ਬੰਦੇ ਵਿਚ ਵੀ ਨਹੀਂ, ਨਾ ਹੀ ਕਿਸੇ ਉੱਤਮ ਅਰਥਾਤ ਮਹਾਂਪੁਰਸ਼ ਜਾਂ ਦੇਵੀ-ਦੇਵਤੇ ਵਿਚ ਹੈ ਅਤੇ ਨਾ ਹੀ ਕਿਸੇ ਨੀਚ ਅਰਥਾਤ ਦੁਰ-ਆਤਮਾ ਜਾਂ ਦੈਂਤ ਵਿਚ ਹੈ।

---

1. ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥
   ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥ *(ਸੂਹੀ ਮ: ੧, ਪੰਨਾ 729)*

***ਵਿਆਖਿਆ :*** ਇਹ ਪਉੜੀ ਕਿਸੇ ਵਿਆਖਿਆ ਦੀ ਮੁਥਾਜ ਨਹੀਂ। ਇਸ ਪਉੜੀ ਵਿਚ ਕਥਨ ਕੀਤੀਆਂ ਕਈ ਗੱਲਾਂ ਤਾਂ ਸਾਡੀਆਂ ਨਿੱਜੀ ਅਜ਼ਮਾਈਆਂ ਹੋਈਆਂ ਹਨ ਅਤੇ ਕਈਆਂ ਸੰਬੰਧੀ ਅਸੀਂ ਨਿੱਤ ਪੜ੍ਹਦੇ-ਸੁਣਦੇ ਰਹਿੰਦੇ ਹਾਂ। ਕੌਣ ਨਹੀਂ ਜਾਣਦਾ ਕਿ ਕਈ ਵਾਰ ਕਿਸੇ ਵਿਅਕਤੀ ਦੇ ਨਾਮ ਜਾਂ ਕਿਸੇ ਕੰਮ ਨੂੰ ਯਾਦ ਕਰਨ ਦੀ ਬੜੀ ਕੋਸ਼ਿਸ਼ ਕਰਦੇ ਹਾਂ, ਪਰ ਉਹ ਸਾਡੇ ਚਿੱਤ ਵਿਚ ਹੀ ਨਹੀਂ ਆਉਂਦਾ ਅਤੇ ਕਈ ਵਾਰ ਅਸੀਂ ਕਿਸੇ ਖ਼ਿਆਲ ਨੂੰ ਭੁੱਲਣ ਲਈ ਕਿਸੇ ਇਕਾਂਤ ਸਥਾਨ ਉਪਰ ਚੁੱਪ ਧਾਰ ਕੇ ਬੈਠਣ ਦਾ ਤਥਾ ਬਿਰਤੀ ਨੂੰ, ਕਿਸੇ ਹੋਰ ਪਾਸੇ ਲਗਾਣ ਦਾ ਯਤਨ ਕਰਦੇ ਹਾਂ, ਪਰ ਸਾਡੇ ਮਨ ਵਿੱਚੋਂ ਉਹ ਵਿਚਾਰ ਜਾਣ ਦਾ ਨਾਂ ਹੀ ਨਹੀਂ ਲੈਂਦਾ। ਸਾਡੇ ਲੱਖ ਯਤਨ ਕਰਨ 'ਤੇ ਸਾਡਾ ਮਨ ਚੁੱਪ ਨਹੀਂ ਕਰਦਾ। ਸਾਡੀ ਬਿਰਤੀ ਉਸ ਤੋਂ ਨਹੀਂ ਹਟਦੀ।

ਅਸੀਂ ਕਈ ਵਾਰ ਲੰਮੇ ਚੌੜੇ ਪ੍ਰੋਗਰਾਮ ਬਣਾਂਦੇ ਹਾਂ, ਪਰ ਕੋਈ ਨਾ ਕੋਈ ਅਜਿਹੀ ਘਟਨਾ ਆ ਵਾਪਰਦੀ ਹੈ ਕਿ ਸਾਡੀ ਮਨ ਦੀ ਮਨ ਵਿਚ ਹੀ ਰਹਿ ਜਾਂਦੀ ਹੈ। ਨਹੀਂ ਨਹੀਂ, ਸਗੋਂ ਕਈ ਵਾਰੀ ਅਜਿਹੀ ਗੱਲ ਹੋ ਜਾਂਦੀ ਹੈ, ਜੋ ਸਾਡੇ ਚਿੱਤ ਚੇਤੇ ਵੀ ਨਹੀਂ ਹੁੰਦੀ। ਹੱਸਦੇ, ਖੇਡਦੇ, ਤੁਰਦੇ, ਫਿਰਦੇ, ਗੱਲਾਂ ਕਰਦੇ, ਤਥਾ ਤਰ੍ਹਾਂ ਤਰ੍ਹਾਂ ਦੇ ਕੇਲ ਕਰਦੇ ਬੰਦੇ ਨੂੰ ਅਚਿੰਤੇ ਕਿਸੇ ਬਿਮਾਰੀ ਜਾਂ ਘਟਨਾ ਦਾ ਸ਼ਿਕਾਰ ਹੋਣ ਦੀਆਂ ਖ਼ਬਰਾਂ[1] ਅਕਸਰ ਸੁਣਨ ਵਿਚ ਆਉਂਦੀਆਂ ਹਨ।

ਕੌਣ ਨਹੀਂ ਜਾਣਦਾ ਕਿ ਕੋਈ ਮੰਗਤਾ, ਕਿਸੇ ਦਾਤੇ ਕੋਲੋਂ ਜ਼ੋਰ ਨਾਲ ਕੁਝ ਨਹੀਂ ਮੰਗ ਸਕਦਾ, ਉਹ ਜੇ ਕੁਝ ਲੈਣਾ ਚਾਹੁੰਦਾ ਹੈ ਤਾਂ ਉਸ ਨੂੰ ਤਰਲਾ ਹੀ ਕਰਨਾ ਪਵੇਗਾ। ਨਹੀਂ ਨਹੀਂ, ਇਕ ਦਾਤਾ ਵੀ ਕਿਸੇ ਨੂੰ ਜ਼ੋਰ ਨਾਲ ਦੇਣਾ ਚਾਹਵੇ ਤਾਂ ਕੁਝ ਨਹੀਂ ਦੇ ਸਕਦਾ। ਇਤਿਹਾਸ ਦੇ ਪੰਨੇ ਦੱਸਦੇ ਹਨ ਕਿ ਜਾਬਰਾਂ ਨੇ ਸੱਚ ਤੋਂ ਕੁਰਬਾਨ ਹੋਣ ਵਾਲਿਆਂ ਨੂੰ ਤਰ੍ਹਾਂ ਤਰ੍ਹਾਂ ਦੇ ਲਾਲਚ ਦੇਣ ਲਈ ਅੱਡੀ ਤੋਂ ਚੋਟੀ ਤਕ ਜ਼ੋਰ ਲਗਾਇਆ, ਪਰ ਉਹ ਕਾਮਯਾਬ ਨਾ ਹੋਏ।

ਗੱਲ ਕੀ, ਇਸ ਬੰਦੇ ਦੇ ਵੱਸ ਵਿਚ ਕੁਝ ਵੀ ਨਹੀਂ। ਇਹ ਬੰਦਾ ਜਿਸ ਧਨ ਦਾ, ਜਿਸ ਅਕਲ ਦਾ, ਜਿਸ ਬਲ ਦਾ ਮਾਨ ਕਰਦਾ ਹੈ, ਉਹ ਵੀ ਇਸ ਦੇ ਹੱਥ ਨਹੀਂ।[2] ਪਤਾ ਨਹੀਂ, ਕਦੋਂ ਇਕ ਚੰਗਿਆੜੀ ਨੇ ਸਾਰੇ ਧਨ ਨੂੰ ਸੁਆਹ ਕਰ ਦੇਣਾ ਹੈ, ਕਦੋਂ ਦਿਮਾਗ਼ ਦੇ ਇਕ ਪੁਰਜ਼ੇ ਦੇ ਢਿੱਲਾ ਹੋ ਜਾਣ ਨਾਲ, ਸਾਰੀ ਅਕਲ ਮਾਰੀ ਜਾਣੀ ਹੈ ਅਤੇ ਕਦੋਂ ਕਿਸੇ ਬੀਮਾਰੀ ਨੇ ਇਸ ਦਾ ਸਾਰਾ ਬਲ ਨਸ਼ਟ ਕਰ ਦੇਣਾ ਹੈ। ਜੇਕਰ ਇਸ ਦਾ ਬਲ ਇਸ ਦੇ ਹੱਥ ਹੁੰਦਾ ਤਾਂ ਇਹ ਦੁਨੀਆ ਦਾ ਸਭ ਕੁਝ ਲੈ ਲੈਂਦਾ। ਇਹ ਬੰਦਾ ਸੰਸਾਰ ਦੇ ਸਭ ਪਦਾਰਥ ਵੀ ਭੋਗ ਲੈਂਦਾ।[3] ਉਹ ਵਿਸ਼ੇ-ਵਿਕਾਰ ਵੀ ਕਰ ਲੈਂਦਾ ਅਤੇ

---

1. ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ॥ ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥ ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥ ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥ *(ਸਲੋਕ ਫਰੀਦ ਜੀ, ਪੰਨਾ 1383)*
2. ਇਸ ਕਾ ਬਲੁ ਨਾਹੀ ਇਸੁ ਹਾਥ॥ ਕਰਨ ਕਰਾਵਨ ਸਰਬ ਕੋ ਨਾਥ॥ *(ਗਉੜੀ ਸੁਖਮਨੀ ਮ: ੫, ਪੰਨਾ 277)*
3. ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ॥ *(ਗਉੜੀ ਸੁਖਮਨੀ ਮ: ੫, ਪੰਨਾ 277)*

ਫਿਰ ਆਪਣੇ ਜ਼ੋਰ ਦਾ ਸਦਕਾ ਜਦ ਚਾਹੁੰਦਾ, ਇਹਨ੍ਹਾਂ ਵਿਕਾਰਾਂ ਤੋਂ, ਇਹਨਾਂ ਬੰਧਨਾਂ ਤੋਂ ਛੁਟਕਾਰਾ ਵੀ ਪਾ ਲੈਂਦਾ।

ਪਰ ਅਫ਼ਸੋਸ! ਇਹ ਮਾਟੀ ਕਾ ਪੁਤਰਾ, ਸਭ ਕੁਝ ਜਾਣਦਾ-ਬੁੱਝਦਾ ਵੀ, ਤਰ੍ਹਾਂ ਤਰ੍ਹਾਂ ਦੇ ਨਾਚ ਕਰਦਾ ਤਥਾ ਰੰਗ-ਤਮਾਸ਼ਿਆਂ ਮਗਰ ਦੌੜਦਾ ਫਿਰਦਾ ਹੈ ਅਤੇ ਜਦੋਂ ਕੋਈ ਪਦਾਰਥ ਪ੍ਰਾਪਤ ਕਰ ਲੈਂਦਾ ਹੈ ਤਾਂ ਅਹੰਕਾਰ ਵਿਚ ਆ ਜਾਂਦਾ ਹੈ ਤੇ ਕਹਿੰਦਾ ਹੈ, 'ਇਹ ਸਭ ਕੁਝ ਮੇਰੀ ਹਿੰਮਤ, ਮੇਰੀ ਅਕਲ, ਮੇਰੀ ਦੂਰ-ਅੰਦੇਸ਼ੀ ਦਾ ਸਦਕਾ ਹੈ।' ਪਰ ਜਦੋਂ ਉਹ ਪਦਾਰਥ ਖੁੱਸ ਜਾਵੇ ਤਾਂ ਰੋਣ ਲੱਗ ਪੈਂਦਾ ਹੈ ਤੇ ਪ੍ਰਭੂ ਨੂੰ ਕੋਸਦਾ ਹੈ।[1]

ਦੇਸ ਵਿਚ ਫ਼ਸਲ ਚੰਗੀ ਹੋਣ ਉਪਰ ਜ਼ਿਮੀਂਦਾਰ ਅਤੇ ਕਾਮਿਆਂ ਨੂੰ ਸ਼ਾਬਾਸ਼ ਦਿੱਤੀ ਜਾਂਦੀ ਹੈ, ਖੇਤੀਬਾੜੀ ਦੇ ਵਿਦਵਾਨਾਂ ਦੀ ਸ਼ਲਾਘਾ ਕੀਤੀ ਜਾਂਦੀ ਹੈ, ਬਿਜਲੀ ਵਿਭਾਗ ਤੇ ਖਾਦ ਤਿਆਰ ਕਰਨ ਵਾਲਿਆਂ ਦਾ ਧੰਨਵਾਦ ਕੀਤਾ ਜਾਂਦਾ ਹੈ, ਪਰ ਜਿਸ ਨਿਰੰਕਾਰ ਨੇ, ਸਮੇਂ ਸਿਰ ਬਾਰਸ਼ ਪਾ ਕੇ, ਸੂਰਜ ਦੀ ਗਰਮੀ ਦੇ ਕੇ ਅਨਾਜ ਪੈਦਾ ਕੀਤਾ ਹੈ, ਜਿਸ ਨੇ ਸਭ ਨੂੰ ਬਲ ਤੇ ਬੁੱਧੀ ਬਖ਼ਸ਼ੀ ਹੈ, ਉਸ ਦਾ ਚੇਤਾ ਹੀ ਨਹੀਂ ਆਉਂਦਾ। ਹਾਂ, ਜਦ ਵਰਖਾ ਵੱਧ-ਘੱਟ ਹੋਣ ਨਾਲ ਤਥਾ ਹਨੇਰੀ, ਝੱਖੜ ਨਾਲ ਤਬਾਹੀ ਹੋ ਜਾਵੇ ਤਾਂ ਉਸ ਨੂੰ ਬਦਨਾਮੀ ਜ਼ਰੂਰ ਮਿਲਦੀ ਹੈ।

ਜਪੁ ਜੀ ਸਾਹਿਬ ਦੀ ਦੂਸਰੀ ਪਉੜੀ ਤਥਾ ਇਸ ਹੱਥਲੀ ਪਉੜੀ ਨੂੰ ਜਦ ਆਹਮੋ-ਸਾਹਮਣੇ ਰੱਖ ਕੇ ਵੇਖਿਆ ਜਾਵੇ ਤਾਂ ਦੋਹਾਂ ਵਿਚ ਸਿਵਾਏ ਸ਼ਬਦਾਂ ਦੀ ਅਦਲਾ-ਬਦਲੀ ਦੇ ਕੋਈ ਫ਼ਰਕ ਨਹੀਂ ਭਾਸਦਾ। ਜਿਥੇ ਦੂਸਰੀ ਪਉੜੀ ਵਿਚ ਇਹ ਕਿਹਾ ਗਿਆ ਹੈ ਕਿ ਸਭ ਕੁਝ ਉਸ ਅਕਾਲ ਪੁਰਖ ਦੇ ਹੁਕਮ ਵਿਚ ਹੋ ਰਿਹਾ ਹੈ, ਇਥੇ ਉਸੇ ਗੱਲ ਨੂੰ ਦੂਸਰੇ ਢੰਗ ਨਾਲ ਪ੍ਰਗਟ ਕੀਤਾ ਗਿਆ ਹੈ ਕਿ ਮਨੁੱਖ ਦੇ ਵੱਸ ਕੁਝ ਨਹੀਂ। ਸਵਾਲ ਪੈਦਾ ਹੁੰਦਾ ਹੈ ਕਿ ਉਸ ਖ਼ਿਆਲ ਨੂੰ ਦੂਸਰੀ ਵਾਰੀ ਕਿਉਂ ਦੁਹਰਾਇਆ ਗਿਆ ਹੈ? ਗੱਲ ਇਹ ਹੈ ਕਿ ਦੂਸਰੀ ਪਉੜੀ ਦਾ ਸ੍ਰੋਤਾ ਅਗਿਆਨੀ ਸੀ, ਉਹ ਅਗਿਆਨਤਾ ਵੱਸ ਆਪਣੇ ਆਪ ਨੂੰ ਹਰ ਗੱਲ ਦਾ ਕਰਤਾ-ਹਰਤਾ ਸਮਝਦਾ ਸੀ। ਉਥੇ ਸ੍ਰੀ ਗੁਰੂ ਸਾਹਿਬ ਉਸ ਦੀ ਅਗਿਆਨਤਾ ਨੂੰ ਦੂਰ ਕਰਨ ਲਈ ਕਹਿ ਰਹੇ ਹਨ ਕਿ ਸਭ ਕੁਝ ਉਸੇ ਪ੍ਰਭੂ ਦੇ ਹੁਕਮ ਵਿਚ ਹੋ ਰਿਹਾ ਹੈ। ਪਰ ਇਥੇ ਇਸ ਪਉੜੀ ਦਾ ਸ੍ਰੋਤਾ ਜੀਭ ਦੁਆਰਾ ਲੱਖਾਂ ਵਾਰ ਉਸ ਮਾਲਕ ਦੀ ਸਿਫ਼ਤਿ-ਸਾਲਾਹ ਕਰਦਾ ਕਰਦਾ, ਮਾਲਕ ਦੇ ਮਹਿਲਾਂ ਦੀਆਂ ਪੌੜੀਆਂ ਚੜ੍ਹਦਾ ਚੜ੍ਹਦਾ ਪ੍ਰਭੂ ਦੇ ਦਰ ਜਾ ਪਹੁੰਚਾ ਹੈ। ਇਸ ਉੱਚੀ ਥਾਂ ਉਪਰ ਪਹੁੰਚ ਕੇ ਡਰ ਹੈ ਕਿ ਉਸ ਵਿਚ ਇਹ ਅਹੰਕਾਰ ਨਾ ਆ ਜਾਵੇ ਕਿ ਉਹ ਇਸ ਉੱਚ ਸਥਾਨ ਉੱਤੇ ਆਪਣੀ ਹਿੰਮਤ ਨਾਲ ਆਇਆ ਹੈ। ਗੁਰੂ ਸਾਹਿਬਾਂ ਨੇ ਪਿਛਲੀ ਪਉੜੀ ਵਿਚ ਫ਼ੁਰਮਾਇਆ ਸੀ "ਨਾਨਕ ਨਦਰੀ ਪਾਈਐ", ਸੋ ਉਸੇ 'ਨਦਰੀ' ਸ਼ਬਦ ਨੂੰ ਸਮਝਾਣ ਲਈ ਇਹ ਪਉੜੀ ਉਚਰਦੇ ਹੋਏ ਸਮਝਾ ਰਹੇ ਹਨ ਕਿ ਹੇ ਭਾਈ!

---

1. ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥ ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥ ਮਾਇਆ ਗਈ ਤਬ ਰੋਵਨੁ ਲਗਤੁ ਹੈ॥
*(ਆਸਾ ਰਵਿਦਾਸ ਜੀਉ, ਪੰਨਾ 487)*

ਇਹ ਜੋ ਤੂੰ ਪ੍ਰਭੂ ਚਰਨਾਂ ਵਿਚ ਸੁਰਤਿ ਜੋੜੀ ਹੈ, ਤਥਾ ਗਿਆਨ ਦੇ ਵਿਚਾਰ ਸੁਣੇ ਹਨ, ਤਥਾ ਇਸ ਜੁਗਤੀ ਨਾਲ ਸੰਸਾਰ ਦੇ ਬੰਧਨਾਂ ਤੋਂ ਛੁਟਕਾਰਾ ਪਾਇਆ ਹੈ, ਇਹ ਤੇਰੀ ਹਿੰਮਤ ਦੇ ਕਾਰਨ ਨਹੀਂ। ਹੇ ਭਾਈ! "ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥ ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥"[1] ਇਹ ਸਭ ਉਸ ਪ੍ਰਭੂ ਦੀ ਕ੍ਰਿਪਾ ਦਾ ਸਦਕਾ ਹੈ। ਉਸ ਦੀ ਮਿਹਰ ਨਾਲ ਹੀ ਤੂੰ ਇਸ ਉੱਤਮ ਅਵਸਥਾ 'ਤੇ ਪਹੁੰਚਿਆ ਹੈਂ, ਸੋ ਉਸ ਦਾ ਧੰਨਵਾਦ ਕਰ।

## ਪਉੜੀ ਚੌਂਤੀਵੀਂ

**1. ਰਾਤੀ ਰੁਤੀ ਥਿਤੀ ਵਾਰ॥ ਪਵਣ ਪਾਣੀ ਅਗਨੀ ਪਾਤਾਲ॥**
**2. ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥**
**3. ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥ ਤਿਨ ਕੇ ਨਾਮ ਅਨੇਕ ਅਨੰਤ॥**
**4. ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥**
**5. ਤਿਥੈ ਸੋਹਨਿ ਪੰਚ ਪਰਵਾਣੁ॥ ਨਦਰੀ ਕਰਮਿ ਪਵੈ ਨੀਸਾਣੁ॥**
**6. ਕਚ ਪਕਾਈ ਓਥੈ ਪਾਇ॥ ਨਾਨਕ ਗਇਆ ਜਾਪੈ ਜਾਇ॥੩੪॥**

***ਪਦ ਅਰਥ :*** ਰਾਤੀ—ਰਾਤਾਂ। ਰੁਤੀ—ਰੁੱਤਾਂ। ਥਿਤੀ—ਥਿੱਤਾਂ। ਪਵਣ—ਹਵਾ। ਪਾਤਾਲ—ਆਕਾਸ ਤਥਾ ਪਾਤਾਲ (ਪੁਲਾੜ)। ਤਿਸੁ—ਇਹਨਾਂ ਸਾਰਿਆਂ ਦੇ ਇਕੱਠ ਵਿਚ। ਥਾਪਿ ਰਖੀ—ਥਾਪ ਕੇ ਰੱਖ ਦਿੱਤੀ। ਜੁਗਤਿ—ਰਹਿਣ-ਸਹਿਣ ਦੀ ਜੁਗਤੀ। ਕਰਮੀ ਕਰਮੀ—ਕਰਮਾਂ ਅਨੁਸਾਰ। ਤਿਥੈ—ਓਥੇ ਪ੍ਰਭੂ ਦੇ ਦਰਬਾਰ ਵਿਚ। ਸੋਹਨਿ—ਸੋਭਾ ਦੇ ਰਹੇ ਹਨ। ਕਰਮਿ—ਬਖ਼ਸ਼ਿਸ਼ ਨਾਲ। ਪਵੈ ਨੀਸਾਣੁ—ਨਿਸ਼ਾਨ ਪੈ ਜਾਂਦਾ ਹੈ। ਕਚ—ਕਚਿਆਈ, ਬੁਰਿਆਈ। ਪਕਾਈ—ਪਕਿਆਈ, ਚੰਗਿਆਈ। ਪਾਇ—ਪਾਈ ਜਾਂਦੀ ਹੈ, ਪਤਾ ਲੱਗਦਾ ਹੈ। ਜਾਪੈ ਜਾਇ—ਜਾਣਿਆ ਜਾਂਦਾ ਹੈ।

***ਪੂਰਨ ਅਰਥ :*** 1-2. ਹੇ ਸੱਜਣਾ! ਉਸ ਅਕਾਲ ਪੁਰਖ ਨੇ ਰਾਤਾਂ, ਰੁੱਤਾਂ, ਥਿੱਤਾਂ ਅਤੇ ਵਾਰ ਰਚ ਕੇ ਅਰਥਾਤ ਸੂਰਜ ਜਿਸ ਤੋਂ ਦਿਨ ਰਾਤ ਤੇ ਰੁੱਤਾਂ ਬਣਦੀਆਂ ਹਨ, ਤਥਾ ਚੰਦਰਮਾ ਜਿਸ ਤੋਂ ਥਿੱਤਾਂ ਦਾ ਹਿਸਾਬ ਗਿਣਿਆ ਜਾਂਦਾ ਹੈ ਅਤੇ ਗ੍ਰਹਿ ਜਿਨ੍ਹਾਂ ਦੇ ਨਾਮ 'ਤੇ ਵਾਰ ਬਣੇ ਹੋਏ ਹਨ, ਬਣਾ ਕੇ, ਫਿਰ ਹਵਾ, ਪਾਣੀ, ਅਗਨੀ ਅਤੇ ਆਕਾਸ਼, ਪਾਤਾਲ ਦਾ ਪੁਲਾੜ ਸਾਜਿਆ, ਫਿਰ ਸਾਰੇ ਪ੍ਰਬੰਧ ਵਿਚ ਧਰਤੀ ਨੂੰ ਧਰਮ ਕਮਾਉਣ ਦਾ ਸਥਾਨ ਬਣਾ ਕੇ ਸਥਾਪਨ ਕਰ ਦਿੱਤਾ ਹੈ।

3. ਇਸ ਧਰਤੀ ਉਪਰ ਕਈ ਤਰ੍ਹਾਂ ਦੇ, ਕਈ ਰੰਗਾਂ ਦੇ ਜੀਵ ਹਨ, ਜਿਨ੍ਹਾਂ ਦੇ ਨਾਵਾਂ ਤਥਾ ਗਿਣਤੀ ਦਾ ਕੋਈ ਅੰਤ ਨਹੀਂ। ਇਹਨਾਂ ਸਭ ਜੀਵਾਂ ਦੇ ਰਹਿਣ-ਸਹਿਣ, ਖਾਣ-ਪੀਣ ਦੀ ਜੁਗਤੀ ਵੀ ਅਲੱਗ ਅਲੱਗ ਹੈ ਅਰਥਾਤ ਉਸ ਨਿਰੰਕਾਰ ਨੇ ਇਹਨਾਂ ਜੀਵਾਂ ਦੇ ਰੂਪ ਰੰਗ ਹੀ ਵੱਖ-ਵੱਖ ਨਹੀਂ ਬਣਾਏ, ਸਗੋਂ ਉਹਨਾਂ

---

1. ਸਲੋਕ ਫਰੀਦ ਜੀ, ਪੰਨਾ 1378.

ਦੇ ਸੁਭਾਅ ਵੀ ਅੱਡ ਅੱਡ ਹਨ ਅਤੇ ਉਹਨਾਂ ਦੇ ਜੀਵਨ ਦੀਆਂ ਜੁਗਤੀਆਂ ਵੀ ਭਿੰਨ-ਭਿੰਨ ਹਨ। (ਕੋਈ ਮਾਸਾਹਾਰੀ ਹੈ, ਕੋਈ ਘਾਹ ਖਾਂਦਾ ਹੈ, ਕੋਈ ਪਾਣੀ ਵਿਚ ਰਹਿੰਦਾ ਹੈ, ਕੋਈ ਧਰਤੀ ਉਪਰ ਚੱਲਦਾ ਹੈ ਤੇ ਕੋਈ ਆਕਾਸ਼ ਵਿਚ ਉਡਾਰੀਆਂ ਮਾਰਦਾ ਹੈ।)

4. ਇਹਨਾਂ ਸਭ ਜੀਵਾਂ ਦੇ ਕਰਮਾਂ ਦਾ ਬਾਕਾਇਦਾ ਹਿਸਾਬ ਰੱਖਿਆ ਜਾਂਦਾ ਹੈ (ਬਿਲਕੁਲ ਉਸੇ ਤਰ੍ਹਾਂ ਜਿਵੇਂ ਇਕ ਫ਼ੈਕਟਰੀ ਵਿਚ, ਕੰਮ ਕਰ ਰਹੇ ਹਰ ਇਕ ਬੰਦੇ ਦੇ ਕੰਮ ਦਾ ਹਿਸਾਬ-ਕਿਤਾਬ ਰੱਖਿਆ ਜਾਂਦਾ ਹੈ) ਅਤੇ ਉਸ ਹਿਸਾਬ ਨੂੰ ਸੱਚੇ ਵਾਹਿਗੁਰੂ ਦੇ ਸੱਚੇ ਦਰਬਾਰ ਵਿਚ ਵਿਚਾਰਿਆ ਜਾਂਦਾ ਹੈ (ਅਰਥਾਤ ਖੋਟੇ ਖਰੇ ਦੀ ਪਰਖ ਕੀਤੀ ਜਾਂਦੀ ਹੈ।[1]

5. ਜਿਨ੍ਹਾਂ ਦੇ ਕੰਮ ਪ੍ਰਵਾਨ ਹੋ ਰਹੇ ਹਨ, ਉਹਨਾਂ ਦੇ ਮਸਤਕ ਉਪਰ ਵਾਹਿਗੁਰੂ ਦੀ ਮਿਹਰ ਦਾ ਨਿਸ਼ਾਨ ਚਮਕ ਪੈਂਦਾ ਹੈ, ਉਹ ਪ੍ਰਭੂ ਦੇ ਦਰਬਾਰ ਵਿਚ ਪੰਚ ਅਰਥਾਤ ਮੁਖੀਏ ਬਣ ਕੇ ਸ਼ੋਭਦੇ ਹਨ। (ਬਿਲਕੁਲ ਉਸੇ ਤਰ੍ਹਾਂ ਜਿਵੇਂ ਫ਼ੌਜ ਵਿਚ ਜਿਹੜੇ ਸਿਪਾਹੀ ਚੰਗਾ ਕੰਮ ਕਰ ਕੇ ਦਿਖਾਲਦੇ ਹਨ, ਉਹਨਾਂ ਦੇ ਮੋਢਿਆਂ ਉਪਰ ਫੀਤੀਆਂ ਲਗਾ ਕੇ ਉਹਨਾਂ ਨੂੰ ਵੱਖ-ਵੱਖ ਅਹੁਦੇ ਦਿੱਤੇ ਜਾਂਦੇ ਹਨ)।

6. ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਭਾਈ! ਜੀਵ ਦੀ ਕਚਿਆਈ-ਪਕਿਆਈ ਦਾ ਪ੍ਰਭੂ ਦੇ ਦਰਬਾਰ ਗਇਆਂ ਹੀ ਪਤਾ ਲੱਗਦਾ ਹੈ, ਕਿਉਂ ਜੁ ਉਥੇ ਕਿਸੇ ਪ੍ਰਕਾਰ ਦਾ ਲਿਹਾਜ਼ ਨਹੀਂ।[2]

***ਵਿਆਖਿਆ :*** ਪਿਛਲੀਆਂ ਤੇਤੀ ਪਉੜੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਥੇ ਨਿਰੰਕਾਰ ਦੇ ਗੁਣਾਂ, ਤਥਾ ਉਸ ਦੀ ਦ੍ਰਿਸ਼ਟਮਾਨ ਰਚਨਾ, ਅਥਵਾ ਲੀਲ੍ਹਾ ਦਾ ਮਨੋਹਰ ਵਰਣਨ ਕੀਤਾ ਹੈ, ਉਥੇ ਨਾਮ, ਸਿਮਰਨ, ਰਜ਼ਾ ਵਿਚ ਚੱਲਣਾ, ਚੰਗੇ ਗੁਣਾਂ ਦਾ ਗ੍ਰਹਿਣ ਕਰਨਾ, ਆਦਿ ਸ਼ੁਭ ਗੱਲਾਂ ਜੋ ਪ੍ਰਭੂ ਦੀ ਪ੍ਰਾਪਤੀ ਵਿਚ ਸਹਾਈ ਹੋ ਸਕਦੀਆਂ ਹਨ, ਉਹਨਾਂ ਉਪਰ ਰੌਸ਼ਨੀ ਪਾਈ ਹੈ। ਹੁਣ ਉਹ ਇਸ ਹੱਥਲੀ ਪਉੜੀ ਵਿਚ ਤਥਾ ਅਗਲੀਆਂ ਤਿੰਨ ਪਉੜੀਆਂ ਵਿਚ ਉਹਨਾਂ ਆਤਮਿਕ ਅਵਸਥਾਵਾਂ ਦਾ ਜ਼ਿਕਰ ਕਰਦੇ ਹਨ, ਜਿਨ੍ਹਾਂ ਵਿੱਚੋਂ ਇਕ ਸਾਧਾਰਨ ਮਨੁੱਖ ਲੰਘ ਕੇ ਉਸ ਉੱਚ ਅਵਸਥਾ 'ਤੇ ਪਹੁੰਚਦਾ ਹੈ, ਜਿਥੇ ਉਸ ਨੂੰ ਸਭ ਥਾਂ ਨਿਰੰਕਾਰ ਹੀ ਨਿਰੰਕਾਰ ਦਿਖਾਈ ਦਿੰਦਾ ਹੈ।

ਪਹਿਲੀ ਅਵਸਥਾ ਦਾ ਉਹਨਾਂ ਨੇ 'ਧਰਮ ਖੰਡ' ਨਾਮ ਰੱਖਿਆ ਹੈ। ਇਸ ਧਰਮ ਖੰਡ ਦਾ ਕੇਵਲ ਇਹੋ ਧਰਮ ਹੈ ਕਿ ਮਨੁੱਖ ਨੂੰ ਦੱਸਿਆ ਜਾਵੇ ਕਿ ਉਸ ਦਾ ਕੀ ਧਰਮ ਜਾਂ ਫ਼ਰਜ਼ ਹੈ, ਅਰਥਾਤ ਉਸ ਦਾ ਇਸ ਸੰਸਾਰ ਉਪਰ ਆਉਣ ਦਾ ਕੀ ਪ੍ਰਯੋਜਨ ਹੈ।

ਇਕ ਤਿੰਨ ਚਾਰ ਸਾਲ ਦੇ ਬੱਚੇ ਨੂੰ (ਜੋ ਜਨਮ ਤੋਂ ਲੈ ਕੇ ਹੁਣ ਤਕ ਆਪਣੀ ਮਰਜ਼ੀ ਨਾਲ ਜਾਗਦਾ, ਮਰਜ਼ੀ ਨਾਲ ਸੌਂਦਾ, ਮਰਜ਼ੀ ਨਾਲ ਖਾਂਦਾ-ਪੀਂਦਾ ਤਥਾ ਖੇਡਦਾ ਰਿਹਾ ਹੈ) ਸਕੂਲੇ ਭੇਜਿਆ ਜਾਂਦਾ ਹੈ। ਉਹ ਪੰਜ-ਸੱਤ ਮਹੀਨੇ ਉਥੇ ਐਨਾ ਪੜ੍ਹਦਾ

---

1. ਖੋਟੇ ਖਰੇ ਸਭਿ ਪਰਖੀਅਨਿ ਤਿਤੁ ਸਚੇ ਕੈ ਦਰਬਾਰਾ ਰਾਮ॥ *(ਵਡਹੰਸੁ ਮ: ੩, ਪੰਨਾ 570)*
2. ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥
   ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥ *(ਵਾਰ ਆਸਾ, ਮ: ੧, ਪੰਨਾ 463)*

ਨਹੀਂ, ਜਿੰਨਾ ਉਹ ਆਪਣੇ ਇਸ ਨਵੇਂ ਮਾਹੌਲ ਨੂੰ, ਨਵੇਂ ਚੌਗਿਰਦੇ ਨੂੰ ਘੋਖਦਾ ਜਾਂ ਵੇਖਦਾ ਹੈ। ਇਥੇ ਉਸ ਨੂੰ ਸਾਰਾ ਕਾਰ-ਵਿਹਾਰ ਕਿਸੇ ਠੁੱਕ ਵਿਚ, ਕਿਸੇ ਨੇਮ ਵਿਚ ਹੁੰਦਾ ਭਾਸਦਾ ਹੈ। ਉਹ ਵੇਖਦਾ ਹੈ ਕਿ ਸਕੂਲ ਦੇ ਖੁੱਲ੍ਹਣ ਦਾ, ਵਿਚਾਲੇ ਖਾਣ-ਪੀਣ ਦਾ ਤਥਾ ਬੰਦ ਹੋਣ ਦਾ ਖ਼ਾਸ ਸਮਾਂ ਹੈ। ਹਰ ਜਮਾਤ ਲਈ ਅਲੱਗ ਅਲੱਗ ਕਮਰਾ ਹੈ, ਉਹਨਾਂ ਲਈ ਵੱਖਰਾ ਵੱਖਰਾ ਅਧਿਆਪਕ ਹੈ। ਹਰ ਕੰਮ ਲਈ ਸਮਾਂ ਤੇ ਸਥਾਨ ਨਿਯਤ ਹੈ। ਹਰ ਕੰਮ ਕਰਨ ਦੇ ਨੇਮ ਬਣੇ ਹੋਏ ਹਨ। ਸਭ ਉਹਨਾਂ ਨੇਮਾਂ ਦੀ ਪਾਲਨਾ ਕਰ ਰਹੇ ਹਨ ਅਤੇ ਆਪੋ-ਆਪਣੇ ਫ਼ਰਜ਼ ਨੂੰ ਜਾਂ ਧਰਮ ਨੂੰ ਨਿਭਾਅ ਰਹੇ ਹਨ। ਫਿਰ ਹਰ ਰੋਜ਼ ਸਭ ਦੇ ਕੰਮ ਨੂੰ ਵੇਖਿਆ ਜਾਂਦਾ ਹੈ। ਜਿਸ ਕਰਮਚਾਰੀ ਜਾਂ ਜਿਸ ਬੱਚੇ ਦਾ ਕੰਮ ਚੰਗਾ ਨਹੀਂ ਹੁੰਦਾ, ਉਸ ਨੂੰ ਝਿੜਕ ਮਿਲਦੀ ਹੈ। ਚੰਗਾ ਕੰਮ ਕਰਨ ਵਾਲੇ ਨੂੰ ਸ਼ਾਬਾਸ਼ ਦਿੱਤੀ ਜਾਂਦੀ ਹੈ ਅਤੇ ਕੁਝ ਸਮੇਂ ਬਾਅਦ ਬੱਚਿਆਂ ਦਾ ਇਮਤਿਹਾਨ ਹੁੰਦਾ ਹੈ, ਉਹਨਾਂ ਦੀ ਪਰਖ ਹੁੰਦੀ ਹੈ, ਖੋਟਿਆਂ ਨੂੰ ਖਰਿਆਂ ਨਾਲੋਂ ਅਲੱਗ ਕੀਤਾ ਜਾਂਦਾ ਹੈ। ਖਰੇ ਪ੍ਰਵਾਣ ਚੜ੍ਹਦੇ ਹਨ, ਖੋਟਿਆਂ ਨੂੰ ਪਿੱਛੇ ਛੱਡਿਆ ਜਾਂਦਾ ਹੈ। ਇਸ ਚੌਗਿਰਦੇ ਵਿਚ ਰਹਿ ਕੇ ਉਸ ਨੂੰ ਪਤਾ ਲੱਗਦਾ ਹੈ ਕਿ ਉਹ ਇਸ ਸਕੂਲ ਵਿਚ ਰੌਣਕ ਮੇਲਾ ਵੇਖਣ ਨਹੀਂ ਆਇਆ, ਉਸ ਦਾ ਵੀ ਕੋਈ ਫ਼ਰਜ਼ ਜਾਂ ਧਰਮ ਹੈ, ਉਸ ਦਾ ਵੀ ਕੋਈ ਮਨੋਰਥ ਹੈ।

ਅਸਾਂ ਸੰਸਾਰੀ ਜੀਵਾਂ ਦਾ ਵੀ ਇਸ ਬੱਚੇ ਵਾਲਾ ਹਾਲ ਹੈ, ਅਸੀਂ ਚਾਰ ਪਹਿਰ ਸੌਂ ਕੇ ਅਤੇ ਚਾਰ ਭੌਂ ਕੇ ਗੁਜ਼ਾਰ ਰਹੇ ਹਾਂ ਅਥਵਾ ਰਾਤ ਸੌਂ ਕੇ ਅਤੇ ਦਿਨ ਖਾ ਪੀ ਕੇ ਲੰਘਾ ਰਹੇ ਹਾਂ। ਕੋਈ ਮਹਾਂਪੁਰਸ਼ ਆਉਂਦਾ ਹੈ ਤੇ ਉਹ ਆ ਕੇ ਸਾਨੂੰ ਝੰਝੋੜਦਾ ਹੈ ਕਿ ਓਏ ਭੋਲਿਆ, ਜਦੋਂ ਰੱਬ ਲੇਖਾ ਮੰਗੇਗਾ ਤਾਂ ਕੀ ਜਵਾਬ ਦੇਵੇਂਗਾ।[1] ਅਥਵਾ ਕਹਿੰਦਾ ਹੈ ਕਿ ਬੇਲੀਆ, ਤੂੰ ਤਾਂ ਇਥੇ ਲਾਹਾ ਲੈਣ ਆਇਆ ਸੀ, ਕਿਹੜੇ ਭੈੜੇ ਕੰਮਾਂ ਵਿਚ ਪਿਆ ਹੋਇਆ ਹੈਂ ?[2] ਉਹ ਮਹਾਂਪੁਰਸ਼ ਸਾਨੂੰ ਪਿਆਰ ਨਾਲ ਸਮਝਾਂਦਾ ਹੈ ਕਿ ਵੇਖ ਸੂਰਜ ਹਰ ਰੋਜ਼ ਐਨ ਆਪਣੇ ਸਮੇਂ ਸਿਰ ਚੜ੍ਹਦਾ ਹੈ ਅਤੇ ਆਪਣਾ ਕੰਮ ਕਰ ਕੇ ਸਮੇਂ ਸਿਰ ਆਰਾਮ ਕਰਨ ਚਲਾ ਜਾਂਦਾ ਹੈ, ਸਾਰਾ ਸਾਲ ਆਪਣੀ ਲੱਗੀ ਡਿਊਟੀ ਅਨੁਸਾਰ ਕਦੀ ਆਪਣੀ ਤਪਸ਼ ਨੂੰ ਵਧਾ ਕੇ ਗਰਮੀਆਂ ਲਿਆ ਦਿੰਦਾ ਹੈ ਤੇ ਕਦੀ ਤਪਸ਼ ਨੂੰ ਘਟਾ ਕੇ ਸਰਦੀਆਂ। ਵੇਖ ਚੰਦ ਕਿਵੇਂ ਪੰਦਰਾਂ ਦਿਨ ਹੌਲੀ ਹੌਲੀ ਵਧਦਾ, ਪੂਰਨ ਹੋ ਜਾਂਦਾ ਹੈ ਤੇ ਫਿਰ ਹੌਲੀ ਹੌਲੀ ਘਟਦਾ, ਇਕ ਦਿਨ ਬਿਲਕੁਲ ਅਲੋਪ ਹੋ ਜਾਂਦਾ ਹੈ ਤੇ ਇਸ ਤਰ੍ਹਾਂ ਥਿੱਤਾਂ ਨੂੰ ਜਨਮ ਦੇਂਦਾ ਹੈ। ਵੇਖ ਵਾਰ ਕਿਵੇਂ ਵਾਰੋ ਵਾਰੀ ਹਰ ਹਫ਼ਤੇ ਪਿੱਛੋਂ ਆਉਂਦੇ ਜਾਂਦੇ ਹਨ। ਹੇ ਮਿੱਤਰਾ ! ਰਤਾ ਹਵਾ, ਪਾਣੀ ਅਤੇ ਅੱਗ ਵੱਲ ਵੇਖ ਕਿਵੇਂ ਆਪਣੇ ਆਪਣੇ ਧਰਮ ਨੂੰ ਨਿਭਾ ਰਹੇ ਹਨ। ਨਹੀਂ ਨਹੀਂ, ਸੰਸਾਰ ਵਿਚ ਜੋ ਤਰ੍ਹਾਂ ਤਰ੍ਹਾਂ ਦੇ ਜੀਵਨ ਹਨ, ਉਹਨਾਂ ਵੱਲ ਝਾਤੀ ਮਾਰ। ਸਭ ਜੀਵ ਉਸੇ ਢੰਗ ਨਾਲ ਆਪਣਾ ਕਾਰ-ਵਿਹਾਰ ਕਰ ਰਹੇ ਹਨ, ਉਸੇ ਢੰਗ ਨਾਲ ਆਪਣਾ ਜੀਵਨ

---

1. ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥
   ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥ *(ਸਲੋਕ ਫਰੀਦ ਜੀ, ਪੰਨਾ 1379)*
2. ਪ੍ਰਾਣੀ ਤੂੰ ਆਇਆ ਲਾਹਾ ਲੈਣਿ॥
   ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ॥ *(ਸਿਰੀਰਾਗੁ ਮ: ੫, ਪੰਨਾ 43)*

ਗੁਜ਼ਾਰ ਰਹੇ ਹਨ, ਜਿਸ ਢੰਗ ਉਪਰ ਚੱਲਣ ਲਈ ਉਸ ਅਕਾਲ ਪੁਰਖ ਨੇ ਉਹਨਾਂ ਨੂੰ ਹੁਕਮ ਕੀਤਾ ਹੈ।

ਹੇ ਸੱਜਣਾ ! ਉਹ ਸੱਚਾ ਸਾਹਿਬ ਸਭ ਨੂੰ ਵੇਖ ਰਿਹਾ ਹੈ, ਸਭ ਦੇ ਕਰਮਾਂ ਅਰਥਾਤ ਕੰਮਾਂ ਦਾ ਹਿਸਾਬ-ਕਿਤਾਬ ਰੱਖ ਰਿਹਾ ਹੈ ਅਤੇ ਇਹਨਾਂ ਕੰਮਾਂ ਨੂੰ ਵੇਖ ਕੇ ਨਿਰਣਾ ਕਰਦਾ ਹੈ ਕਿ ਚੰਗਾ ਕੌਣ ਹੈ ਤੇ ਮੰਦਾ ਕੌਣ।

ਹੇ ਭਾਈ ! ਇਹਨਾਂ ਸਭ ਜੀਵਾਂ ਵਾਂਗ ਤੇਰਾ ਵੀ ਕੋਈ ਧਰਮ ਹੈ, ਤੇਰਾ ਵੀ ਕੋਈ ਫ਼ਰਜ਼ ਹੈ, ਉੱਠ ਨੀਂਦਰ ਛੱਡ ਦੇ ਅਤੇ ਆਪਣੇ ਧਰਮ ਦੀ ਪਾਲਨਾ ਕਰ।

ਇਹ ਅਵਸਥਾ, ਜਿਸ ਅਵਸਥਾ ਵਿਚ ਇਸ ਦੀ ਅੱਖ ਖੁੱਲ੍ਹਦੀ ਹੈ, ਇਸ ਨੂੰ ਆਪਣੇ ਕਰੱਤਵ ਦੀ ਸੋਝੀ ਹੁੰਦੀ ਹੈ, ਗੁਰਮਤਿ ਵਿਚ ਧਰਮ ਖੰਡ ਅਖਵਾਂਦੀ ਹੈ।

## ਪਉੜੀ ਪੈਂਤੀਵੀਂ

1. **ਧਰਮ ਖੰਡ ਕਾ ਏਹੋ ਧਰਮੁ ॥ ਗਿਆਨ ਖੰਡ ਕਾ ਆਖਹੁ ਕਰਮੁ ॥**
2. **ਕੇਤੇ ਪਵਣ ਪਾਣੀ ਵੈਸੰਤਰ, ਕੇਤੇ ਕਾਨ ਮਹੇਸ ॥**
3. **ਕੇਤੇ ਬਰਮੇ ਘਾੜਤਿ ਘੜੀਅਹਿ, ਰੂਪ ਰੰਗ ਕੇ ਵੇਸ ॥**
4. **ਕੇਤੀਆ ਕਰਮ ਭੂਮੀ, ਮੇਰ ਕੇਤੇ, ਕੇਤੇ ਧੂ ਉਪਦੇਸ ॥**
5. **ਕੇਤੇ ਇੰਦ ਚੰਦ, ਸੂਰ ਕੇਤੇ, ਕੇਤੇ ਮੰਡਲ ਦੇਸ ॥**
6. **ਕੇਤੇ ਸਿਧ ਬੁਧ, ਨਾਥ ਕੇਤੇ, ਕੇਤੇ ਦੇਵੀ ਵੇਸ ॥**
7. **ਕੇਤੇ ਦੇਵ ਦਾਨਵ ਮੁਨਿ ਕੇਤੇ, ਕੇਤੇ ਰਤਨ ਸਮੁੰਦ ॥**
8. **ਕੇਤੀਆ ਖਾਣੀ, ਕੇਤੀਆ ਬਾਣੀ, ਕੇਤੇ ਪਾਤ ਨਰਿੰਦ ॥**
9. **ਕੇਤੀਆ ਸੁਰਤੀ, ਸੇਵਕ ਕੇਤੇ, ਨਾਨਕ, ਅੰਤੁ ਨ ਅੰਤੁ ॥੩੫॥**

***ਪਦ ਅਰਥ :*** ਧਰਮੁ—ਮਨੋਰਥ। ਆਖਹੁ—ਦੱਸੋ। ਕਰਮੁ—ਕੰਮ। ਕੇਤੇ—(ਇਹ ਪ੍ਰਸ਼ਨ ਕਰਨ ਵਾਸਤੇ ਵੀ ਵਰਤਿਆ ਜਾਂਦਾ ਹੈ ਅਤੇ ਉੱਤਰ ਵਾਸਤੇ ਵੀ) ਪ੍ਰਸ਼ਨ ਵੇਲੇ ਇਸ ਦਾ ਅਰਥ ਹੈ, 'ਕਿਤਨੇ ?' ਅਤੇ ਉੱਤਰ ਵੇਲੇ ਇਸ ਦਾ ਅਰਥ ਹੁੰਦਾ ਹੈ, 'ਕਿੰਨੇ ਹੀ' ਅਰਥਾਤ 'ਬੇਅੰਤ'। ਵੈਸੰਤਰ—ਅੱਗ। ਕਾਨ—ਕ੍ਰਿਸ਼ਨ। ਮਹੇਸ—ਸ਼ਿਵਜੀ। ਘੜੀਅਹਿ—ਘੜੇ ਜਾ ਰਹੇ ਹਨ। ਕਰਮ ਭੂਮੀ—ਕੰਮ ਕਰਨ ਦੀਆਂ ਧਰਤੀਆਂ। ਮੇਰ—ਮੇਰੂ ਪਰਬਤ। ਧੂ—ਧ੍ਰੂ ਭਗਤ। ਇੰਦ—ਇੰਦਰ। ਸੂਰ—ਸੂਰਜ। ਮੰਡਲ ਦੇਸ—ਭਵਨ। ਵੇਸ—ਪਹਿਰਾਵੇ, ਸਰੂਪ। ਦਾਨਵ—ਰਾਖ਼ਸ਼, ਦੈਂਤ। ਮੁਨਿ—ਮੁਨੀ। ਪਾਤ—ਪਾਤਿਸ਼ਾਹ। ਨਰਿੰਦ—ਰਾਜੇ। ਸੁਰਤੀ—ਸੁਰਤੀਆਂ।

***ਪੂਰਨ ਅਰਥ :*** 1. ਹੇ ਸਤਿਗੁਰੂ ਜੀ, ਧਰਮ ਖੰਡ ਦਾ ਜੋ ਕਰਤੱਵ ਹੈ, (ਧਰਮ ਦੀ ਅਰਥਾਤ ਫ਼ਰਜ਼ ਦੀ ਸੂਝ ਕਰਾਉਣੀ) ਇਹ ਤਾਂ ਮੈਂ ਸਮਝ ਲਇਆ ਹੈ, ਹੁਣ ਕ੍ਰਿਪਾ ਕਰ ਕੇ ਮੈਨੂੰ ਗਿਆਨ ਖੰਡ ਵਿਚ ਪਹੁੰਚੇ ਵਿਅਕਤੀ ਦੇ ਕਰਮ ਬਾਬਤ ਦੱਸੋ।

2. (ਸੱਜਣਾ! ਇਸ ਅਵਸਥਾ ਦੇ ਵਿਚ ਗਿਆਨ ਲਈ ਇਤਨੀ ਭੁੱਖ ਪੈਦਾ ਹੁੰਦੀ ਹੈ ਕਿ ਉਹ ਆਪਣੇ ਗੁਰੂ ਨੂੰ, ਆਪਣੇ ਤੋਂ ਵੱਡਿਆਂ ਨੂੰ ਪੁੱਛਦਾ ਹੈ।) ਹੇ ਗੁਰਦੇਵ! ਇਹ ਹਵਾ ਕਿੰਨੀ ਪ੍ਰਕਾਰ ਦੀ ਹੈ ? ਪਾਣੀ ਕਿੰਨੀ ਤਰ੍ਹਾਂ ਦਾ ਹੈ ? ਅੱਗਾਂ ਕਿੰਨੀ ਕਿਸਮ ਦੀਆਂ ਹਨ ? ਇਸ ਸੰਸਾਰ ਵਿਚ ਕ੍ਰਿਸ਼ਨ ਤੇ ਸ਼ਿਵਜੀ ਕਿੰਨੇ ਹੋਏ ਹਨ ? ਉਸ ਨਿਰੰਕਾਰ ਦੀ ਟਕਸਾਲ ਵਿਚ ਕਿੰਨੇ ਬ੍ਰਹਮਾ ਘੜੇ ਜਾ ਰਹੇ ਹਨ ? ਸੰਸਾਰੀ ਜੀਵਾਂ ਦੇ ਕਿੰਨੇ ਰੂਪ, ਰੰਗ ਅਤੇ ਵੇਸ ਹਨ ?

3. ਹੇ ਦਾਤਾਰ! ਇਹ ਕਰਮ ਕਮਾਉਣ ਵਾਲੀਆਂ ਧਰਤੀਆਂ, (ਜਿਨ੍ਹਾਂ ਨੂੰ ਤੁਸਾਂ ਧਰਮ ਕਮਾਉਣ ਦੇ ਸਕੂਲ ਕਿਹਾ ਹੈ) ਕਿੰਨੀਆਂ ਹਨ ? ਇਸ ਪ੍ਰਭੂ ਦੀ ਰਚਨਾ ਵਿਚ, ਕਿੰਨੇ ਸੁਮੇਰ ਪਰਬਤ ਹਨ ? ਕਿੰਨੇ ਧ੍ਰੂ ਭਗਤ ਹਨ ਅਤੇ ਉਹਨਾਂ ਨੂੰ ਉਪਦੇਸ਼ ਦੇਣ ਲਈ ਕਿੰਨੇ ਨਾਰਦ ਪੈਦਾ ਹੋਏ ਹਨ ? ਹੇ ਸੱਚੇ ਪਿਤਾ! ਉਸ ਪ੍ਰਭੂ ਨੇ ਕਿੰਨੇ ਜਗਤ ਰਚੇ ਹਨ, ਕਿੰਨੇ ਇੰਦਰ, ਚੰਦਰਮਾ ਅਤੇ ਕਿੰਨੇ ਸੂਰਜ ਉਪਾਏ ਹਨ ?

4. ਹੇ ਗੁਰੂ ਜੀ! ਇਸ ਸ੍ਰਿਸ਼ਟੀ 'ਤੇ ਕਿੰਨੇ ਦੇਵੀ ਦੇ ਸਰੂਪ ਹਨ ? ਹੇ ਮਹਾਰਾਜ! ਦੇਵਤੇ ਅਤੇ ਰਾਖ਼ਸ਼ ਕਿੰਨੇ ਹਨ ? ਰਿਸ਼ੀ-ਮੁਨੀ ਕਿੰਨੇ ਹਨ, ਤਥਾ ਸਮੁੰਦਰ ਕਿੰਨੇ ਹਨ, ਅਤੇ ਉਹਨਾਂ ਵਿੱਚੋਂ ਨਿਕਲੇ ਹੋਏ ਰਤਨ ਕਿੰਨੇ ਹਨ ?

5. ਹੇ ਸਤਿਗੁਰੂ! ਜੀਵਾਂ ਦੀਆਂ ਖਾਣੀਆਂ ਕਿੰਨੀਆਂ ਹਨ ? ਉਹਨਾਂ ਦੀਆਂ ਬੋਲੀਆਂ ਕਿੰਨੀਆਂ ਹਨ ਅਤੇ ਕਿੰਨੇ ਪਾਤਿਸ਼ਾਹ ਤੇ ਰਾਜੇ ਹਨ ? ਹੇ ਦਾਤਾ! ਸੁਰਤੀਆਂ ਕਿੰਨੀਆਂ ਹਨ ਅਤੇ ਸੇਵਕ ਕਿੰਨੇ ਹਨ ? ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ, (ਕਿ ਜਦੋਂ ਇਸ ਗਿਆਨ ਦੇ ਚਾਹਵਾਨ ਨੂੰ ਦੱਸਿਆ ਜਾਂਦਾ ਹੈ) ਕਿ ਸੱਜਣਾ ਇਹਨਾਂ ਸਭਨਾਂ ਦਾ ਕੋਈ ਅੰਤ ਨਹੀਂ, ਤਾਂ ("ਤਿਥੈ ਨਾਦ ਬਿਨੋਦ ਕੋਡ ਅਨੰਦੁ") ਉਸ ਦੇ ਦਿਲ ਵਿਚ ਆਨੰਦ ਛਾ ਜਾਂਦਾ ਹੈ। ਉਸ ਦੇ ਦਿਲ ਵਿਚ ਸੰਗੀਤ ਦੀ ਲਹਿਰ ਦੌੜ ਜਾਂਦੀ ਹੈ।

***ਵਿਆਖਿਆ :*** ਸਕੂਲ ਵਿਚ ਦਾਖ਼ਲ ਹੋਏ ਬੱਚੇ ਨੂੰ ਜਦ ਇਹ ਪਤਾ ਲੱਗਦਾ ਹੈ ਕਿ ਉਹ ਸਕੂਲ ਵਿਚ ਗਿਆਨ ਪ੍ਰਾਪਤ ਕਰਨ ਲਈ ਦਾਖ਼ਲ ਹੋਇਆ ਹੈ ਤਾਂ ਉਹ ਸਭ ਗੱਲਾਂ ਨੂੰ ਛੱਡ ਕੇ ਆਪਣਾ ਸਾਰਾ ਸਮਾਂ ਗਿਆਨ ਨੂੰ ਹਾਸਲ ਕਰਨ ਵਿਚ ਲਗਾਉਂਦਾ ਹੈ। ਉਹ ਆਪਣੇ ਅਧਿਆਪਕ ਦੀ ਹਰ ਗੱਲ ਨੂੰ ਧਿਆਨ ਨਾਲ ਸੁਣਦਾ ਹੈ। ਉਸ ਦੀ ਹਰ ਹਰਕਤ ਨੂੰ ਧਿਆਨ ਨਾਲ ਵੇਖ਼ਦਾ ਹੈ। ਉਹ ਵਧੇਰੇ ਜਾਣਕਾਰੀ ਪ੍ਰਾਪਤ ਕਰਨ ਲਈ, ਕਿਉਂ ? ਕਿਸ ਤਰ੍ਹਾਂ ? ਕਿਥੇ ? ਆਦਿ ਦੇ ਪ੍ਰਸ਼ਨ ਪੁੱਛਦਾ ਹੈ ਅਰਥਾਤ ਪੁੱਛਦਾ ਹੈ ਕਿ ਇਹ ਚੀਜ਼ ਕਿੰਨੇ ਪ੍ਰਕਾਰ ਦੀ ਹੈ ? ਕਿਥੇ ਹੁੰਦੀ ਹੈ ? ਕਿਸ ਤਰ੍ਹਾਂ ਬਣਾਈ ਜਾਂਦੀ ਹੈ ? ਇਸ ਚੀਜ਼ ਦਾ ਕੀ ਸਵਾਦ ਹੈ ? ਇਸ ਦੇ ਵਰਤਣ ਦਾ ਕੀ ਲਾਭ ਹੈ ? ਕੀ ਨੁਕਸਾਨ ਹੈ ? ਅਰਥਾਤ ਉਸ ਦੇ ਅੰਦਰ ਗਿਆਨ ਦੀ ਇਤਨੀ ਭੁੱਖ ਪੈਦਾ ਹੁੰਦੀ ਹੈ ਕਿ "ਜਿਉ ਪਾਵਕੁ ਈਧਨਿ ਨਹੀ ਧ੍ਰਾਪੈ" ਜਿਵੇਂ ਅੱਗ ਬਾਲਣ ਦੇ ਪਾਇਆਂ ਘਟਣ ਦੀ ਥਾਂ ਵਧਦੀ ਹੈ, ਤਿਵੇਂ ਉਸ ਦੀ ਇੱਛਾ ਹੋਰ ਹੋਰ ਪ੍ਰਬਲ ਹੁੰਦੀ ਹੈ। ਉਹ ਆਪਣੇ ਦਿਮਾਗ਼ ਰੂਪੀ ਖੱਪਰ ਵਿਚ, ਜਿਥੋਂ ਕਿਥੋਂ ਵੀ ਗਿਆਨ ਦੀ ਭਿਖਿਆ ਮਿਲੇ, ਇਕੱਤਰ ਕਰਦਾ ਹੈ। ਉਸ ਦਾ ਇੱਕੋ ਤੇ ਕੇਵਲ ਇੱਕੋ ਮਨੋਰਥ ਹੁੰਦਾ ਹੈ ਕਿ

ਕਿਵੇਂ ਗਿਆਨ ਵਿਚ ਵਾਧਾ ਕੀਤਾ ਜਾਵੇ। ਉਹ ਜਿਉਂ ਜਿਉਂ ਗਿਆਨ ਹਾਸਲ ਕਰਦਾ ਹੈ, ਉਸ ਦੇ ਚਿੱਤ ਵਿਚ ਖੇੜਾ ਤੇ ਆਨੰਦ ਪੈਦਾ ਹੁੰਦਾ ਹੈ।

ਇਸੇ ਤਰ੍ਹਾਂ ਜਦ ਜੀਵ ਨੂੰ ਕਿਸੇ ਪ੍ਰਭੂ ਦੇ ਪਿਆਰੇ ਰਾਹੀਂ ਸੋਝੀ ਹੋ ਜਾਂਦੀ ਹੈ ਕਿ ਇਹ ਧਰਤੀ ਇਕ ਧਰਮਸਾਲਾ ਹੈ, ਇਹ ਧਰਮ ਦੇ ਕਮਾਵਣ ਦੀ ਥਾਂ ਜਾਂ ਫ਼ਰਜ਼ਾਂ ਨੂੰ ਸਿੱਖਣ ਦਾ ਸਕੂਲ ਹੈ ਤਾਂ ਉਸ ਦੇ ਅੰਦਰ ਸਿੱਖਣ ਦੀ ਅਭਿਲਾਸ਼ਾ ਜਾਗਦੀ ਹੈ। ਉਹ ਇਸ ਧਰਤੀ ਸੰਬੰਧੀ, ਇਸ ਉਪਰ ਛਾਏ ਹੋਏ ਪੁਲਾੜ, ਤਥਾ ਹਵਾ, ਪਾਣੀ, ਅੱਗ, ਸੂਰਜ, ਚੰਦ ਆਦਿ ਦੇਵਤਿਆਂ ਬਾਬਤ ਪੂਰਾ ਪੂਰਾ ਗਿਆਨ ਪ੍ਰਾਪਤ ਕਰਦਾ ਹੈ। ਉਹ ਬ੍ਰਹਮਾ, ਵਿਸ਼ਨੂੰ, ਮਹੇਸ਼ ਸੰਬੰਧੀ ਜਾਣਕਾਰੀ ਹਾਸਲ ਕਰਦਾ ਹੈ। ਸੰਸਾਰ ਵਿਚ ਹੋ ਚੁੱਕੇ ਕ੍ਰਿਸ਼ਨ, ਰਾਮ ਚੰਦਰ ਆਦਿ ਅਵਤਾਰਾਂ ਦੀ ਗਾਥਾ ਅਤੇ ਦਾਨੀ ਪੁਰਸ਼ਾਂ ਦੇ ਹਾਲ ਸੁਣਦਾ ਹੈ। ਸਿੱਧਾਂ, ਰਿਸ਼ੀਆਂ, ਮੁਨੀਆਂ, ਧ੍ਰੂ ਵਰਗੇ ਭਗਤਾਂ ਆਦਿ ਦੇ ਜੀਵਨ ਪੜ੍ਹਦਾ ਹੈ। ਜਿਉਂ ਜਿਉਂ ਉਹ ਪੜ੍ਹਦਾ ਜਾਂ ਸੁਣਦਾ ਹੈ, ਉਸ ਦੀ ਗਿਆਨ ਦੀ ਲਾਲਸਾ ਜਾਗਦੀ ਹੈ। ਉਹ ਆਪਣੇ ਗੁਰਦੇਵ ਪਾਸੋਂ ਪੁੱਛਦਾ ਹੈ ਕਿ ਹੇ ਗੁਰੂ ਜੀ! ਮੈਨੂੰ ਦੱਸੋ ਕਿ ਉਸ ਪ੍ਰਭੂ ਨੇ ਇਹੋ ਧਰਤੀ ਹੀ ਧਰਮ-ਕਰਮ ਨੂੰ ਸਿੱਖਣ ਦਾ ਸਕੂਲ ਬਣਾਇਆ ਹੈ ਜਾਂ ਕੋਈ ਹੋਰ ਧਰਤੀ ਵੀ ਹੈ ਅਤੇ ਜੇ ਹੈ ਤਾਂ ਉਹ ਧਰਤੀਆਂ ਕਿੰਨੀਆਂ ਹਨ? ਇਹ ਸੂਰਜ, ਚੰਦ, ਬ੍ਰਹਮਾ, ਮਹੇਸ਼, ਕ੍ਰਿਸ਼ਨ, ਰਾਮ ਆਦਿ ਕਿੰਨੇ ਹਨ? ਪਾਣੀ ਕਿੰਨੀ ਪ੍ਰਕਾਰ ਦਾ ਹੈ, ਤਥਾ ਹਵਾ ਤੇ ਅੱਗ ਕਿੰਨੀ ਭਾਂਤ ਦੇ ਹਨ? ਗੱਲ ਕੀ, ਉਹ ਆਪਣੇ ਚੌਗਿਰਦੇ ਸੰਬੰਧੀ ਤਥਾ ਪ੍ਰਭੂ ਦੀ ਰਚਨਾ ਦੇ ਸੰਬੰਧ ਵਿਚ ਪੂਰਨ ਗਿਆਨ ਪ੍ਰਾਪਤ ਕਰਨ ਲਈ ਹਰ ਤਰ੍ਹਾਂ ਦੇ ਪ੍ਰਸ਼ਨ ਪੁੱਛਣੇ ਸ਼ੁਰੂ ਕਰ ਦੇਂਦਾ ਹੈ।

ਆਪਣੇ ਗੁਰਦੇਵ ਪਾਸੋਂ ਜਿਥੇ ਉਸ ਨੂੰ ਇਹਨਾਂ ਸਭਨਾਂ ਦਾ ਉੱਤਰ ਮਿਲਦਾ ਹੈ, ਉਥੇ ਉਸ ਨੂੰ ਇਹ ਵੀ ਕਿਹਾ ਜਾਂਦਾ ਹੈ ਕਿ ਹੇ ਸੱਜਣਾ! ਇਹ ਪ੍ਰਭੂ ਦੀ ਰਚਨਾ ਇਤਨੀ ਵੱਡੀ ਹੈ ਕਿ "ਅੰਤੁ ਨ ਅੰਤੁ" ਅਨੁਸਾਰ ਜਾਣਕਾਰੀ ਪ੍ਰਾਪਤ ਕਰਦਾ ਕਰਦਾ ਬੰਦਾ ਖ਼ਤਮ ਹੋ ਜਾਂਦਾ ਹੈ, ਪਰ ਪ੍ਰਭੂ ਦੀ ਲੀਲ੍ਹਾ ਦਾ ਅੰਤ ਨਹੀਂ ਹੁੰਦਾ। ਮਾਨੋ, ਉਸ ਨੂੰ ਇਕ ਪ੍ਰਕਾਰ ਦਾ ਸੁਝਾਓ ਦਿੱਤਾ ਜਾਂਦਾ ਹੈ ਕਿ ਉਹ ਕੇਵਲ ਗਿਆਨ-ਪ੍ਰਾਪਤੀ ਵਿਚ ਹੀ ਸਮਾਂ ਨਾ ਗਵਾਵੇ, ਸਗੋਂ ਇਸ ਗਿਆਨ ਖੰਡ ਤੋਂ ਅੱਗੇ ਲੰਘ ਕੇ ਸਰਮ ਖੰਡ ਵਿਚ ਪ੍ਰਵੇਸ਼ ਕਰੇ।

## ਪਉੜੀ ਛੱਤੀਵੀਂ

1. **ਗਿਆਨ ਖੰਡ ਮਹਿ ਗਿਆਨੁ ਪਰਚੰਡੁ॥**
   **ਤਿਥੈ ਨਾਦ ਬਿਨੋਦ, ਕੋਡ ਅਨੰਦੁ॥**
2. **ਸਰਮ ਖੰਡ ਕੀ ਬਾਣੀ ਰੂਪੁ॥**
   **ਤਿਥੈ ਘਾੜਤਿ ਘੜੀਐ, ਬਹੁਤੁ ਅਨੂਪੁ॥**
3. **ਤਾ ਕੀਆ ਗਲਾ, ਕਥੀਆ ਨਾ ਜਾਹਿ॥**
   **ਜੇ ਕੋ ਕਹੈ, ਪਿਛੈ ਪਛੁਤਾਇ॥**

## 4. ਤਿਥੈ ਘੜੀਐ, ਸੁਰਤਿ ਮਤਿ ਮਨਿ ਬੁਧਿ ॥
## ਤਿਥੈ ਘੜੀਐ, ਸੁਰਾ ਸਿਧਾ ਕੀ ਸੁਧਿ ॥੩੬॥

***ਪਦ ਅਰਥ :*** ਮਹਿ—ਵਿਚ। ਪਰਚੰਡੁ—ਜ਼ੋਰਾਂ ਵਿਚ। ਨਾਦ—ਸੰਗੀਤ। ਬਿਨੋਦ—ਤਮਾਸ਼ੇ। ਕੋਡ—ਕੌਤਕ। ਸਰਮ—ਉੱਦਮ, ਮਿਹਨਤ। ਰੂਪੁ—ਸੁੰਦਰ, ਮਿੱਠੀ। ਘੜੀਐ—ਘੜੀ ਜਾਂਦੀ ਹੈ। ਅਨੂਪੁ—ਜਿਸ ਦੀ ਉਪਮਾ ਨਾ ਹੋ ਸਕੇ। ਕਥੀਆ—ਦੱਸੀਆਂ। ਕੋ—ਕੋਈ। ਪਿਛੈ—ਪਿੱਛੋਂ। ਬੁਧਿ—ਵਿਵੇਕ, ਚੰਗਾ ਮੰਦਾ ਪਛਾਨਣ ਦੀ ਸ਼ਕਤੀ। ਸੁਰਾ—(ਸੁਰਾਂ) ਦੇਵਤਿਆਂ।

***ਪੂਰਨ ਅਰਥ :*** 1. ਹੇ ਸੱਜਣਾ! ਗਿਆਨ ਅਵਸਥਾ ਵਿਚ ਮਨੁੱਖ ਵਿਚ ਗਿਆਨ ਬੜਾ ਜ਼ੋਰਾਂ ਵਿਚ ਹੁੰਦਾ ਹੈ ਅਤੇ ਇਸ ਗਿਆਨ ਦੇ ਕਾਰਨ ਬੰਦੇ ਨੂੰ ਇਉਂ ਖ਼ੁਸ਼ੀ ਪ੍ਰਤੀਤ ਹੁੰਦੀ ਹੈ, ਜਿਵੇਂ ਕੋਈ ਸੰਗੀਤ ਸੁਣ ਕੇ, ਤਥਾ ਕੌਤਕ ਜਾਂ ਲੀਲ੍ਹਾ ਅਥਵਾ ਤਮਾਸ਼ਾ ਵੇਖ ਕੇ ਹੁੰਦੀ ਹੈ।

2. ਪਰ ਇਹ ਬੰਦਾ ਜਦੋਂ ਗਿਆਨ ਅਵਸਥਾ 'ਚੋਂ ਲੰਘ ਕੇ, ਉੱਦਮ ਦੀ ਅਵਸਥਾ ਵਿਚ ਪ੍ਰਵੇਸ਼ ਕਰਦਾ ਹੈ ਤਾਂ ਉਸ ਦੀ ਬਾਣੀ ਵਿਚ ਸੁੰਦਰਤਾ ਤਥਾ ਮਿਠਾਸ ਆ ਜਾਂਦੀ ਹੈ। (ਉਸ ਦੇ ਮਨ ਵਿਚ ਸੋਹਣੇ ਸੋਹਣੇ ਵਿਚਾਰ ਉਪਜਦੇ ਹਨ, ਉਸ ਦੇ ਹੱਥ ਸੋਹਣੇ ਕੰਮ ਕਰਦੇ ਹਨ) ਉਹ ਜੋ ਵੀ ਘਾੜਤ ਘੜਦਾ ਹੈ, ਜੋ ਵੀ ਕੰਮ ਕਰਦਾ ਹੈ, ਉਹ ਸੋਹਣਾ ਹੁੰਦਾ ਹੈ, ਉਸ ਦੀ ਉਪਮਾ ਨਹੀਂ ਕੀਤੀ ਜਾ ਸਕਦੀ।

3. ਹੇ ਮਿੱਤਰ! ਉੱਦਮ ਦੀ ਅਵਸਥਾ ਉਪਰ ਅੱਪੜੇ ਮਨੁੱਖ ਦੀਆਂ ਸਿਫ਼ਤਾਂ ਨਹੀਂ ਕੀਤੀਆਂ ਜਾ ਸਕਦੀਆਂ। ਜੇ ਕੋਈ ਕਹੇ ਕਿ ਮੈਂ ਉਸ ਦੀਆਂ ਸਿਫ਼ਤਾਂ ਕਰ ਸਕਦਾ ਹਾਂ, ਤਾਂ ਉਹ ਪਿੱਛੋਂ ਪਛਤਾਉਂਦਾ ਹੈ, ਕਿਉਂਕਿ ਉਹ ਅਸਫਲ ਰਹਿੰਦਾ ਹੈ।

4. ਇਸ ਅਵਸਥਾ ਵਾਲੇ ਮਨੁੱਖ ਦੀ ਸੁਰਤਿ ਤੇ ਮਤਿ, ਘੜ ਘੜ ਕੇ ਉੱਚੀ ਤੇ ਸੁੱਚੀ ਹੋ ਜਾਂਦੀ ਹੈ। ਉਸ ਦੀ ਬੁੱਧੀ ਵੀ ਸੁਚੇਤ ਹੋ ਜਾਂਦੀ ਹੈ, ਉਸ ਨੂੰ ਚੰਗੇ-ਮੰਦੇ ਦੀ ਪਛਾਣ ਕਰਨੀ ਆ ਜਾਂਦੀ ਹੈ। ਗੱਲ ਕੀ, ਸਰਮ ਖੰਡ ਦੇ ਵਾਸੀ ਦੀ ਅਕਲ ਦੇਵਤਿਆਂ ਅਤੇ ਸਿੱਧਾਂ ਵਰਗੀ ਨਿਰਮਲ ਹੋ ਜਾਂਦੀ ਹੈ।

***ਵਿਆਖਿਆ :*** ਗਿਆਨ ਅਵਸਥਾ ਵਿਚ ਬੰਦਾ "ਸੁਣਿਐ" ਦੀਆਂ ਪਉੜੀਆਂ ਦਾ ਯਾਤਰੂ ਹੁੰਦਾ ਹੈ। ਉਹ ਕੇਵਲ ਸ੍ਰੋਤਾ ਜਾਂ ਦਰਸ਼ਕ ਹੁੰਦਾ ਹੈ। ਉਹ ਇਕ ਭਿਕਸ਼ੂ ਦੀ ਨਿਆਈਂ, ਆਪਣੇ ਗਿਆਨ-ਇੰਦਰਿਆਂ ਅਰਥਾਤ ਕੰਨਾਂ, ਅੱਖਾਂ, ਜਿਹਬਾ, ਨੱਕ ਅਤੇ ਤਵੱਚਾ ਰਾਹੀਂ ਲੋਕਾਂ ਕੋਲੋਂ ਸੁਣ ਕੇ, ਕਿਤਾਬਾਂ ਪੜ੍ਹ ਕੇ, ਤਥਾ ਆਲੇ-ਦੁਆਲੇ ਦੇ ਪਦਾਰਥਾਂ ਨੂੰ ਚੱਖ, ਸੁੰਘ ਜਾਂ ਟੋਹ ਕੇ, ਹਰ ਪ੍ਰਕਾਰ ਦੇ ਗਿਆਨ ਦੀ ਭਿਖਿਆ ਇਕੱਠੀ ਕਰਕੇ ਗਿਆਨਵਾਨ ਹੋ ਜਾਂਦਾ ਹੈ, ਪਰ ਉਸ ਦਾ ਇਹ ਸਭ ਕੰਮ ਸਵਾਰਥੀ ਹੀ ਹੁੰਦਾ ਹੈ। ਉਹ ਆਪਣੇ ਆਪ ਨੂੰ ਹੀ ਉੱਚਾ ਕਰ ਰਿਹਾ ਹੁੰਦਾ ਹੈ ਅਤੇ ਅਨੰਦ ਮਾਣ ਰਿਹਾ ਹੁੰਦਾ ਹੈ, ਪਰ ਸਰਮ ਖੰਡ ਵਿਚ ਉਹ "ਮੰਨੈ" ਦੀਆਂ ਪਉੜੀਆਂ ਉਪਰ ਜਾ ਪਹੁੰਚਦਾ ਹੈ। ਉਹ ਆਪਣੇ ਪ੍ਰਾਪਤ ਕੀਤੇ ਹੋਏ ਗਿਆਨ ਨੂੰ ਅਮਲੀ ਰੂਪ ਦੇਣ ਲਈ ਆਪਣੇ ਕਰਮ-ਇੰਦਰਿਆਂ ਅਰਥਾਤ ਹੱਥਾਂ, ਪੈਰਾਂ ਅਤੇ ਜਿਹਬਾ ਨੂੰ ਹਰਕਤ ਵਿਚ ਲਿਆਉਂਦਾ ਹੈ। ਉਹ ਜਿਹਬਾ ਦੁਆਰਾ ਸ਼ੁਭ ਬੋਲਦਾ ਹੈ, ਹੱਥਾਂ ਦੁਆਰਾ ਸ਼ੁਭ ਕਰਮ ਕਰਦਾ ਹੈ ਅਤੇ ਪੈਰਾਂ ਰਾਹੀਂ ਸ਼ੁਭ

ਮਾਰਗ ਉਪਰ ਚੱਲਦਾ ਹੈ। ਉਹ ਹੁਣ ਸਵਾਰਥੀ ਨਹੀਂ ਰਹਿੰਦਾ, ਉਹ ਹੁਣ ਕੇਵਲ 'ਲੈਣਾ' ਹੀ ਨਹੀਂ ਜਾਣਦਾ, ਸਗੋਂ 'ਦੇਣਾ' ਸ਼ੁਰੂ ਕਰ ਦੇਂਦਾ ਹੈ। ਉਹ ਇਕ ਦਾਤਾ ਅਥਵਾ ਇਕ ਉਪਕਾਰੀ ਬਣ ਜਾਂਦਾ ਹੈ। ਉਹ ਆਪਣੇ ਪ੍ਰਾਪਤ ਕੀਤੇ ਗਿਆਨ ਨੂੰ ਵੰਡਦਾ ਹੈ, ਉਸ ਗਿਆਨ ਦਾ ਸਦਕਾ ਆਪਣੇ ਆਲੇ-ਦੁਆਲੇ ਨੂੰ ਸੋਹਣਾ ਬਣਾਂਦਾ ਹੈ। ਉਹ ਇਕ ਫੁੱਲ ਵਾਂਗ ਆਪਣੀ ਪ੍ਰਾਪਤ ਕੀਤੀ ਹੋਈ ਸੁਗੰਧੀ ਨਾਲ ਸਾਰੇ ਜੱਗ ਨੂੰ ਸੁਗੰਧਿਤ ਕਰ ਦੇਂਦਾ ਹੈ।

ਬਿਲਕੁਲ ਉਸ ਵਿਦਿਆਰਥਣ ਵਾਂਗ ਜੋ ਸਕੂਲ ਵਿੱਚੋਂ ਤਰ੍ਹਾਂ ਤਰ੍ਹਾਂ ਦਾ ਗਿਆਨ ਪ੍ਰਾਪਤ ਕਰ ਕੇ, ਤਰ੍ਹਾਂ ਤਰ੍ਹਾਂ ਦੀ ਸਿੱਖਿਆ ਪ੍ਰਾਪਤ ਕਰ ਕੇ ਮਿੱਠਾ ਬੋਲਣਾ ਸਿੱਖ ਜਾਂਦੀ ਹੈ, ਤਰ੍ਹਾਂ ਤਰ੍ਹਾਂ ਦੇ ਪਕਵਾਨ ਤਿਆਰ ਕਰ ਕੇ ਸੁੰਦਰ ਸਿਲਾਈ ਕਢਾਈ ਰਾਹੀਂ ਸੁੰਦਰ ਪੁਸ਼ਾਕਾਂ ਬਣਾ ਕੇ ਆਪ ਵੀ ਸੁਖ ਮਾਣਦੀ ਹੈ ਤੇ ਘਰ ਨੂੰ ਵੀ ਸ਼ਿੰਗਾਰਨਾ ਸ਼ੁਰੂ ਕਰ ਦੇਂਦੀ ਹੈ।

ਤਥਾ ਜਿਵੇਂ ਇਕ ਵਿਦਿਆਰਥੀ, ਗੁਣਾਂ ਨੂੰ ਗ੍ਰਹਿਣ ਕਰਦਾ ਕਰਦਾ ਚੰਗਾ ਵਕਤਾ, ਬੁਲਾਰਾ ਜਾਂ ਲੈਕਚਰਾਰ (Lecturer) ਅਥਵਾ ਕਵੀ, ਨਾਵਲਕਾਰ, ਲੇਖਕ, ਇੰਜੀਨੀਅਰ, ਵਕੀਲ ਜਾਂ ਡਾਕਟਰ ਬਣਨ ਲਈ ਪ੍ਰਾਪਤ ਕੀਤੇ ਗੁਣਾਂ ਨੂੰ ਅਮਲੀ ਜਾਮਾ ਪਹਿਨਾਣਾ ਸ਼ੁਰੂ ਕਰ ਦਿੰਦਾ ਹੈ।

ਇਸੇ ਲਈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਸਰਮ ਖੰਡ ਦੇ ਪਾਂਧੀ ਦੀ, ਉੱਦਮ ਦੀ ਅਵਸਥਾ ਦੇ ਰਾਹੀ ਦੀ ਬਾਣੀ ਰੂਪਵਾਨ, ਅਰਥਤ ਮਿੱਠੀ, ਪ੍ਰੇਮ-ਮਈ ਤਥਾ ਆਨੰਦਦਾਇਕ ਅਤੇ ਨਿਮਰਤਾ ਵਾਲੀ ਹੋ ਜਾਂਦੀ ਹੈ। ਉਸ ਦੀ ਕਿਰਤ ਦੀ ਉਪਮਾ ਨਹੀਂ ਕੀਤੀ ਜਾ ਸਕਦੀ। ਉਹ ਆਪਣੇ ਸ਼ੁਭ ਵਿਚਾਰਾਂ ਦੁਆਰਾ, ਆਪਣੇ ਕੰਮਾਂ ਦੁਆਰਾ ਜੱਗ ਨੂੰ ਸੋਹਣਾ ਬਣਾ ਦੇਂਦਾ ਹੈ। ਜਿਉਂ ਜਿਉਂ ਉਹ ਨੇਕੀ ਤਥਾ ਉਪਕਾਰ ਦੇ ਕੰਮ ਕਰਦਾ ਹੈ, ਉਸ ਦੀ ਸੁਰਤਿ ਤੇ ਮਤਿ ਉੱਚੀ ਹੋ ਜਾਂਦੀ ਹੈ। ਉਸ ਦੀ ਬੁੱਧੀ ਨਿਰਮਲ ਹੋ ਜਾਂਦੀ ਹੈ, ਉਸ ਨੂੰ ਭਲੇ ਬੁਰੇ ਦੀ ਸੋਝੀ ਹੋ ਜਾਂਦੀ ਹੈ। ਗੱਲ ਕੀ, ਇਸ "ਮੰਨੈ ਦੇ ਮਾਰਗ" ਉਪਰ ਚੱਲਣ ਵਾਲੇ, ਇਸ ਸਰਮ ਖੰਡ ਦੇ ਰਾਹੀ ਦੀ ਉਸਤਤਿ ਵਰਣਨ ਤੋਂ ਬਾਹਰ ਹੈ। ਸੰਸਾਰ ਵਿਚ ਕੋਈ ਅਜਿਹਾ ਵਿਅਕਤੀ ਨਹੀਂ, ਜੋ ਉਸ ਦਾ ਵਰਣਨ ਕਰ ਸਕੇ। ਨਹੀਂ ਨਹੀਂ, ਜੋ ਅਜਿਹਾ ਯਤਨ ਕਰਦਾ ਹੈ, ਉਹ ਆਖ਼ਰ ਪਛਤਾਉਂਦਾ ਹੈ ਤੇ ਕਹਿੰਦਾ ਹੈ ਕਿ ਮੈਂ ਭੁੱਲ ਕੀਤੀ ਹੈ।

*ਨੋਟ :* ਜਪੁ ਜੀ ਸਾਹਿਬ ਦੀ ਬਾਰ੍ਹਵੀਂ ਪਉੜੀ ਦੀ ਪੰਕਤੀ "ਮੰਨੇ ਕੀ ਗਤਿ ਕਹੀ ਨ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥" ਅਤੇ ਇਸ ਹੱਥਲੀ ਪਉੜੀ ਦੀ ਪੰਕਤੀ "ਤਾ ਕੀਆ ਗਲਾ ਕਥੀਆ ਨਾ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥" ਦੱਸਦੀਆਂ ਹਨ ਕਿ ਗੁਰੂ ਜੀ 'ਮੰਨਣ' ਵਾਲੇ ਨੂੰ ਹੀ ਸਰਮ ਖੰਡ ਦਾ ਵਾਸੀ ਆਖ ਰਹੇ ਹਨ।

## ਪਉੜੀ ਸੈਂਤੀਵੀਂ

**1. ਕਰਮ ਖੰਡ ਕੀ ਬਾਣੀ ਜੋਰੁ॥ ਤਿਥੈ ਹੋਰੁ ਨ ਕੋਈ ਹੋਰੁ॥**
**2. ਤਿਥੈ ਜੋਧ ਮਹਾਬਲ ਸੂਰ ॥ ਤਿਨ ਮਹਿ ਰਾਮੁ ਰਹਿਆ ਭਰਪੂਰ॥**

**3. ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥ ਤਾ ਕੇ ਰੂਪ ਨ ਕਥਨੇ ਜਾਹਿ ॥**
**4. ਨਾ ਓਹਿ ਮਰਹਿ ਨ ਠਾਗੇ ਜਾਹਿ ॥ ਜਿਨ ਕੈ ਰਾਮੁ ਵਸੈ ਮਨ ਮਾਹਿ ॥**
**5. ਤਿਥੈ ਭਗਤ ਵਸਹਿ ਕੇ ਲੋਅ ॥ ਕਰਹਿ ਅਨੰਦੁ ਸਚਾ ਮਨਿ ਸੋਇ ॥**

***ਪਦ ਅਰਥ :*** ਕਰਮ—ਬਖ਼ਸ਼ਿਸ਼। ਜੋਧ—ਜੋਧੇ। ਮਹਾਬਲ—ਮਹਾਂਬਲੀ, ਬੜੇ ਬਲ ਵਾਲੇ। ਤਿਨ ਮਹਿ—ਉਹਨਾਂ ਵਿਚ। ਰਹਿਆ ਭਰਪੂਰ—ਰੋਮ ਰੋਮ ਵਿਚ ਵੱਸ ਰਿਹਾ ਹੈ। ਵਸਹਿ—(ਵਸਹਿਂ) ਵੱਸਦੇ ਹਨ। ਕੇ ਲੋਅ—ਕਈ ਲੋਕਾਂ ਦੇ।

***ਪੂਰਨ ਅਰਥ :*** 1. ਹੇ ਮਿੱਤਰ ! ਕਰਮ ਖੰਡ ਅਰਥਾਤ ਬਖ਼ਸ਼ਿਸ਼ ਦੇ ਖੰਡ ਦੇ ਵਾਸੀ ਦੀ ਬਾਣੀ ਵਿਚ ਆਤਮਿਕ ਬਲ ਆ ਜਾਂਦਾ ਹੈ, ਪਰ ਇਸ ਅਵਸਥਾ ਉਪਰ (ਕੇਵਲ ਉਹੀ ਬੰਦੇ ਪਹੁੰਚਦੇ ਹਨ, ਜਿਨ੍ਹਾਂ ਉਪਰ ਉਸ ਅਕਾਲ ਪੁਰਖ ਦੀ ਬਖ਼ਸ਼ਿਸ਼ ਜਾਂ ਕ੍ਰਿਪਾ ਹੋਵੇ। ਬਖ਼ਸ਼ਿਸ਼ ਬਿਨਾਂ) ਕੋਈ ਹੋਰ ਨਹੀਂ ਪਹੁੰਚ ਸਕਦਾ।

2. ਹੇ ਸੱਜਣਾ ! ਇਸ ਅਵਸਥਾ ਉਪਰ ਜੋਧੇ, ਮਹਾਂਬਲੀ ਅਥਵਾ ਸੂਰਮੇ ਹੀ ਪਹੁੰਚ ਸਕਦੇ ਹਨ (ਜਿਨ੍ਹਾਂ ਨੇ ਆਪਣੀਆਂ ਖ਼ਾਹਿਸ਼ਾਂ ਨੂੰ ਵੱਸ ਕਰ ਲਿਆ ਹੋਵੇ, ਜਿਨ੍ਹਾਂ ਨੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨੂੰ ਜਿੱਤ ਲਿਆ ਹੋਵੇ।[1] ਤਥਾ) ਜਿਨ੍ਹਾਂ ਦੇ ਰੋਮ ਰੋਮ ਵਿਚ ਰਾਮ ਵੱਸ ਰਿਹਾ ਹੋਵੇ।

3. ਹੇ ਸੱਜਣਾ ! ਜਿਨ੍ਹਾਂ ਦਾ ਮਨ ਨਿਰੰਕਾਰ ਦੀ ਉਸਤਤਿ ਵਿਚ ਜੁੜਿਆ ਹੋਵੇ, ਜਿਨ੍ਹਾਂ ਨੇ ਆਪਣੀ ਆਤਮਾ ਨੂੰ ਪਰਮਾਤਮਾ ਨਾਲ ਟਾਂਕ ਲਿਆ ਹੋਵੇ, ਉਨ੍ਹਾਂ ਮਹਾਂਪੁਰਸ਼ਾਂ ਦੇ ਰੂਪ ਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

4. ਹੇ ਮੇਰੇ ਵੀਰ ! ਜਿਨ੍ਹਾਂ ਪੁਰਸ਼ਾਂ ਦੇ ਮਨ ਤਨ ਵਿਚ ਅਕਾਲ ਪੁਰਖ ਦਾ ਵਾਸਾ ਹੋ ਜਾਂਦਾ ਹੈ, ਉਹ ਅਮਰ ਹੋ ਜਾਂਦੇ ਹਨ, ਉਹਨਾਂ ਦਾ ਜਨਮ-ਮਰਨ ਦਾ ਚੱਕਰ ਮਿਟ ਜਾਂਦਾ ਹੈ। ਉਹਨਾਂ ਨੂੰ ਫਿਰ ਮਾਇਆ ਜਾਂ ਇਸ ਦੇ ਚਾਟੜੇ ਠੱਗ ਨਹੀਂ ਸਕਦੇ।

5. ਇਸ ਬਖ਼ਸ਼ਿਸ਼ ਦੇ ਖੰਡ ਵਿਚ ਕਈ ਲੋਕਾਂ ਦੇ ਭਗਤ ਵੱਸਦੇ ਹਨ। ਜੋ ਸਦਾ ਉਸ ਸੱਚੇ ਪ੍ਰਭੂ ਨੂੰ ਮਨ ਵਿਚ ਵਸਾਈ ਰੱਖਣ ਦੇ ਕਾਰਨ, ਅਨੰਦ ਮਾਣਦੇ ਹਨ, ਅਰਥਾਤ ਸਦਾ ਖ਼ੁਸ਼ ਰਹਿੰਦੇ ਹਨ।

**6. ਸਚ ਖੰਡਿ ਵਸੈ ਨਿਰੰਕਾਰੁ ॥ ਕਰਿ ਕਰਿ ਵੇਖੈ ਨਦਰਿ ਨਿਹਾਲ ॥**
**7. ਤਿਥੈ ਖੰਡ ਮੰਡਲ ਵਰਭੰਡ ॥ ਜੇ ਕੋ ਕਥੈ ਤ ਅੰਤ ਨ ਅੰਤ ॥**
**8. ਤਿਥੈ ਲੋਅ ਲੋਅ ਆਕਾਰ ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥**
**9. ਵੇਖੈ ਵਿਗਸੈ ਕਰਿ ਵੀਚਾਰੁ ॥ ਨਾਨਕ ਕਥਨਾ ਕਰੜਾ ਸਾਰੁ ॥੩੭॥**

***ਪਦ ਅਰਥ :*** ਸਚ ਖੰਡਿ—ਸੱਚਖੰਡ ਵਿਚ। ਕਰਿ ਕਰਿ—ਰਚ ਰਚ ਕੇ। ਨਦਰਿ ਨਿਹਾਲ—ਨਿਹਾਲ ਕਰਨ ਵਾਲੀ ਨਜ਼ਰ ਨਾਲ। ਵਰਭੰਡ—ਬ੍ਰਹਿਮੰਡ। ਕੋ—ਕੋਈ।

---

1. ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥ *(ਧਨਾਸਰੀ ਮ: ੫, ਪੰਨਾ 679)*
ਅਥਵਾ :
ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥
*(ਵਾਰ ਸਿਰੀਰਾਗੁ, ਮ: ੩, ਪੰਨਾ 86)*

ਕਥੈ—ਦੱਸੇ, ਵਰਣਨ ਕਰੇ। ਲੋਅ ਲੋਅ—ਕਈ ਲੋਕ, ਕਈ ਭਵਨ। ਵਿਗਸੈ—ਖ਼ੁਸ਼ ਹੁੰਦਾ ਹੈ। ਕਰਿ ਵੀਚਾਰੁ—ਵਿਚਾਰ ਕਰ ਕੇ। ਕਥਨਾ—ਦੱਸਣਾ, ਵਰਣਨ ਕਰਨਾ। ਕਰੜਾ ਸਾਰੁ—ਲੋਹੇ ਵਾਂਙੂ ਕਰੜਾ, ਔਖਾ।

***ਪੂਰਨ ਅਰਥ :*** 6. ਸੱਚਖੰਡ ਵਿਚ (ਅਰਥਾਤ ਅਕਾਲ ਪੁਰਖ ਨਾਲ ਇਕ ਰੂਪ ਹੋਣ ਵਾਲੀ ਅਵਸਥਾ ਵਿਚ) ਪਹੁੰਚੀ ਹੋਈ ਪਵਿੱਤਰ ਆਤਮਾ ਨੂੰ ਉਹ ਨਿਰੰਕਾਰ, ਜਿਹੜਾ ਇਸ ਸੰਸਾਰ ਦੇ ਜੀਵਾਂ ਨੂੰ ਰਚ ਰਚ ਕੇ, ਉਹਨਾਂ ਨੂੰ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਦਾ ਤਥਾ ਸੰਭਾਲ ਕਰਦਾ ਹੈ, ਹਰ ਥਾਂ ਵਿਆਪਕ ਨਜ਼ਰ ਆਉਂਦਾ ਹੈ।

7. ਉਸ ਪੁਰਸ਼ ਦੀ ਦ੍ਰਿਸ਼ਟੀ ਵਿਚ ਸਾਰੇ ਖੰਡ, ਮੰਡਲ ਅਤੇ ਬ੍ਰਹਿਮੰਡ ਜੋ ਅਸੰਖਾਂ ਹੀ ਹਨ ਅਤੇ ਜਿਨ੍ਹਾਂ ਦਾ ਕਥਨ ਸ਼ਕਤੀ ਤੋਂ ਪਰ੍ਹੇ ਹੈ, ਸਭ ਉਸੇ ਅਕਾਲ ਪੁਰਖ ਦੇ ਨਿਵਾਸ ਸਥਾਨ ਨਜ਼ਰ ਆਉਂਦੇ ਹਨ ਅਰਥਾਤ ਇਸ ਪੰਜਵੀਂ ਅਵਸਥਾ ਉਪਰ ਪਹੁੰਚੀ ਹੋਈ ਜੀਵ-ਆਤਮਾ ਲਈ ਇਹ ਧਰਤੀ ਹੀ ਨਹੀਂ, ਸਗੋਂ ਸਾਰਾ ਬ੍ਰਹਿਮੰਡ ਹੀ ਅਕਾਲ ਪੁਰਖ ਦਾ ਘਰ ਨਜ਼ਰ ਆਉਂਦਾ ਹੈ।

8. ਇਸ ਅਵਸਥਾ ਉਪਰ ਪੁੱਜੇ ਜੀਵ ਨੂੰ ਬੇਅੰਤ ਭਵਨ ਅਤੇ ਆਕਾਰ ਦਿੱਸਦੇ ਹਨ ਅਤੇ ਉਹ ਵੇਖਦਾ ਹੈ ਕਿ ਹਰ ਲੋਕ ਵਿਚ ਸਭ ਜੀਵ-ਜੰਤ ਉਸ ਪ੍ਰਭੂ ਦੇ ਹੁਕਮ ਅਨੁਸਾਰ ਆਪੋ-ਆਪਣਾ ਕਾਰ-ਵਿਹਾਰ ਕਰ ਰਹੇ ਹਨ ਅਰਥਾਤ ਉਸ ਪ੍ਰਭੂ ਦੀ ਰਜ਼ਾ ਵਿਚ ਚੱਲ ਰਹੇ ਹਨ।

9. ਅਤੇ ਉਸ ਨੂੰ ਇਹ ਵੀ ਪ੍ਰਤੱਖ ਦਿੱਸਦਾ ਹੈ ਕਿ ਉਹ ਅਕਾਲ ਪੁਰਖ ਜੀਵਾਂ ਨੂੰ ਹੁਕਮ ਦੀ ਪਾਲਨਾ ਕਰਦੇ ਹੋਏ, ਵੇਖ ਵੇਖ ਕੇ ਖ਼ੁਸ਼ ਹੁੰਦਾ ਹੈ, ਤਥਾ ਉਹਨਾਂ ਦੇ ਕਰਮਾਂ ਅਨੁਸਾਰ ਉਹਨਾਂ ਦੀ ਵਿਚਾਰ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਇਸ ਪੰਜਵੀਂ ਅਵਸਥਾ ਦਾ ਵਰਣਨ ਕਰਨਾ ਬੜਾ ਹੀ ਔਖਾ ਹੈ।

***ਵਿਆਖਿਆ :*** ਆਪਣੇ ਧਰਮ ਨੂੰ ਪਛਾਣਦਾ ਹੋਇਆ (ਸ਼ਿਸ਼ ਜਾਂ ਚੇਲੇ ਦੇ ਰੂਪ ਵਿਚ) ਜੀਵ ਗਿਆਨ ਪ੍ਰਾਪਤ ਕਰ ਕੇ, ਉਸ ਨੂੰ ਅਮਲੀ ਜਾਮਾ ਦੇਣ ਲਈ ਸਰਮ ਖੰਡ ਵਿਚ ਪ੍ਰਵੇਸ਼ ਕਰਦਾ ਹੈ। ਉਹ ਸੰਸਾਰਕ ਖਿੱਚਾਂ ਤਥਾ ਰੁਕਾਵਟਾਂ ਦੀ ਪ੍ਰਵਾਹ ਨਾ ਕਰਦਾ ਹੋਇਆ ਅੱਗੇ ਵਧਦਾ ਹੈ ਅਤੇ ਜੇ ਕਿਧਰੇ ਉਸ ਵਿਚ ਹੰਕਾਰ ਨਾ ਆ ਜਾਵੇ ਤਾਂ ਉਸ ਦੀ ਘਾਲਨਾ ਥਾਇ ਪੈਂਦੀ ਹੈ। ਉਸ ਦੀ ਮਿਹਨਤ ਉਪਰ ਪ੍ਰਵਾਨਗੀ ਦੀ ਮੁਹਰ ਲਗਾਈ ਜਾਂਦੀ ਹੈ।[1] (ਜਿਵੇਂ ਕਿ ਇਕ ਵਿਦਿਆਰਥੀ ਨੂੰ ਯੂਨੀਵਰਸਿਟੀ ਵੱਲੋਂ ਡਿਗਰੀ ਪ੍ਰਦਾਨ ਕੀਤੀ ਜਾਂਦੀ ਹੈ, ਤਥਾ ਪਰਮਾਰਥ ਉਪਰ ਚੱਲਣ ਵਾਲੇ ਨੂੰ ਸਿਰੋਪਾ ਦੇ ਕੇ ਸਨਮਾਨਿਆ ਜਾਂਦਾ ਹੈ ਅਤੇ ਕਿਸੇ ਉੱਚੇ ਪਦ 'ਤੇ ਨਿਯਤ ਕੀਤਾ ਜਾਂਦਾ ਹੈ।)

ਪਰ ਇਹ ਵਡਿਆਈ, ਇਹ ਅਵਸਥਾ (ਜਿਸ ਨੂੰ ਕਰਮ ਖੰਡ ਜਾਂ ਬਖ਼ਸ਼ਿਸ਼ ਦਾ ਖੰਡ ਕਹਿਆ ਗਿਆ ਹੈ) ਗੱਲਾਂ ਬਾਤਾਂ ਨਾਲ ਨਹੀਂ ਪ੍ਰਾਪਤ ਹੋ ਜਾਂਦੀ। ਇਹ ਵਿੱਦਿਆ ਪ੍ਰਾਪਤੀ ਦਾ ਤਥਾ ਭਗਤੀ ਦਾ ਮਾਰਗ ਬੜਾ ਬਿਖਮ ਹੈ। ਇਸ ਪੰਧ ਦੇ ਰਾਹੀ ਨੂੰ ਬੜੀ ਘਾਲਨਾ ਕਰਨੀ ਪੈਂਦੀ ਹੈ, ਬੜੀ ਤਪੱਸਿਆ ਕਰਨੀ ਪੈਂਦੀ ਹੈ। ਇਸ ਅਵਸਥਾ

1. ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥ *(ਜਪੁ ਜੀ, ਪੰਨਾ 3)*

ਉਪਰ ਪਹੁੰਚਣ ਲਈ ਲੋਭ, ਮੋਹ, ਅਹੰਕਾਰ ਤੇ ਤ੍ਰਿਸ਼ਨਾ ਆਦਿ ਦਾ ਤਿਆਗ ਕਰਨਾ ਪੈਂਦਾ ਹੈ।[1] ਆਪਣੇ ਆਪ ਨੂੰ ਮੁਰਦੇ ਵਾਂਗ ਸਭ ਖ਼ਾਹਿਸ਼ਾਂ ਤੋਂ ਰਹਿਤ ਕਰਨਾ ਪੈਂਦਾ ਹੈ। ਮੁੱਲ ਖ਼ਰੀਦੇ ਗੋਲੇ ਵਾਂਗ ਭੁੱਖ, ਨੀਂਦ, ਖਾਣਾ, ਪੀਣਾ, ਹੱਸਣਾ ਆਦਿ ਛੱਡ ਕੇ ਮਾਲਕ ਜਾਂ ਗੁਰੂ ਦੀ ਮਰਜ਼ੀ ਅਨੁਸਾਰ ਕੰਮ ਕਰਨਾ ਪੈਂਦਾ ਹੈ।[2] ਜਿਹੜਾ ਵਡਭਾਗੀ ਜੀਵ ਇਸ ਅਵਸਥਾ ਉਪਰ ਪਹੁੰਚ ਜਾਂਦਾ ਹੈ, ਉਸ ਵਿਚ ਇਕ ਅਦੁੱਤੀ ਆਤਮਿਕ ਬਲ ਆ ਜਾਂਦਾ ਹੈ। ਉਸ ਦੀ ਬਾਣੀ ਕੇਵਲ ਸੁੰਦਰ ਅਤੇ ਮਿੱਠੀ ਹੀ ਨਹੀਂ ਹੁੰਦੀ, ਸਗੋਂ ਉਸ ਵਿਚ ਭਾਰੀ ਸ਼ਕਤੀ ਆ ਜਾਂਦੀ ਹੈ। ਉਸ ਦੇ ਬਚਨਾਂ ਦੀ ਬੜੀ ਕਦਰ ਹੁੰਦੀ ਹੈ। ਸਾਰੇ ਉਸ ਦੇ ਵਿਚਾਰਾਂ ਨੂੰ ਧਿਆਨ ਨਾਲ ਸੁਣਦੇ ਹਨ। ਨਹੀਂ ਨਹੀਂ, ਉਹਨਾਂ ਦੇ ਕਥਨਾਂ ਨੂੰ ਅਨਮੋਲ ਬਚਨ, ਅਨਮੋਲ ਰਤਨ ਪੁਕਾਰਿਆ ਜਾਂਦਾ ਹੈ। ਉਹਨਾਂ ਦੇ ਇਹ ਬਚਨ, ਕਮਜ਼ੋਰ ਤਥਾ ਡਾਵਾਂ ਡੋਲ ਹੋ ਰਹੇ ਬੰਦਿਆਂ ਦੇ ਮਨਾਂ ਨੂੰ ਢਾਰਸ ਦਿੰਦੇ ਹਨ, ਡਿੱਗਦਿਆਂ ਨੂੰ ਉਪਰ ਚੁੱਕਦੇ ਹਨ, ਮੁਰਦਾ ਰੂਹਾਂ ਵਿਚ ਜਾਨ ਫੂਕ ਦਿੰਦੇ ਹਨ।

ਪਰ ਜਿਹਾ ਕਿ ਉਪਰ ਦੱਸਿਆ ਹੈ ਕਿ ਇਹ ਬਿਖਮ ਪੈਂਡਾ ਤਥਾ ਔਖੀ ਘਾਟੀ ਹੈ, ਇਥੇ ਓਹੀ ਪਹੁੰਚਦੇ ਹਨ, ਜਿਨ੍ਹਾਂ ਨੇ ਪੰਜ ਜਵਾਨਾਂ ਨੂੰ ਨਿਹੱਤਾ ਕਰ ਲਿਆ ਹੋਵੇ।[3]

ਕਰਮ ਖੰਡ ਤੋਂ ਅਗਲੀ ਅਤੇ ਅੰਤਿਮ ਅਵਸਥਾ ਨੂੰ ਸੱਚਖੰਡ ਦਾ ਨਾਮ ਦਿੱਤਾ ਗਿਆ ਹੈ। ਕਰਮ ਖੰਡ ਅਤੇ ਸੱਚਖੰਡ ਦੇ ਵਾਸੀਆਂ ਵਿਚ ਵੱਡਾ ਫ਼ਰਕ ਇਹ ਹੈ ਕਿ ਕਰਮ ਖੰਡ ਦੀ ਅਵਸਥਾ ਉਪਰ ਪਹੁੰਚਿਆ ਪੁਰਸ਼ ਉਸ ਅਕਾਲ ਪੁਰਖ ਨੂੰ ਜਾਂ ਤਾਂ ਆਪਣੇ ਵਿਚ ਵੱਸਿਆ ਵੇਖਦਾ ਹੈ ਜਾਂ ਆਪਣੇ ਜਿਹੇ ਹੋਰ ਜੋਧਿਆਂ ਤਥਾ ਸੂਰਮਿਆਂ, ਭਗਤਾਂ ਜਾਂ ਪਰਉਪਕਾਰੀਆਂ ਵਿਚ ਰਮਿਆ ਤੱਕਦਾ ਹੈ, ਪਰ ਸੱਚਖੰਡ ਦੀ ਅਵਸਥਾ ਵਾਲਾ ਇਕ ਪੂਰਨ ਬ੍ਰਹਮ ਗਿਆਨੀ ਬਣ ਜਾਂਦਾ ਹੈ। ਉਸ ਨੂੰ ਹਰ ਥਾਂ ਉਹ ਨਿਰੰਕਾਰ ਹੀ ਨਿਰੰਕਾਰ ਨਜ਼ਰ ਆਉਂਦਾ ਹੈ। ਉਸ ਨੂੰ ਆਪਣੀ ਧਰਤੀ ਦੇ ਜੀਵ ਹੀ ਨਹੀਂ, ਸਗੋਂ ਸਾਰਾ ਬ੍ਰਹਿਮੰਡ, ਸਭ ਲੋਕ, ਸਭ ਆਕਾਰ ਉਸ ਪ੍ਰਭੂ ਦੇ ਹੁਕਮ ਉਪਰ ਚੱਲਦੇ ਨਜ਼ਰ ਆਉਂਦੇ ਹਨ। ਨਹੀਂ ਨਹੀਂ, ਉਸ ਨੂੰ ਉਹ ਨਿਰੰਕਾਰ, ਸਭ ਥਾਂ ਸ੍ਰਿਸ਼ਟੀ ਨੂੰ ਰਚਦਾ ਤਥਾ ਸਭਨਾਂ ਜੀਵਾਂ ਦੀ ਪ੍ਰਤਿਪਾਲਨਾ ਕਰਦਾ ਅਤੇ ਉਹਨਾਂ ਦੇ ਕਰਮਾਂ ਨੂੰ ਵੇਖਦਾ ਪ੍ਰਤੱਖ ਨਜ਼ਰ ਆਉਂਦਾ ਹੈ। ਇਸ ਅਵਸਥਾ ਉਪਰ ਪਹੁੰਚੇ ਹੋਏ ਬੰਦੇ ਲਈ ਹਿੰਦੂ, ਮੁਸਲਿਮ, ਕਾਲੇ ਗੋਰੇ, ਊਚ-ਨੀਚ, ਆਪਣੇ ਪਰਾਏ, ਦੁਸ਼ਮਣ ਸੱਜਣ, ਅਮੀਰ, ਗ਼ਰੀਬ ਦਾ ਸਭ ਵਿਤਕਰਾ ਮਿਟ ਜਾਂਦਾ ਹੈ ਤੇ ਉਹ ਕਹਿੰਦਾ ਹੈ:

**ਦੇਹਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ,**
**ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥** *(ਅਕਾਲ ਉਸਤਤ, ਪਾ: ੧੦)*

---

1. ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥ *(ਰਾਮਕਲੀ ਮ: ੩ ਅਨੰਦੁ, ਪੰਨਾ 918)*
2. ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ॥ ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ॥
ਗੋਲਾ ਮੁਲਿ ਖਰੀਦੁ ਕਾਰੇ ਜੋਵਣਾ॥ ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ॥
*(ਭਾਈ ਗੁਰਦਾਸ ਜੀ, ਵਾਰ 3, ਪਉੜੀ 18)*
3. ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ॥ *(ਸਿਰੀਰਾਗੁ ਮ: ੫, ਪੰਨਾ 74)*

# ਪਉੜੀ ਅਠੱਤੀਵੀਂ

1. **ਜਤੁ ਪਾਹਾਰਾ, ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥**
2. **ਭਉ ਖਲਾ, ਅਗਨਿ ਤਪ ਤਾਉ ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥**
3. **ਘੜੀਐ ਸਬਦੁ, ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥**
4. **ਨਾਨਕ ਨਦਰੀ ਨਦਰਿ ਨਿਹਾਲ ॥੩੮॥**

***ਪਦ ਅਰਥ :*** ਜਤੁ—ਇੰਦ੍ਰਿਆਂ ਨੂੰ ਕਾਬੂ ਵਿਚ ਰੱਖਣਾ। ਪਾਹਾਰਾ—ਸੁਨਿਆਰੇ ਦੀ ਭੱਠੀ। ਅਹਰਣਿ—ਲੋਹੇ ਦਾ ਟੁਕੜਾ, ਜਿਸ ਉਪਰ ਸੋਨੇ ਦੀ ਡਲੀ ਨੂੰ ਰੱਖ ਕੇ ਹਥੌੜੇ ਨਾਲ ਕੁੱਟਿਆ ਜਾਂਦਾ ਹੈ। ਵੇਦੁ—ਗਿਆਨ। ਹਥੀਆਰੁ—ਹਥੌੜਾ। ਭਉ—ਡਰ। ਖਲਾ—ਖੱਲਾਂ, ਧੌਂਕਣੀ, ਜਿਸ ਦੀ ਹਵਾ ਨਾਲ ਭੱਠੀ ਦੀ ਅੱਗ ਭਖਾਈ ਜਾਂਦੀ ਹੈ। ਤਪ ਤਾਉ—ਤਪੱਸਿਆ। ਭਾਂਡਾ—ਕੁਠਾਲੀ। ਭਾਉ—ਪ੍ਰੇਮ। ਤਿਤੁ—ਉਸ ਭਾਂਡੇ ਵਿਚ। ਜਿਨ ਕਉ—ਜਿਨ੍ਹਾਂ ਉਪਰ। ਨਦਰਿ—ਕ੍ਰਿਪਾ ਦ੍ਰਿਸ਼ਟੀ। ਕਰਮ—ਬਖ਼ਸ਼ਿਸ਼। ਤਿਨ ਕਾਰ—ਉਹਨਾਂ ਪੁਰਸ਼ਾਂ ਦੀ ਇਹ ਕਾਰ ਹੈ। ਨਦਰੀ—ਨਜ਼ਰ ਕਰਨ ਵਾਲਾ (ਪ੍ਰਭੂ)। ਨਿਹਾਲ—ਪ੍ਰਸੰਨ।

***ਪੂਰਨ ਅਰਥ :*** 1-2. (ਹੇ ਮਿੱਤਰ! ਇਸ ਸੱਚਖੰਡ ਦੀ ਉੱਚੀ ਅਵਸਥਾ ਉਪਰ ਪਹੁੰਚਣਾ ਬੜਾ ਕਠਿਨ ਹੈ। ਜੇ ਇਸ ਅਵਸਥਾ ਉਪਰ ਪਹੁੰਚਣਾ ਚਾਹੁੰਦਾ ਹੈਂ ਤਾਂ) ਜਤਿ ਨੂੰ ਭੱਠੀ, ਧੀਰਜ ਨੂੰ ਸੁਨਿਆਰਾ, ਅਕਲ ਨੂੰ ਅਹਿਰਣ, ਗਿਆਨ ਨੂੰ ਹਥੌੜਾ, ਡਰ ਨੂੰ ਖੱਲਾਂ, ਤਪੱਸਿਆ ਨੂੰ ਅੱਗ ਅਤੇ ਪ੍ਰੇਮ ਨੂੰ ਕੁਠਾਲੀ ਬਣਾ। ਫਿਰ ਉਸ ਵਿਚ ਨਾਮ ਰੂਪੀ ਸੋਨੇ ਨੂੰ ਢਾਲ।

3. ਹੇ ਸੱਜਣਾ! ਇਹ ਹੀ ਇਕ ਸੱਚੀ ਟਕਸਾਲ ਹੈ, ਜਿਸ ਵਿਚ ਗੁਰੂ ਦਾ ਸ਼ਬਦ ਘੜਿਆ ਜਾਂਦਾ ਹੈ। ਪਰ ਇਹ ਕਾਰ ਉਹ ਪੁਰਸ਼ ਹੀ ਕਰ ਸਕਦੇ ਹਨ, ਜਿਨ੍ਹਾਂ ਉਪਰ ਉਸ ਅਕਾਲ ਪੁਰਖ ਦੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਭਾਈ! ਉਹ ਪੁਰਸ਼ ਫਿਰ ਅਕਾਲ ਪੁਰਖ ਦੀ ਮਿਹਰ ਨਾਲ ਨਿਹਾਲ ਹੋ ਜਾਂਦੇ ਹਨ।

***ਵਿਆਖਿਆ :*** ਪਿਛਲੀ ਪਉੜੀ ਵਿਚ ਸਤਿਗੁਰੂ ਨਾਨਕ ਦੇਵ ਜੀ ਨੇ ਸੱਚਖੰਡ ਦੀ ਅਵਸਥਾ ਉਪਰ ਪਹੁੰਚੀ ਹੋਈ ਆਤਮਾ ਦਾ ਜ਼ਿਕਰ ਕਰਦੇ ਹੋਏ ਫ਼ੁਰਮਾਇਆ ਹੈ ਕਿ ਇਸ ਅਵਸਥਾ ਦਾ ਕਥਨ ਕਰਨਾ (ਸਾਰ) ਲੋਹੇ ਵਾਂਗੂ ਕਰੜਾ ਹੈ, ਅਰਥਾਤ ਜਿਵੇਂ ਲੋਹੇ ਨੂੰ ਦੰਦ ਚਿੱਥਣ ਦੇ ਅਸਮਰੱਥ ਹੁੰਦੇ ਹਨ, ਤਿਵੇਂ ਪੁੱਗੀਆਂ ਹੋਈਆਂ ਆਤਮਾਵਾਂ ਦੀ ਉਪਮਾ ਸਾਡੀ ਮਾਸ ਦੀ ਜ਼ਬਾਨ ਨਹੀਂ ਕਰ ਸਕਦੀ। ਪਰ ਫਿਰ ਵੀ ਗੁਰੂ ਸਾਹਿਬ ਸਾਨੂੰ ਉਸ ਅਵਸਥਾ ਉਪਰ ਪਹੁੰਚੀ ਮਹਾਨ ਆਤਮਾ ਦੀ ਘਾਲਨਾ ਦਾ ਕੁਝ ਅਨੁਭਵ ਕਰਾਉਣ ਲਈ ਬੜੀ ਸੁੰਦਰ ਮਿਸਾਲ ਦੇ ਰਹੇ ਹਨ। ਆਪ ਫ਼ਰਮਾਂਦੇ ਹਨ ਕਿ ਜਿਵੇਂ ਇਕ ਪਿਆਰੇ ਦੇ ਗਲੇ ਦਾ ਸ਼ਿੰਗਾਰ ਬਣਨ ਲਈ ਇਕ ਸੋਨੇ ਦੀ ਡਲੀ ਨੂੰ ਤਰ੍ਹਾਂ ਤਰ੍ਹਾਂ ਦੀਆਂ ਮੁਸੀਬਤਾਂ ਸਹਾਰਨੀਆਂ ਪੈਂਦੀਆਂ ਹਨ, ਤਿਵੇਂ ਪ੍ਰਭੂ ਦੇ ਅੰਗੀਂ ਲੱਗਣ ਲਈ, ਪ੍ਰਭੂ ਦਾ ਪਿਆਰਾ ਬਣਨ ਲਈ, ਇਕ ਜਗਿਆਸੂ ਨੂੰ ਬੜੀ ਘਾਲ ਘਾਲਣੀ ਪੈਂਦੀ ਹੈ।

ਸੋਨੇ ਦੀ ਡਲੀ ਨੂੰ ਪਹਿਲੇ ਇਕ ਸੁਨਿਆਰਾ, ਕੁਠਾਲੀ ਵਿਚ ਪਾ ਕੇ, ਭੱਖਦੇ ਕੋਲਿਆਂ ਦੇ ਵਿਚ ਰੱਖਦਾ ਹੈ, ਫਿਰ ਧੌਂਕਣੀ ਨਾਲ ਹਵਾ ਦੇ ਦੇ ਕੇ ਸੇਕ ਨੂੰ ਖ਼ੂਬ ਵਧਾਉਂਦਾ ਹੈ, ਇਥੋਂ ਤਕ ਕਿ ਸੋਨਾ ਪਿਘਲ ਕੇ ਪਾਣੀ ਰੂਪ ਹੋ ਜਾਂਦਾ ਹੈ। ਇਸ ਪਿਘਲੇ ਹੋਏ ਸੋਨੇ ਵਿਚ ਮਸਾਲਾ ਪਾ ਕੇ ਉਸ ਦੀ ਮੈਲ ਨੂੰ ਸਾੜਿਆ ਜਾਂਦਾ ਹੈ ਅਤੇ ਫਿਰ ਕਿਸੇ ਠੱਪੇ ਵਿਚ ਪਾ ਕੇ ਉਸ ਦੀ ਸੀਖ ਬਣਾਈ ਜਾਂਦੀ ਹੈ। ਇਸ ਸੀਖ ਨੂੰ ਅਹਿਰਣ ਉਪਰ ਰੱਖ ਕੇ, ਸੁਨਿਆਰਾ ਬੜੀ ਧੀਰਜ ਨਾਲ, ਹਥੌੜੀਆਂ ਮਾਰ ਮਾਰ ਕੇ ਕਿਧਰੋਂ ਮੋਟਾ, ਕਿਧਰੋਂ ਪਤਲਾ, ਕਿਧਰੋਂ ਗੋਲ ਅਤੇ ਕਿਧਰੋਂ ਨੋਕੀਲਾ ਬਣਾਉਂਦਾ ਹੈ, ਜਿਸ ਨਾਲ ਉਹ ਸੁੰਦਰ ਗਹਿਣਾ ਬਣ ਜਾਂਦਾ ਹੈ।

ਇਸੇ ਤਰ੍ਹਾਂ ਜਗਿਆਸੂ ਨੂੰ ਬੜੀ ਕਮਾਈ ਕਰਨੀ ਪੈਂਦੀ ਹੈ। ਉਸ ਨੂੰ ਜਤਿ ਸਤਿ ਦੀ ਭੱਠੀ ਵਿਚ ਆਪਣੇ ਆਪ ਨੂੰ ਸ਼ੁੱਧ ਕਰਨਾ ਪੈਂਦਾ ਹੈ। ਆਪਣੇ ਵਿੱਚੋਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੂਰ ਕਰਨ ਲਈ ਤਥਾ ਈਰਖਾ, ਦ੍ਵੈਸ਼, ਨਿੰਦਿਆ, ਝੂਠ ਆਦਿ ਦੋਸ਼ਾਂ ਨੂੰ ਕੱਢਣ ਲਈ ਆਪਣੇ ਗਿਆਨ-ਇੰਦਰਿਆਂ ਤਥਾ ਕਰਮ-ਇੰਦਰਿਆਂ ਉਪਰ ਜਿੱਤ ਪ੍ਰਾਪਤ ਕਰਨ ਲਈ, ਪ੍ਰਭੂ ਦੇ ਭੈ ਵਿਚ ਰਹਿਣਾ ਪੈਂਦਾ ਹੈ। ਆਪਣੀ ਮਤਿ ਦੀ ਚੰਚਲਤਾ ਨੂੰ ਦੂਰ ਕਰਨ ਲਈ ਗੁਰੂ ਦੀ ਆਗਿਆ ਅਨੁਸਾਰ ਧੀਰਜ ਤਥਾ ਪ੍ਰੇਮ ਨਾਲ ਕਾਰ-ਵਿਹਾਰ ਕਰਨਾ ਪੈਂਦਾ ਹੈ, ਤਥਾ ਪ੍ਰਭੂ ਦੀ ਰਜ਼ਾ ਵਿਚ ਜਿਵੇਂ ਤੇ ਜਿਥੇ ਰੱਖੇ, ਖ਼ੁਸ਼ੀ ਖ਼ੁਸ਼ੀ ਰਹਿਣਾ ਪੈਂਦਾ ਹੈ। ਗੁਰੂ ਸਾਹਿਬ ਫ਼ਰਮਾਂਦੇ ਹਨ ਕਿ ਅਜਿਹੀ ਘਾਲਣਾ ਓਹੀ ਘਾਲ ਸਕਦੇ ਹਨ, ਜਿਨ੍ਹਾਂ ਉਪਰ ਉਸ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਹੋਵੇ।

## ਸਲੋਕੁ ॥

1. **ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥**
2. **ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥**
3. **ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥**
4. **ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥**
5. **ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**
6. **ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥**

***ਪਦ ਅਰਥ :*** ਪਵਣੁ—ਹਵਾ, ਪ੍ਰਾਣ। ਮਹਤੁ—ਵੱਡੀ। ਦਿਵਸੁ—ਦਿਨ। ਦਾਈ—ਬੱਚੇ ਦੀ ਸੇਵਾ ਕਰਨ ਵਾਲੀ। ਦਾਇਆ—ਖਿਡਾਵਾ, ਨੌਕਰ। ਖੇਲੈ—ਖੇਡਦਾ ਹੈ। ਸਗਲ ਜਗਤੁ—ਸਾਰਾ ਸੰਸਾਰ। ਵਾਚੈ—ਦੇਖਦਾ ਹੈ। ਧਰਮੁ—ਧਰਮਰਾਜ। ਹਦੂਰਿ—ਪ੍ਰਭੂ ਦੀ ਹਜ਼ੂਰੀ ਵਿਚ। ਕਰਮੀ—ਕਰਮਾਂ ਅਨੁਸਾਰ। ਕੇ—ਕਈ ਜੀਵ। ਜਿਨੀ—ਜਿਨ੍ਹਾਂ ਜੀਵਾਂ ਨੇ। ਮਸਕਤਿ—ਮਿਹਨਤ, ਘਾਲ, ਕਮਾਈ। ਘਾਲਿ—ਸਫਲ ਕਰ ਕੇ। ਕੇਤੀ—ਕਈ ਜੀਵ। ਛੁਟੀ—ਛੁੱਟ ਗਈ, ਮੁਕਤ ਹੋ ਗਈ। ਨਾਲਿ—ਉਹਨਾਂ ਦੇ ਨਾਲ।

***ਪੂਰਨ ਅਰਥ :*** 1-2. (ਹੇ ਮਿੱਤਰ! ਵੇਖ ਉਸ ਪ੍ਰਭੂ ਨੇ ਹਰ ਇਕ ਜੀਵ ਨੂੰ)

ਪ੍ਰਾਣ-ਰੂਪੀ ਗੁਰੂ, ਪਾਣੀ ਰੂਪੀ ਪਿਤਾ ਤਥਾ ਧਰਤੀ ਰੂਪੀ ਮਾਤਾ ਬਖ਼ਸ਼ੀ ਹੈ ਅਤੇ ਉਸ ਅਕਾਲ ਪੁਰਖ ਨੇ ਦਿਨ ਅਤੇ ਰਾਤ ਮਾਨੋ ਦੋ ਖਿਡਾਵਾ ਅਤੇ ਖਿਡਾਵੀ ਬਣਾਏ ਹਨ, ਜਿਨ੍ਹਾਂ ਦੀ ਗੋਦ ਵਿਚ ਸਾਰਾ ਸੰਸਾਰ (ਦਿਨੇ) ਖੇਡਦਾ ਤਥਾ ਕਾਰ-ਵਿਹਾਰ ਕਰਦਾ ਹੈ ਅਤੇ (ਰਾਤ ਨੂੰ) ਸੌਂਦਾ ਹੈ।

3-4. ਹੇ ਸੱਜਣਾ! ਧਰਮਰਾਜ ਉਸ ਪ੍ਰਭੂ ਦੀ ਹਜ਼ੂਰੀ ਵਿਚ (ਸਭ ਜੀਵਾਂ ਦੇ) ਚੰਗੇ ਅਥਵਾ ਮੰਦੇ ਕੰਮਾਂ ਦੀ ਵਿਚਾਰ ਕਰਦਾ ਹੈ। (ਅਤੇ ਇਹਨਾਂ ਕਰਮਾਂ ਦੇ ਅਨੁਸਾਰ) ਕਈ ਜੀਵ ਉਸ ਅਕਾਲ ਪੁਰਖ ਦੇ ਨੇੜੇ ਹੋ ਜਾਂਦੇ ਹਨ ਅਤੇ ਕਈ ਦੂਰ ਰਹਿ ਜਾਂਦੇ ਹਨ।

5-6. ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਹੇ ਭਾਈ! ਜਿਨ੍ਹਾਂ ਪੁਰਸ਼ਾਂ ਨੇ ਅਕਾਲ ਪੁਰਖ ਨੂੰ ਧਿਆਇਆ ਹੁੰਦਾ ਹੈ (ਅਰਥਾਤ ਹਰ ਕਰਮ ਕਰਨ ਵਾਲੇ ਉਸ ਮਾਲਕ ਨੂੰ ਧਿਆਨ ਵਿਚ ਰੱਖਿਆ ਹੁੰਦਾ ਹੈ ਅਤੇ ਉਸ ਦੇ ਭੈ ਵਿਚ, ਉਸ ਦੇ ਹੁਕਮ ਅਨੁਸਾਰ ਕੰਮ ਕੀਤਾ ਹੁੰਦਾ ਹੈ), ਉਹਨਾਂ ਦੀ ਮਿਹਨਤ ਸਫਲ ਹੋ ਜਾਂਦੀ ਹੈ। ਉਹ ਉਸ ਅਕਾਲ ਪੁਰਖ ਦੇ ਹਜ਼ੂਰ ਉਜਲੇ ਮੁੱਖ ਨਾਲ ਜਾਂਦੇ ਹਨ ਅਤੇ ਉਹਨਾਂ ਦੀ ਸੰਗਤ ਦਾ ਸਦਕਾ ਅਨੇਕਾਂ ਹੋਰ ਵੀ ਮਾਇਆ ਦੇ ਬੰਧਨਾਂ ਤੋਂ ਮੁਕਤ ਹੋ ਜਾਂਦੇ ਹਨ।

***ਵਿਆਖਿਆ :*** ਇਸ ਸੰਸਾਰ ਵਿਚ ਹਰ ਬੰਦੇ ਦਾ ਜਨਮ ਪਿਤਾ ਦੇ ਪਾਣੀ ਰੂਪ ਵੀਰਜ ਤਥਾ ਮਾਤਾ ਦੀ ਰਕਤ ਤੋਂ ਹੁੰਦਾ ਹੈ, ਤਥਾ ਉਹ ਮਾਤਾ ਦੇ ਸਰੀਰ ਵਿਚ ਕੁਝ ਸਮਾਂ ਪਲਦਾ ਹੈ, ਅਰਥਾਤ ਹਰ ਬੰਦੇ ਦੀ ਹੋਂਦ ਲਈ ਮਾਤਾ-ਪਿਤਾ ਦੀ ਹੋਂਦ ਜ਼ਰੂਰੀ ਹੈ। ਕੋਈ ਅਜਿਹਾ ਬੰਦਾ ਨਹੀਂ, ਜਿਸ ਦੇ ਮਾਤਾ-ਪਿਤਾ ਨਹੀਂ ਹੁੰਦੇ। ਪਰ ਫਿਰ ਵੀ ਕਈ ਵਿਚਾਰੇ ਇਹੋ ਜਿਹੇ ਅਭਾਗੇ ਹੁੰਦੇ ਹਨ, ਜਿਨ੍ਹਾਂ ਦਾ ਜਨਮ ਪਿਤਾ ਦੀ ਮ੍ਰਿਤੂ ਦੇ ਪਿੱਛੋਂ ਹੁੰਦਾ ਹੈ ਜਾਂ ਜਿਨ੍ਹਾਂ ਦੀ ਮਾਤਾ ਉਹਨਾਂ ਨੂੰ ਜਨਮ ਦੇ ਕੇ ਪ੍ਰਲੋਕ ਸਿਧਾਰ ਜਾਂਦੀ ਹੈ ਅਥਵਾ ਕਈ ਛੋਟੀ ਉਮਰ ਵਿਚ ਹੀ ਯਤੀਮ ਹੋ ਜਾਂਦੇ ਹਨ, ਅਰਥਾਤ ਉਹਨਾਂ ਨੂੰ ਮਾਤਾ-ਪਿਤਾ ਦਾ ਬਹੁਤਾ ਸੁਖ ਪ੍ਰਾਪਤ ਨਹੀਂ ਹੋਇਆ ਹੁੰਦਾ।

ਦੂਸਰੇ, ਰਾਤੀਂ ਲੋਰੀਆਂ ਦੇ ਕੇ ਸੁਲਾਵਣ ਵਾਲਾ ਜਾਂ ਦਿਨੇ ਗੋਦ ਵਿਚ ਲੈ ਕੇ ਖਿਡਾਵਣ ਵਾਲਾ ਨੌਕਰ ਤਥਾ ਸਿੱਖਿਆ ਦੇਣ ਵਾਲਾ ਗੁਰੂ ਜਾਂ ਮਾਸਟਰ ਵੀ ਹਰ ਇਕ ਨੂੰ ਨਸੀਬ ਨਹੀਂ ਹੁੰਦਾ। ਪਰ ਸੰਸਾਰ ਵਿਚ ਅਜਿਹਾ ਕੋਈ ਜੀਵ ਨਹੀਂ, ਜਿਸ ਨੂੰ ਪਵਣ ਰੂਪ ਗੁਰੂ, ਪਾਣੀ ਰੂਪ ਪਿਤਾ, ਤਥਾ ਧਰਤੀ ਰੂਪ ਮਾਤਾ ਦੀ ਦਾਤ ਨਹੀਂ ਮਿਲੀ ਜਾਂ ਜਿਸ ਨੂੰ ਦਿਨ-ਰਾਤ ਰੂਪੀ ਖਿਡਾਵਿਆਂ ਦੀ ਗੋਦ ਵਿਚ ਖੇਡਣ ਜਾਂ ਆਰਾਮ ਕਰਨ ਦਾ ਅਵਸਰ ਨਹੀਂ ਮਿਲਿਆ।

ਇਸੇ ਲਈ ਗੁਰੂ ਸਾਹਿਬ ਹੱਡ ਮਾਸ ਚੰਮ ਦੇ ਪਿਤਾ ਮਾਤਾ, ਗੁਰੂ ਜਾਂ ਨੌਕਰਾਂ-ਚਾਕਰਾਂ ਵੱਲ ਨਾ ਜਾਂਦੇ ਹੋਏ, ਪਵਨ ਨੂੰ ਗੁਰੂ, ਪਾਣੀ ਨੂੰ ਪਿਤਾ ਅਤੇ ਧਰਤੀ ਨੂੰ ਮਾਤਾ ਆਖ ਕੇ ਤਥਾ ਦਿਨ ਰਾਤ ਨੂੰ ਦਾਈ ਦਾਇਆ ਦਾ ਦਰਜਾ ਦੇ ਕੇ ਸਾਨੂੰ ਇਹ ਸਮਝਾਣ ਦਾ ਯਤਨ ਕਰ ਰਹੇ ਹਨ ਕਿ ਉਸ ਨਿਰੰਕਾਰ ਨੇ ਸਾਨੂੰ ਸਾਰਿਆਂ ਨੂੰ ਹਵਾ, ਪਾਣੀ, ਧਰਤੀ ਆਦਿ ਅਮੋਲਕ ਵਸਤਾਂ ਅਤੇ ਦਿਨ-ਰਾਤ ਦੀ ਸ਼ਕਲ ਵਿਚ ਅਮੁੱਲਾ ਸਮਾਂ ਦਿੱਤਾ ਹੈ। ਉਸ ਵਾਹਿਗੁਰੂ ਨੇ ਇਹਨਾਂ ਦੀ ਵੰਡ ਵਿਚ ਕੋਈ ਵਿਤਕਰਾ ਨਹੀਂ ਪਾਇਆ।

ਹਰ ਅਮੀਰ-ਗ਼ਰੀਬ ਲਈ ਦਿਨ ਰਾਤ 24 ਘੰਟਿਆਂ ਦਾ ਹੈ ਅਤੇ ਸਭ ਨੂੰ ਹਵਾ, ਪਾਣੀ ਆਦਿ ਵਸਤਾਂ ਮੁਫ਼ਤ ਮਿਲੀਆਂ ਹੋਈਆਂ ਹਨ।

ਬਿਲਕੁਲ ਉਸੇ ਤਰ੍ਹਾਂ ਜਿਵੇਂ ਕੁੜੀਆਂ ਦੇ ਸਕੂਲ ਵਿਚ ਹਰ ਵਿਦਿਆਰਥਣ ਨੂੰ ਰਵਾ, ਖੰਡ, ਘਿਉ, ਪਾਣੀ, ਸਟੋਵ ਤੇ ਬਰਤਨ ਆਦਿ ਹੋਰ ਸਾਮਾਨ ਇੱਕੋ ਜਿਹਾ ਦੇ ਕੇ, ਉਹਨਾਂ ਨੂੰ ਕੜਾਹ ਬਨਾਣ ਲਈ ਇਕ ਘੰਟੇ ਦਾ ਸਮਾਂ ਦਿੱਤਾ ਜਾਂਦਾ ਹੈ।

ਫਿਰ ਜਿਵੇਂ ਸਮਾਂ ਪੁੱਗ ਜਾਣ ਉਪਰ ਹਰ ਇਕ ਲੜਕੀ ਦੇ ਕੰਮ ਦੀ ਪਰਖ ਕੀਤੀ ਜਾਂਦੀ ਹੈ। ਜਿਸ ਲੜਕੀ ਨੇ ਚੰਗਾ ਕੜਾਹ ਬਣਾਇਆ ਹੁੰਦਾ ਹੈ, ਉਹ ਸਤਿਕਾਰ ਪਾਉਂਦੀ ਹੈ ਅਤੇ ਜਿਹੜੀ ਲੜਕੀ ਲੇਵੀ ਬਣਾ ਕੇ ਜਾਂ ਰਵੇ ਨੂੰ ਜ਼ਿਆਦਾ ਸਾੜ ਕੇ ਰਸਦ ਵੀ ਖ਼ਰਾਬ ਕਰ ਦੇਂਦੀ ਹੈ, ਉਹ ਅਧਿਆਪਕਾ ਦੀਆਂ ਨਜ਼ਰਾਂ ਵਿੱਚੋਂ ਗਿਰ ਜਾਂਦੀ ਹੈ, ਤਿਵੇਂ ਅਸਾਂ ਜੀਵਾਂ ਦੇ ਕੰਮਾਂ ਦੀ ਵਾਹਿਗੁਰੂ ਦੇ ਹਜ਼ੂਰ ਪਰਖ ਹੁੰਦੀ ਹੈ। ਸਾਡੇ ਵਿੱਚੋਂ ਜਿਹੜੇ ਜੀਵ ਇਹਨਾਂ ਹਵਾ, ਪਾਣੀ ਆਦਿ ਰੱਬ ਦੀਆਂ ਦਿੱਤੀਆਂ ਹੋਈਆਂ ਵਸਤਾਂ ਤਥਾ ਉਮਰਾ ਰੂਪੀ ਅਮੋਲਕ ਸਮੇਂ ਦਾ ਸਦ-ਉਪਯੋਗ ਕਰ ਕੇ, ਸੰਸਾਰ ਵਿੱਚੋਂ ਚੰਗੇ ਕਰਮ ਕਰ ਕੇ ਜਾਂਦੇ ਹਨ, ਉਹ ਪ੍ਰਭੂ ਦੇ ਨੇੜੇ ਹੋ ਜਾਂਦੇ ਹਨ, ਪਰ ਜਿਹੜੇ ਇਸ ਅਮੋਲਕ ਸਮੇਂ ਤਥਾ ਰੱਬੀ ਦਾਤਾਂ ਦਾ ਦੁਰ-ਉਪਯੋਗ ਕਰ ਕੇ, ਅਰਥਾਤ ਬੁਰੇ ਕਰਮ ਕਰ ਕੇ ਜਾਂਦੇ ਹਨ; ਉਹ ਉਸ ਅਕਾਲ ਪੁਰਖ ਤੋਂ ਹੋਰ ਦੂਰ ਹੋ ਜਾਂਦੇ ਹਨ, ਅਰਥਾਤ ਪ੍ਰਭੂ ਅਤੇ ਸਾਡੇ ਵਿਚ ਵਿੱਥ ਪਾਉਣ ਵਾਲੇ, ਸਾਡੇ ਕਰਮ ਹਨ, ਸਾਰਾ ਕਸੂਰ ਸਾਡੇ ਕਰਮਾਂ ਦਾ ਹੈ, ਇਸ ਵਿਚ ਨਾ ਹੀ ਪ੍ਰਭੂ ਦਾ ਦੋਸ਼ ਹੈ ਤੇ ਨਾ ਹੀ ਕਿਸੇ ਹੋਰ ਦਾ।[1]

ਦੂਸਰੇ, ਜਿਵੇਂ ਕੜਾਹ ਬਨਾਣਾ ਇਕ ਦਿਨ ਵਿਚ ਹੀ ਨਹੀਂ ਆ ਜਾਂਦਾ, ਸਗੋਂ ਇਹ ਸਿੱਖਣ ਵਾਸਤੇ ਇਕ ਲੜਕੀ ਨੂੰ ਬੜੀ ਘਾਲਣਾ ਜਾਂ ਤਪੱਸਿਆ ਕਰਨੀ ਪੈਂਦੀ ਹੈ, ਉਸ ਨੂੰ ਆਪਣੀ ਅਧਿਆਪਕਾ ਦੀ ਦੱਸੀ ਹੋਈ ਹਰ ਸਿੱਖਿਆ ਉਪਰ ਅਮਲ ਕਰਨਾ ਪੈਂਦਾ ਹੈ, ਤਿਵੇਂ ਪਰਮਾਰਥ ਦੇ ਰਸਤੇ ਉਪਰ ਵੀ "ਜਿਨੀ ਨਾਮੁ ਧਿਆਇਆ" ਅਨੁਸਾਰ ਜਿਹੜੇ ਪੁਰਸ਼ ਗੁਰੂ ਦੇ ਉਪਦੇਸ਼ ਨੂੰ ਧਿਆਨ ਨਾਲ ਸੁਣਦੇ ਹਨ ਅਤੇ ਹਰ ਕੰਮ-ਕਾਰ ਨੂੰ ਕਰਨ ਵੇਲੇ ਉਸ ਉਪਦੇਸ਼ ਦਾ ਤਥਾ ਉਸ ਨਿਰੰਕਾਰ ਦਾ ਧਿਆਨ ਰੱਖਦੇ ਹਨ, ਅਰਥਾਤ ਹਰ ਕਾਰ-ਵਿਹਾਰ ਉਸ ਪ੍ਰਭੂ ਦੇ ਡਰ ਵਿਚ ਰਹਿ ਕੇ ਕਰਦੇ ਹਨ, ਉਹਨਾਂ ਦੀ ਘਾਲਣਾ ਨੂੰ, ਉਹਨਾਂ ਦੀ ਕਮਾਈ ਨੂੰ ਫਲ ਲੱਗਦਾ ਹੈ। (ਉਹਨਾਂ ਦੀ ਕੂੜ ਦੀ ਪਾਲ ਟੁੱਟ ਜਾਂਦੀ ਹੈ) ਉਹਨਾਂ ਦਾ ਉਸ ਅਕਾਲ ਪੁਰਖ ਦੇ ਦਰਬਾਰ ਮੁੱਖ ਉੱਜਲਾ ਹੁੰਦਾ ਹੈ ਅਤੇ ਉਹਨਾਂ ਦੇ ਕਦਮਾਂ ਉਪਰ ਚੱਲਦੇ ਹੋਏ ਕਈ ਹੋਰ ਵੀ ਤਰ ਜਾਂਦੇ ਹਨ, ਉਹ ਜਨਮ-ਮਰਨ ਦੇ ਗੇੜ ਤੋਂ ਤਥਾ ਮਾਇਆ ਦੇ ਬੰਧਨਾਂ ਤੋਂ ਛੁੱਟ ਜਾਂਦੇ ਹਨ।

•

1. ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ *(ਆਸਾ ਮ: ੧, ਪੰਨਾ 433)*
ਅਥਵਾ :
ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥ *(ਧਨਾਸਰੀ ਤ੍ਰਿਲੋਚਨ ਜੀ, ਪੰਨਾ 695)*

# ਗੁਰਬਾਣੀ ਸ਼ੁੱਧ ਉਚਾਰਣ ਦੀ ਵਿਧੀ

ਪੰਜਾਬੀ ਇਕ ਵਿਗਿਆਨਕ ਬੋਲੀ ਹੈ। ਇਸ ਦੇ ਬੋਲਣ ਤਥਾ ਲਿਖਣ ਦਾ ਖ਼ਾਸ ਠੁੱਕ ਹੈ। ਇਸ ਵਿਚ ਅੰਗਰੇਜ਼ੀ ਜਾਂ ਹੋਰ ਪੱਛਮੀ ਬੋਲੀਆਂ ਵਾਲਾ ਕੋਈ ਨੁਕਸ ਨਹੀਂ, ਅਰਥਾਤ ਇਸ ਵਿਚ ਅੰਗਰੇਜ਼ੀ ਦੀ ਰੋਮਨ ਲਿਪੀ (a, b, c) ਜਾਂ ਉਰਦੂ ਦੀ ਫ਼ਾਰਸੀ ਲਿਪੀ (ਅਲਫ਼, ਬੇ, ਪੇ) ਵਾਂਗ ਕੋਈ ਅੱਖਰ ਅਜਿਹਾ ਨਹੀਂ, ਜਿਸ ਦੀਆਂ ਦੋ ਆਵਾਜ਼ਾਂ ਹੋਣ ਅਤੇ ਨਾ ਹੀ ਇਸ ਵਿਚ ਕਿਸੇ ਆਵਾਜ਼ ਲਈ ਦੋ ਅੱਖਰ ਹਨ ਅਤੇ ਨਾ ਹੀ ਕੋਈ ਅਜਿਹਾ ਅੱਖਰ ਹੈ, ਜੋ ਲਿਖਣ ਵਿਚ ਆਉਂਦਾ ਹੋਵੇ, ਪਰ ਬੋਲਣ ਵਿਚ ਨਾ ਆਉਂਦਾ ਹੋਵੇ। ਇਸੇ ਤਰ੍ਹਾਂ ਪੰਜਾਬੀ ਲਿਪੀ ਦੀਆਂ ਲਗਾਂ ਵਿਚ ਵੀ ਕੋਈ ਦੋਸ਼ ਨਹੀਂ।[1]

ਸਾਡੇ ਇਸ ਕਥਨ ਦਾ ਭਾਵ ਇਹ ਹੈ ਕਿ ਪੰਜਾਬੀ ਦੇ ਹਰ ਅੱਖਰ ਤਥਾ ਲਗ ਦਾ ਆਪਣਾ ਸਰੂਪ ਹੈ ਤੇ ਆਪਣਾ ਹੀ ਉਚਾਰਣ ਹੈ। ਇਸ ਦੇ ਹਰ ਸ਼ਬਦ ਦੇ ਹਰ ਅੱਖਰ ਤਥਾ ਹਰ ਲਗ ਨੂੰ ਬੋਲਿਆ ਜਾਂਦਾ ਹੈ। ਗੱਲ ਕੀ, ਕਿਸੇ ਖ਼ਾਸ ਲਗਾਂ ਤਥਾ ਅੱਖਰਾਂ ਦੇ ਜੋੜ ਤੋਂ ਬਣੇ ਸ਼ਬਦ ਨੂੰ ਇੱਕੋ ਢੰਗ ਨਾਲ ਬੋਲਿਆ ਜਾਂਦਾ ਹੈ।

ਦੂਸਰੇ, ਪੰਜਾਬੀ ਬੋਲੀ ਦੇ ਸ਼ਬਦ ਦੀ ਆਖ਼ਰੀ ਲਗ ਖ਼ਾਸ ਮਹੱਤਤਾ ਰੱਖਦੀ ਹੈ। ਸਾਨੂੰ ਇਸ ਆਖ਼ਰੀ ਲਗ ਤੋਂ ਕਿਸੇ ਸ਼ਬਦ ਦੇ ਲਿੰਗ (Gender), ਵਚਨ (Number) ਅਤੇ ਕਾਰਕ (Case) ਦਾ ਪਤਾ ਲੱਗਦਾ ਹੈ ਅਰਥਾਤ ਸਾਨੂੰ ਇਸ ਅੰਤਲੀ ਲਗ ਤੋਂ ਪਤਾ ਲੱਗਦਾ ਹੈ ਕਿ ਉਹ ਸ਼ਬਦ ਕਿਸੇ ਪੁਰਸ਼ ਵਾਸਤੇ ਹੈ ਜਾਂ ਇਸਤਰੀ ਵਾਸਤੇ, ਉਹ ਇਕ ਵਿਅਕਤੀ ਲਈ ਹੈ ਜਾਂ ਬਹੁਤਿਆਂ ਲਈ, ਤਥਾ ਉਸ ਸ਼ਬਦ ਦੇ ਨਾਲ ਕਿਹੜਾ ਸੰਬੰਧਕ ਜੁੜਿਆ ਹੈ। ਜਿਵੇਂ 'ਪੱਖਾ', 'ਘੋੜਾ', 'ਹਰਨ' ਪੁਲਿੰਗ ਹਨ। 'ਪੱਖੀ', 'ਘੋੜੀ' ਅਤੇ 'ਹਰਨੀ' ਇਸਤਰੀ-ਲਿੰਗ। 'ਲੜਕਾ' ਅਤੇ 'ਪੁਸਤਕ' ਇਕ-ਵਚਨ ਹਨ, ਪਰ 'ਲੜਕੇ' ਅਤੇ 'ਪੁਸਤਕਾਂ' ਬਹੁ-ਵਚਨ ਅਤੇ ਘਰੇ—ਘਰ ਵਿਚ, ਘਰੋਂ—ਘਰ ਤੋਂ ਅਤੇ ਘਰੀਂ—ਘਰਾਂ ਨੂੰ।

ਸੋ ਕਿਸੇ ਸ਼ਬਦ ਦੀ ਅੰਤਲੀ ਲਗ ਨੂੰ ਨਾ ਬੋਲਣਾ, ਮਾਨੋ ਉਸ ਸ਼ਬਦ ਦੀ ਪਹਿਚਾਣ ਦੇ ਚਿੰਨ੍ਹਾਂ ਦਾ ਮਲੀਆਮੇਟ ਕਰ ਦੇਣਾ ਜਾਂ ਅਰਥਾਂ ਦਾ ਅਨਰਥ ਕਰਨਾ ਹੈ।

ਸਾਨੂੰ ਨਿਤ ਵਰਤੋਂ ਦੀ ਬੋਲੀ ਵਿਚ ਕਿਸੇ ਸ਼ਬਦ ਦੀ ਅੰਤਲੀ ਲਗ ਨੂੰ ਬੋਲਣ

---

1. ਪੰਜਾਬੀ ਵਿਚ ਕੇਵਲ 'ਹ' ਅਤੇ 'ਯ' ਦੋ ਅੱਖਰ ਹਨ, ਜੋ ਸੁਰ ਵੀ ਹਨ ਅਤੇ ਵਿਅੰਜਨ ਵੀ, ਅਰਥਾਤ ਇਹ ਲਗ ਦਾ ਕੰਮ ਵੀ ਕਰਦੇ ਹਨ ਅਤੇ ਅੱਖਰਾਂ ਦਾ ਕੰਮ ਵੀ। ਪਰ ਇਹ ਕੰਮ ਵੀ ਉਹ ਕਿਸੇ ਖ਼ਾਸ ਠੁੱਕ ਜਾਂ ਨੇਮ ਅਨੁਸਾਰ ਕਰਦੇ ਹਨ।

ਵਿਚ ਕਿਧਰੇ ਮੁਸ਼ਕਲ ਪੇਸ਼ ਨਹੀਂ ਆਉਂਦੀ, ਕਿਉਂਕਿ ਅਜੋਕੀ ਪੰਜਾਬੀ ਵਿਚ ਅੰਤਲੀ ਲਗ, ਮੁਕਤਾ ਹੁੰਦੀ ਹੈ ਜਾਂ ਕੰਨਾ, ਬਿਹਾਰੀ, ਲਾਂਅ, ਦੁਲਾਂਅ, ਦੁਲੈਂਕੜੇ, ਹੋੜਾ ਜਾਂ ਕਨੌੜਾ ਹੁੰਦਾ ਹੈ, ਪਰ ਗੁਰਬਾਣੀ ਵਿਚ ਅਨੇਕਾਂ ਅਜਿਹੇ ਸ਼ਬਦ ਹਨ, ਜਿਨ੍ਹਾਂ ਦੇ ਅੰਤ ਵਿਚ ਔਂਕੜ ( ੁ ) ਜਾਂ ਸਿਹਾਰੀ ( ਿ ) ਹੁੰਦੀ ਹੈ, ਜਿਵੇਂ : ਹਥੁ, ਹਥਿ, ਘਰੁ, ਘਰਿ, ਸਿਮਰੁ, ਸਿਮਰਿ, ਪਰ ਅਸੀਂ ਇਹਨਾਂ ਸਭਨਾਂ ਨੂੰ ਇਸ ਤਰ੍ਹਾਂ ਪੜ੍ਹਦੇ ਹਾਂ, ਮਾਨੋ ਇਹਨਾਂ ਦੇ ਅੰਤ ਕੋਈ ਲਗ ਨਹੀਂ ਲੱਗੀ ਹੋਈ। ਸਾਨੂੰ ਪੜ੍ਹਾਣ ਵਾਲੇ ਵੀ ਇਹੋ ਕਹਿੰਦੇ ਹਨ ਕਿ ਇਸ ਅੰਤਲੇ ਔਂਕੜ ਜਾਂ ਸਿਹਾਰੀ ਦੀ ਕੋਈ ਆਵਾਜ਼ ਨਹੀਂ।

ਅਸਲ ਵਿਚ ਇਹਨਾਂ ਅਧਿਆਪਕਾਂ ਦਾ ਵੀ ਕੋਈ ਦੋਸ਼ ਨਹੀਂ, ਇਹ ਆਪ ਉਹਨਾਂ ਪੁਰਸ਼ਾਂ ਕੋਲੋਂ ਪੜ੍ਹੇ ਹੋਏ ਹਨ, ਜੋ ਕਹਿੰਦੇ ਹੁੰਦੇ ਹਨ ਕਿ ਗੁਰਬਾਣੀ ਦੇ ਇਹ ਔਂਕੜ ਜਾਂ ਸਿਹਾਰੀਆਂ ਵਾਧੂ ਤੇ ਬੇਲੋੜੀਆਂ ਹਨ। ਪਰ ਅੱਜ ਇਹ ਸਿੱਧ ਕੀਤਾ ਜਾ ਚੁੱਕਾ ਹੈ ਕਿ ਗੁਰਬਾਣੀ ਵਿਚ ਕੋਈ ਲਗ ਨਿਰਾਰਥਕ ਨਹੀਂ, ਹਰ ਲਗ ਆਪਣੀ ਖ਼ਾਸ ਮਹੱਤਤਾ ਰੱਖਦੀ ਹੈ, ਇਸੇ ਤਰ੍ਹਾਂ ਗੁਰਬਾਣੀ ਦੀ ਹਰ ਅੰਤਲੀ ਲਗ ਦੀ ਆਵਾਜ਼ ਵੀ ਹੈ।

ਇਸ ਔਂਕੜ ਅਤੇ ਸਿਹਾਰੀ ਤੋਂ ਛੁੱਟ ਗੁਰਬਾਣੀ ਵਿਚ ਕੁਝ ਜਿਹੇ ਪਿਛੇਤਰ ਜਾਂ ਲਗਾਖਰ (ਸ਼ਬਦਾਂ ਦੇ ਅੰਤ ਵਿਚ ਆਉਣ ਵਾਲੇ ਅੱਖਰ ਹਨ), ਜੋ ਸਾਡੀ ਅਜੋਕੀ ਪੰਜਾਬੀ ਵਿਚ ਨਹੀਂ ਵਰਤੇ ਜਾਂਦੇ। ਜਿਹਾ ਕਿ ਹ, ਹਿ, ਹੁ, ਉ, ঃ (ਵਿਸਰਗ)। ਤੀਸਰੇ, ਗੁਰਬਾਣੀ ਵਿਚ ਕਈਆਂ ਸ਼ਬਦਾਂ ਦੇ ਪੈਰਾਂ ਵਿਚ ਕਿਧਰੇ 'ਹ' ਅਤੇ ਕਿਧਰੇ 'ਯ' ਵਰਤਿਆ ਹੋਇਆ ਹੈ, ਪਰ ਛਾਪੇ ਵਾਲਿਆਂ ਨੇ ਇਹਨਾਂ ਦੋਹਾਂ ਅੱਖਰਾਂ ਨੂੰ ਇੱਕੋ ਪ੍ਰਕਾਰ ਦੀ ਲਕੀਰ ( ੍ ) ਨਾਲ ਦਰਸਾਇਆ ਹੈ। ਪਾਠਕਾਂ ਨੂੰ ਭੱਟਾਂ ਦੀ ਬਾਣੀ ਵਿਚ ਇਹ ਚਿੰਨ੍ਹ ਆਮ ਵੇਖਣ ਵਿਚ ਆਵੇਗਾ, ਕਿਉਂਕਿ ਇਹ ਚਿੰਨ੍ਹ ਆਮ ਪੁਸਤਕਾਂ ਵਿਚ ਕਿਧਰੇ ਨਹੀਂ ਮਿਲਦਾ। ਸੋ ਪਾਠਕ ਇਸ ਲਕੀਰ ਨੂੰ ਵਾਧੂ ਸਮਝ ਕੇ ਇਸ ਦਾ ਉਚਾਰਣ ਨਹੀਂ ਕਰਦੇ। ਚੌਥੇ ਗੁਰਬਾਣੀ ਵਿਚ ਬਿੰਦੀ ( ਂ ) ਦਾ ਬੜਾ ਘੱਟ ਪ੍ਰਯੋਗ ਕੀਤਾ ਗਿਆ ਹੈ। ਅੱਧਕ ਤਾਂ ਬਿਲਕੁਲ ਵਰਤੀ ਹੀ ਨਹੀਂ ਗਈ ਅਰਥਾਤ ਕਈ ਸ਼ਬਦਾਂ ਨਾਲ ਬਿੰਦੀ ਜਾਂ ਅੱਧਕ ਚਾਹੀਦੀ ਤਾਂ ਹੈ, ਪਰ ਲੱਗੀ ਨਹੀਂ ਹੋਈ। ਬਿੰਦੀ ਜਾਂ ਅੱਧਕ ਦਾ ਉਚਾਰਣ ਨਾ ਕੀਤਿਆਂ, ਕਈ ਥਾਈਂ ਅਰਥਾਂ ਵਿਚ ਫ਼ਰਕ ਪੈ ਜਾਂਦਾ ਹੈ ਅਤੇ ਕਈ ਥਾਈਂ ਵਿਆਕਰਣ ਜਾਂ ਬੋਲੀ ਦੀ ਦ੍ਰਿਸ਼ਟੀ ਤੋਂ ਅਸ਼ੁੱਧਤਾ ਆ ਜਾਂਦੀ ਹੈ।

ਪੁਸਤਕ ਦੇ ਅਗਲੇ ਹਿੱਸੇ ਵਿਚ ਇਹਨਾਂ ਉਪਰ ਲਿਖੀਆਂ ਲਗਾਂ, ਅਰਥਾਤ ੁ, ਿ, ੀ, ਉ, ਹ, ਹਿ, ਹੁ, ਉ, ঃ, ਯ ਅਤੇ ਬਿੰਦੀ ਦੇ ਉਚਾਰਣ ਨੂੰ ਨਿਯਮ-ਬੱਧ ਕਰ ਕੇ ਦੱਸਿਆ ਗਿਆ ਹੈ। ਉਚਾਰਣ ਦਾ ਸੰਬੰਧ ਬੋਲਣ ਤਥਾ ਸੁਣਨ ਨਾਲ ਹੈ, ਇਸ ਨੂੰ ਲਿਖ ਕੇ ਸਮਝਾਣਾ ਬੜਾ ਕਠਿਨ ਹੈ। ਫਿਰ ਵੀ ਜਿਥੋਂ ਤਕ ਅੱਖਰ ਸਹਾਇਤਾ ਕਰ ਸਕਦੇ ਹਨ, ਇਹਨਾਂ ਸਭਨਾਂ ਦੀਆਂ ਵੱਖ-ਵੱਖ ਆਵਾਜ਼ਾਂ ਨੂੰ ਦੱਸਣ ਦੀ ਪੂਰੀ ਕੋਸ਼ਿਸ਼ ਕੀਤੀ ਗਈ ਹੈ। ਇਸ ਵਿਚ ਦਾਸ ਕਿਥੋਂ ਤਕ ਸਫਲ ਹੋਇਆ ਹੈ, ਇਹ ਪਾਠਕ ਹੀ ਦੱਸ ਸਕਦੇ ਹਨ। ਅੰਤ ਵਿਚ ਸਭ ਗੁਣੀ ਗਿਆਨੀਆਂ ਪਾਸ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੰਬੰਧੀ ਹੋਰ ਸੁਝਾਓ ਦੇ ਸਕਣ ਤਾਂ ਉਹ ਧੰਨਵਾਦ ਸਹਿਤ ਅਗਲੀ ਛਾਪ ਵਿਚ ਸ਼ਾਮਲ ਕੀਤੇ ਜਾਣਗੇ।

*—ਕਰਤਾ*

## ਵਿਆਕਰਣਿਕ ਸ਼ਬਦਾਵਲੀ

ਲਗਾਂ ਮਾਤਰਾਂ ਦੇ ਉਚਾਰਣ ਦੱਸਣ ਤੋਂ ਪਹਿਲਾਂ, ਇਸ ਪੁਸਤਕ ਵਿਚ ਵਰਤੀ ਗਈ ਕੁਝ ਵਿਆਕਰਣ ਦੀ ਸ਼ਬਦਾਵਲੀ ਦੇ ਸੰਬੰਧ ਵਿਚ ਦੱਸਿਆ ਜਾਂਦਾ ਹੈ ਤਾਂ ਕਿ ਪਾਠਕ ਸਭ ਨੇਮਾਂ ਨੂੰ ਆਸਾਨੀ ਨਾਲ ਸਮਝ ਸਕਣ।

**ਸੁਰ ਅਤੇ ਵਿਅੰਜਨ**—ਪੰਜਾਬੀ ਲਿਪੀ ਵਿਚ 35 ਅੱਖਰ ਹਨ, ਇਹਨਾਂ ਵਿੱਚੋਂ ੳ, ਅ, ੲ, ਸੁਰ ਅੱਖਰ ਅਖਵਾਂਦੇ ਹਨ ਅਤੇ ਬਾਕੀ ਦੇ ਵਿਅੰਜਨ।

**ਲਗਾਂ**—ਅੱਖਰਾਂ ਦੇ ਨਾਲ ਜੋ 'ਾ, ਿ, ੀ' ਆਦਿ ਚਿੰਨ੍ਹ ਲਗਾਏ ਜਾਂਦੇ ਹਨ, ਇਹਨਾਂ ਨੂੰ ਲਗਾਂ ਆਖਦੇ ਹਨ। ਜਿਸ ਅੱਖਰ ਨਾਲ ਕੋਈ ਚਿੰਨ੍ਹ ਨਾ ਲੱਗਾ ਹੋਵੇ, ਉਸ ਨੂੰ ਮੁਕਤਾ ਅੱਖਰ ਕਿਹਾ ਜਾਂਦਾ ਹੈ। ਮੁਕਤਾ, ਸਿਹਾਰੀ ਅਤੇ ਔਂਕੜ ਨੂੰ ਲਘੂ (ਛੋਟੀ) ਮਾਤਰਾ ਕਿਹਾ ਜਾਂਦਾ ਹੈ ਅਤੇ ਬਾਕੀ ਲਗਾਂ ਜਾਂ ਮਾਤਰਾਂ ਦੀਰਘ ਅਖਵਾਂਦੀਆਂ ਹਨ।

**ਸ਼ਬਦ**—ਅੱਖਰਾਂ ਅਤੇ ਲਗਾਂ ਦੇ ਅਜਿਹੇ ਇਕੱਠ ਨੂੰ, ਜਿਸ ਦਾ ਕੋਈ ਅਰਥ ਹੋਵੇ, ਸ਼ਬਦ ਕਹਿੰਦੇ ਹਨ। ਜਿਵੇਂ ਪ + ੈ + ਰ = ਪੈਰ।

**ਵਾਕ**—ਸ਼ਬਦਾਂ ਦਾ ਅਜਿਹਾ ਇਕੱਠ ਜੋ ਮਨ ਦੇ ਕਿਸੇ ਵਿਚਾਰ ਨੂੰ ਸੰਪੂਰਨ ਤੌਰ 'ਤੇ ਪ੍ਰਗਟ ਕਰੇ, ਵਾਕ ਅਖਵਾਂਦਾ ਹੈ। ਜਿਵੇਂ : (1) ਮੇਰੇ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ। (2) ਬਾਣੀ ਗੁਰੂ ਗੁਰੂ ਹੈ ਬਾਣੀ। (3) ਹਉਮੈ ਦੀਰਘ ਰੋਗ ਹੈ। (4) ਗੁਰ ਕਾ ਸਬਦੁ ਰਤੰਨੁ ਹੈ।

**ਨਾਂਵ**—ਕਿਸੇ ਪੁਰਸ਼ ਜਾਂ ਚੀਜ਼ ਦੇ ਨਾਮ ਨੂੰ ਪ੍ਰਗਟ ਕਰਨ ਵਾਲਾ ਸ਼ਬਦ ਨਾਂਵ ਅਖਵਾਂਦਾ ਹੈ। ਜਿਹਾ ਕਿ ਪ੍ਰਭਿ, ਖੇਲ, ਬਾਣੀ, ਗੁਰੂ, ਹਉਮੈ, ਰੋਗ, ਸ਼ਬਦ, ਰਤਨ।

**ਪੁਲਿੰਗ**—ਜੋ ਸ਼ਬਦ ਪੁਰਸ਼ਾਂ ਜਾਂ ਨਰਾਂ ਦੇ ਨਾਮ ਨੂੰ ਪ੍ਰਗਟ ਕਰਨ, ਉਹ ਪੁਲਿੰਗ ਹੁੰਦੇ ਹਨ। ਜਿਵੇਂ : ਪ੍ਰਭੂ, ਗੁਰੂ, ਰੋਗ, ਸ਼ਬਦ।

**ਇਸਤਰੀ-ਲਿੰਗ**—ਜੋ ਸ਼ਬਦ ਇਸਤਰੀ ਜਾਤੀ ਦੇ ਨਾਵਾਂ ਲਈ ਵਰਤੇ ਜਾਣ, ਉਹ ਇਸਤਰੀ-ਲਿੰਗ ਅਖਵਾਂਦੇ ਹਨ। ਜਿਹਾ ਕਿ ਬਾਣੀ, ਹਉਮੈ, ਮਾਤਾ।

ਜੇਕਰ ਕਿਸੇ ਨਾਂਵ ਤੋਂ ਇਕ ਵਿਅਕਤੀ ਦਾ ਗਿਆਨ ਹੋਵੇ ਤਾਂ ਉਹ ਇਕ-ਵਚਨ ਦਾ ਨਾਂਵ ਹੁੰਦਾ ਹੈ, ਪਰ ਜੇ ਕਿਸੇ ਨਾਂਵ ਤੋਂ ਬਹੁਤਿਆਂ ਦਾ ਗਿਆਨ ਹੋਵੇ ਤਾਂ ਉਸ ਨੂੰ ਬਹੁ-ਵਚਨ ਆਖਦੇ ਹਨ। ਜਿਵੇਂ ਕਿ ਬਾਣੀ, ਗੁਰੂ, ਸ਼ਬਦ, ਇਕ-ਵਚਨ ਹਨ, ਪਰ ਬਾਣੀਆਂ, ਗੁਰੂਆਂ, ਸ਼ਬਦਾਂ, ਬਹੁ-ਵਚਨ ਹਨ।

**ਪੜਨਾਂਵ**—ਜੋ ਸ਼ਬਦ ਕਿਸੇ ਨਾਂਵ ਦੀ ਥਾਂ ਵਰਤਿਆ ਜਾਵੇ, ਉਸ ਨੂੰ ਪੜਨਾਂਵ ਆਖਦੇ ਹਨ। ਇਹ ਤਿੰਨ ਪ੍ਰਕਾਰ ਦੇ ਹੁੰਦੇ ਹਨ : (1) ਉੱਤਮ ਪੁਰਖ, (2) ਮੱਧਮ ਪੁਰਖ, (3) ਅਨਯ ਪੁਰਖ।

ਜਿਹੜੇ ਪੜਨਾਂਵ ਗੱਲ ਕਰਨ ਵਾਲੇ ਲਈ ਵਰਤੇ ਜਾਂਦੇ ਹਨ, ਉਹ ਉੱਤਮ ਪੁਰਖ ਦੇ ਪੜਨਾਂਵ ਅਖਵਾਂਦੇ ਹਨ। ਜਿਹਾ ਕਿ ਮੈਂ, ਮੇਰਾ, ਮੈਨੂੰ, ਅਸੀਂ, ਸਾਡਾ, ਸਾਨੂੰ, ਹਮ, ਹਮਾਰਾ।

ਜਿਹੜੇ ਪੜਨਾਂਵ ਗੱਲ ਸੁਣਨ ਵਾਲੇ ਲਈ ਵਰਤੇ ਜਾਂਦੇ ਹਨ, ਉਹ ਮੱਧਮ

ਪੁਰਖ ਦੇ ਪੜਨਾਂਵ ਅਖਵਾਂਦੇ ਹਨ। ਜਿਹਾ ਕਿ ਤੂੰ, ਤੁਸੀਂ, ਤੇਰਾ, ਤੁਹਾਡਾ, ਤੈਨੂੰ, ਤੁਹਾਨੂੰ, ਤੁਮ, ਤੁਮ੍ਹਾਰਾ।

ਜਿਹੜੇ ਪੜਨਾਂਵ ਕਿਸੇ ਗ਼ੈਰ-ਹਾਜ਼ਰ ਪੁਰਸ਼ ਲਈ ਵਰਤੇ ਜਾਂਦੇ ਹਨ, ਉਹ ਅਨਯ ਪੁਰਖ ਦੇ ਪੜਨਾਂਵ ਅਖਵਾਂਦੇ ਹਨ। ਜਿਹਾ ਕਿ ਉਹ, ਉਸਨੂੰ, ਉਸਦਾ, ਉਹਨਾਂ, ਜਿਸ, ਤਿਸ।

**ਵਿਸ਼ੇਸ਼ਣ**—ਉਹ ਸ਼ਬਦ ਜੋ ਕਿਸੇ ਨਾਂਵ ਦੇ ਗੁਣ ਜਾਂ ਔਗੁਣ ਨੂੰ ਪ੍ਰਗਟ ਕਰਨ, ਵਿਸ਼ੇਸ਼ਣ ਅਖਵਾਂਦੇ ਹਨ। ਜਿਹਾ ਕਿ ਸੋਹਣਾ, ਚੰਗਾ, ਮੰਦਾ, ਕਾਲਾ।

**ਕਰਤਾ**—ਵਾਕ ਵਿਚ ਅਜਿਹਾ ਨਾਂਵ ਜਿਸ ਦੀ ਬਾਬਤ ਕੋਈ ਗੱਲ ਕੀਤੀ ਜਾਵੇ ਜਾਂ ਜੋ ਕੋਈ ਕੰਮ ਕਰੇ, ਕਰਤਾ ਅਖਵਾਂਦਾ ਹੈ। ਜਿਵੇਂ ਵਾਕ ਨੰ: 1 ਵਿਚ 'ਪ੍ਰਭਿ' ਅਤੇ ਨੰ: 3 ਵਿਚ 'ਹਉਮੈ' ਕਰਤਾ ਹਨ।

**ਕਰਮ**—ਵਾਕ ਵਿਚ ਕਰਤਾ ਵੱਲੋਂ ਕੀਤੇ ਗਏ ਕੰਮ ਨੂੰ ਕਰਮ ਆਖਦੇ ਹਨ। ਜਿਵੇਂ ਵਾਕ ਨੰ: 1 ਵਿਚ 'ਖੇਲ' ਕਰਮ ਹੈ।

**ਮੁਕਤਾ-ਅੰਤ ਸ਼ਬਦ**—ਜਿਨ੍ਹਾਂ ਸ਼ਬਦਾਂ ਦੇ ਅੰਤਲੇ ਅੱਖਰ ਨਾਲ ਕੰਨਾ, ਸਿਹਾਰੀ, ਬਿਹਾਰੀ ਆਦਿ ਕੋਈ ਲਗ ਨਾ ਲੱਗੀ ਹੋਵੇ, ਉਹਨਾਂ ਸ਼ਬਦਾਂ ਨੂੰ ਮੁਕਤਾ-ਅੰਤ ਸ਼ਬਦ ਆਖਦੇ ਹਨ। ਜਿਹਾ ਕਿ ਹੱਥ, ਪੈਰ, ਸਿਰ, ਘਰ, ਪਾਠ, ਨਾਮ, ਰਾਮ, ਪੁਰਖ, ਜਪ, ਸਿਮਰ। ਅਗਲਿਆਂ ਸਫ਼ਿਆਂ ਵਿਚ ਜੋ ਲਗਾਂ ਸੰਬੰਧੀ ਵਿਚਾਰ ਦਿੱਤੀ ਜਾ ਰਹੀ ਹੈ, ਉਹ ਸਭ ਅਜਿਹੇ ਮੁਕਤਾ-ਅੰਤ ਸ਼ਬਦਾਂ ਨਾਲ ਸੰਬੰਧ ਰੱਖਦੀ ਹੈ। ਸੋ ਪਾਠਕ ਜਨ ਅਜਿਹੇ ਸ਼ਬਦਾਂ ਦਾ ਖ਼ਾਸ ਖ਼ਿਆਲ ਰੱਖਣ।

## ਅੰਤਲੇ ਔਂਕੜ ( ੁ ) ਦੀ ਵਰਤੋਂ

ਪੰਜਾਬੀ ਵਿਚ ਅਕਸਰ ਮੁਕਤਾ-ਅੰਤ ਪੁਲਿੰਗ ਨਾਵਾਂ ਜਾਂ ਵਿਸ਼ੇਸ਼ਣਾਂ ਦਾ ਕਰਤਾ ਜਾਂ ਕਰਮ-ਕਾਰਕ ਵਿਚ ਵਚਨ ਦੇ ਤੌਰ 'ਤੇ ਰੂਪ ਨਹੀਂ ਬਦਲਦਾ। ਜਿਵੇਂ :

1. ਉਸ ਦਾ ਹੱਥ ਕੋਮਲ ਹੈ।
2. ਉਸ ਦੇ ਹੱਥ ਕੋਮਲ ਹਨ।
3. ਮੈਂ ਉਸ ਦਾ ਪੈਰ ਫੜ ਲਿਆ।
4. ਮੈਂ ਉਸ ਦੇ ਪੈਰ ਫੜ ਲਏ।

ਇਹਨਾਂ ਵਾਕਾਂ ਵਿੱਚੋਂ ਜੇ 'ਦਾ, ਦੇ, ਹੈ, ਹਨ, ਲਿਆ, ਲਏ,' ਆਦਿ ਨਾ ਹੋਣ ਤਾਂ ਪੜ੍ਹਨ ਵਾਲੇ ਨੂੰ ਕੋਈ ਪਤਾ ਨਹੀਂ ਲੱਗਦਾ ਕਿ 'ਹੱਥ' ਇਕ ਹੈ ਜਾਂ ਦੋ; ਅਥਵਾ 'ਪੈਰ' ਇਕ-ਵਚਨ ਹੈ ਜਾਂ ਬਹੁ-ਵਚਨ।

ਗੁਰਬਾਣੀ ਵਿਚ ਇਹ ਨੁਕਸ ਕਿਧਰੇ ਨਹੀਂ। ਗੁਰਬਾਣੀ ਨੂੰ ਅਜਿਹੇ ਢੰਗ ਨਾਲ ਲਿਖਿਆ ਗਿਆ ਹੈ ਕਿ ਤੁਸੀਂ ਕਿਸੇ ਨਾਂਵ ਜਾਂ ਵਿਸ਼ੇਸ਼ਣ ਨੂੰ ਵੇਖਦੇ ਸਾਰ ਹੀ ਦੱਸ ਸਕਦੇ ਹੋ ਕਿ ਉਹ ਇਕ-ਵਚਨ ਹੈ ਜਾਂ ਬਹੁ-ਵਚਨ, ਕਿਉਂਕਿ ਗੁਰਬਾਣੀ ਵਿਚ ਜੇ ਕੋਈ ਮੁਕਤਾ-ਅੰਤ ਪੁਲਿੰਗ ਨਾਂਵ ਜਾਂ ਵਿਸ਼ੇਸ਼ਣ ਇਕ ਵਸਤੂ ਲਈ ਆਇਆ ਹੈ ਤਾਂ

ਉਸ ਦੇ ਅੰਤਲੇ ਅੱਖਰ ਦੇ ਥੱਲੇ ਔਂਕੜ (_) ਲਗਾਇਆ ਗਿਆ ਹੈ, ਪਰ ਜੇ ਉਹ ਬਹੁ-ਵਚਨ ਹੈ ਤਾਂ ਮੁਕਤਾ ਅੰਤ ਹੀ ਰਹਿਣ ਦਿੱਤਾ ਹੈ। ਜਿਵੇਂ ਕਿ :

1. **ਭਰੀਐ ਹਥੁ ਪੈਰੁ ਤਨੁ ਦੇਹ॥** *(ਪੰਨਾ 4)*
2. **ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ॥੧੦॥੨੭॥** *(ਭਾਈ ਗੁਰਦਾਸ ਜੀ)*

ਪਹਿਲੀ ਤੁਕ ਵਿਚ ਹਥੁ, ਪੈਰੁ, ਤਨੁ ਸਭ ਇਕ-ਵਚਨ ਹਨ ਅਤੇ ਇਸ ਦਾ ਅਰਥ ਹੈ, ਜੇ ਹੱਥ ਭਰ ਜਾਵੇ, ਜੇ ਪੈਰ ਭਰ ਜਾਵੇ, ਜੇ ਤਨ ਭਰ ਜਾਵੇ। ਪਰ ਦੂਸਰੀ ਤੁਕ ਵਿਚ ਹੱਥ, ਪੈਰ ਬਹੁ-ਵਚਨ ਹਨ ਤੇ ਇਹਨਾਂ ਦਾ ਅਰਥ ਹੈ, ਉਹ ਸਾਰੇ ਹੱਥ ਅਤੇ ਪੈਰ ਧ੍ਰਿਗ ਹਨ, ਜੋ ਸੇਵਾ ਤੋਂ ਹੀਣ ਹਨ।

ਇਸੇ ਤਰ੍ਹਾਂ ਜਦੋਂ ਗੁਰਬਾਣੀ ਵਿਚ ਕਿਸੇ ਇਕ ਵਿਅਕਤੀ ਨੂੰ ਕੋਈ ਉਪਦੇਸ਼ ਦਿੱਤਾ ਗਿਆ ਹੈ ਜਾਂ ਪ੍ਰਭੂ ਅੱਗੇ ਬੇਨਤੀ ਕੀਤੀ ਗਈ ਹੈ ਤਾਂ ਮੁਕਤਾ ਅੰਤ ਕ੍ਰਿਆ ਦੇ ਅੰਤਲੇ ਅੱਖਰ ਥੱਲੇ ਔਂਕੜ ਲਗਾਇਆ ਗਿਆ ਹੈ। ਜਿਵੇਂ ਜਪੁ—ਤੂੰ ਜਪ। ਸਿਮਰੁ—ਤੂੰ ਸਿਮਰ। ਸੁਣੁ—ਤੂੰ ਸੁਣ।

ਇਸ ਲਈ ਮੁਕਤਾ-ਅੰਤ ਅਤੇ ਔਂਕੜ-ਅੰਤ ਅਰਥਾਤ 'ਹਥ' ਅਤੇ 'ਹਥੁ' ਦਾ ਇੱਕੋ ਜਿਹਾ ਉਚਾਰਣ ਕਰਨਾ, ਜਿਥੇ ਇਕ ਅਸ਼ੁੱਧਤਾ ਹੈ, ਉਥੇ ਠੀਕ ਅਰਥਾਂ ਨੂੰ ਸਮਝਣ ਵਿਚ ਵੀ ਰੁਕਾਵਟ ਪਾਉਂਦਾ ਹੈ।

## ਅੰਤਲੇ ਔਂਕੜ ਨੂੰ ਉਚਾਰਣ ਦਾ ਤਰੀਕਾ

ਇਸ ਔਂਕੜ ਦੀ ਆਵਾਜ਼ ਨੂੰ ਚੰਗੀ ਤਰ੍ਹਾਂ ਸਮਝਣ ਲਈ ਅਸੀਂ ਤਿੰਨ ਸ਼ਬਦ ਲੈਂਦੇ ਹਾਂ—ਧੁਰ, ਮਧੁਰ ਅਤੇ ਮਧੁ। ਇਹਨਾਂ ਵਿੱਚੋਂ, ਪਹਿਲਾ 'ਧੁਰ' ਤਾਂ ਸਭ ਠੀਕ ਪੜ੍ਹਦੇ ਹਨ, ਦੂਸਰਾ (ਮਧੁਰ) ਸ਼ਾਇਦ 50%, ਪਰ 'ਮਧੁ' ਦਾ ਉਚਾਰਣ ਤਾਂ ਮੁਸ਼ਕਲ ਨਾਲ ਦੋ ਜਾਂ ਚਾਰ ਪ੍ਰਤੀਸ਼ਤ ਲੋਕ ਠੀਕ ਕਰਦੇ ਹੋਣਗੇ। ਇਸ ਲਈ ਜਿਨ੍ਹਾਂ ਪਾਠਕਾਂ ਨੂੰ 'ਮਧੁ' ਸ਼ਬਦ ਦੇ ਅੰਤਲੇ '_' ਦਾ ਉਚਾਰਣ ਕਰਨਾ ਨਹੀਂ ਆਉਂਦਾ, ਉਹ 'ਧੁਰ' ਸ਼ਬਦ ਨੂੰ ਬਾਰ ਬਾਰ ਉਚਾਰਣ, ਜਿਹਾ ਕਿ : ਧੁਰ, ਧੁਰ, ਧੁਰ, ਧੁਰ...ਹੁਣ ਇਸ 'ਧੁਰ' ਤੋਂ ਪਹਿਲੇ 'ਮ' ਅੱਖਰ ਬੋਲਣ। ਜਿਵੇਂ : ਮ-ਧੁਰ, ਮ-ਧੁਰ, ਮ-ਧੁਰ, ਮ-ਧੁਰ..., ਪੰਜ-ਸੱਤ ਵਾਰੀ ਇਸ ਤਰ੍ਹਾਂ ਕਹਿਣ ਪਿੱਛੋਂ ਇਹਨਾਂ ਤਿੰਨਾਂ ਅੱਖਰਾਂ ਨੂੰ ਇਕੱਠਾ ਉਚਾਰੋ, ਮਧੁਰ, ਮਧੁਰ, ਮਧੁਰ..., ਪਰ ਇਸ ਗੱਲ ਦਾ ਖ਼ਿਆਲ ਰੱਖਣਾ ਕਿ ਔਂਕੜ ਦੀ ਆਵਾਜ਼ ਉੱਨੀ ਹੀ ਆਵੇ, ਜਿੰਨੀ 'ਧੁਰ' ਜਾਂ ਮ-ਧੁਰ ਕਹਿਣ ਵਿਚ ਆਉਂਦੀ ਹੈ। ਜਦ ਤੁਹਾਨੂੰ ਮਧੁਰ, ਮਧੁਰ ਕਹਿਣ ਦਾ ਚੰਗਾ ਅਭਿਆਸ ਹੋ ਜਾਵੇ ਤਾਂ ਫਿਰ ਇਸ ਦੇ ਅੰਤਲੇ 'ਰ' ਦੀ ਥਾਂ 'ਅ' ਰੱਖ ਕੇ 'ਮਧੁਅ, ਮਧੁਅ, ਮਧੁਅ...' ਕਹੋ, ਬੱਸ ਇਹ ਹੀ 'ਮਧੁ' ਦਾ ਠੀਕ ਉਚਾਰਣ ਹੈ।

ਇਸੇ ਤਰ੍ਹਾਂ 'ਅੰਕੁ' ਸ਼ਬਦ ਦਾ ਠੀਕ ਉਚਾਰਣ ਸਿੱਖਣ ਵਾਸਤੇ ਤਿੰਨ ਸ਼ਬਦ ਹੋਰ ਲਓ : ਕੁਰ, ਅੰਕੁਰ, ਅੰਕੁ। ਪਹਿਲੇ ਕੁਰ, ਕੁਰ, ਕੁਰ... ਕਹੋ ਫਿਰ ਇਸ ਤੋਂ ਪਹਿਲੇ

'ਅੰ' ਲਗਾ ਕੇ ਅੰ-ਕੁਰ, ਅੰ-ਕੁਰ...ਕਹਿਣ ਦਾ ਅਭਿਆਸ ਕਰੋ, ਫਿਰ ਅੰਕੁਰ, ਅੰਕੁਰ ਅਤੇ ਅੰਤ ਵਿਚ 'ਰ' ਦੀ ਥਾਂ 'ਅ' ਲਗਾ ਕੇ ਅੰਕੁਅ, ਅੰਕੁਅ...ਕਹੋ, ਬੱਸ ਇਹ ਹੀ 'ਅੰਕੁ' ਦਾ ਸ਼ੁੱਧ ਉਚਾਰਣ ਹੈ।

ਗੱਲ ਕੀ, ਜਿਥੇ ਕਿਥੇ ਕਿਸੇ ਸ਼ਬਦ ਦੇ ਅੰਤਲੇ ਅੱਖਰ ਦੇ ਥੱਲੇ ਔਂਕੜ ( ੁ) ਵੇਖਦੇ ਹੋ ਅਤੇ ਤੁਹਾਨੂੰ ਉਸ ਦਾ ਉਚਾਰਣ ਕਰਨਾ ਨਹੀਂ ਆਉਂਦਾ ਤਾਂ ਉਸ ਅੱਖਰ ਅੱਗੇ (ਆਪਣੇ ਦਿਲ ਵਿਚ) 'ਅ' ਲਗਾ ਕੇ ਉਸ ਨੂੰ ਪੜ੍ਹੋ, ਉਚਾਰਨ ਆਪਣੇ ਆਪ ਠੀਕ ਹੋਵੇਗਾ।

ਜਿਹਾ ਕਿ : ਪੈਰੁ—ਪੈ-ਰੁਅ। ਹਥੁ—ਹ-ਥੁਅ। ਤਨੁ—ਤ-ਨੁਅ।

ਹੁਣ ਹੇਠ ਲਿਖੇ ਵਾਕਾਂ ਨੂੰ ਉਪਰ ਦੱਸੇ ਇਸੇ ਢੰਗ ਅਨੁਸਾਰ ਪੜ੍ਹੀਏ :

**ਫਰੀਦਾ ਨੰਢੀ 'ਕੰਤੁ'...ਨ ਰਾਵਿਓ... ॥** *(ਪੰਨਾ 1380)*
[ਕੰਤੁਅ]

**ਗਹਿਲਾ 'ਲੋਕੁ'...ਨ ਜਾਣਦਾ 'ਹੰਸੁ'...ਨ ਕੋਧ੍ਰਾ ਖਾਇ ॥** *(ਪੰਨਾ 1381)*
[ਲੋਕੁਅ; ਹੰਸੁਅ]

**ਫਰੀਦਾ ਤਨੁ...ਸੁਕਾ 'ਪਿੰਜਰੁ'...ਥੀਆ... ॥** *(ਪੰਨਾ 1382)*
[ਪਿੰਜਰੁਅ]

**ਫਰੀਦਾ ਦੁਖੁ...ਸੁਖੁ...ਇਕੁ...ਕਰਿ ਦਿਲ ਤੇ ਲਾਹਿ ਵਿਕਾਰੁ... ॥** *(ਪੰਨਾ 1383)*

## ਅੰਤਲੀ ਸਿਹਾਰੀ (ਿ) ਦੀ ਵਰਤੋਂ

ਸੰਸਕ੍ਰਿਤ ਭਾਸ਼ਾ ਵਿਚ ਜਿਥੇ ਸੈਂਕੜੇ ਸ਼ਬਦਾਂ ਦੇ ਅੰਤ ਵਿਚ ਸਿਹਾਰੀ (ਿ) ਵਰਤੀ ਜਾਂਦੀ ਹੈ, ਉਥੇ ਅਜੋਕੀ ਪੰਜਾਬੀ ਲਿਖਤ ਵਿਚ ਸਾਨੂੰ ਇਕ ਵੀ ਸ਼ਬਦ ਨਹੀਂ ਮਿਲਦਾ, ਜਿਸ ਦੇ ਅੰਤ ਵਿਚ ਸਿਹਾਰੀ (ਿ) ਵਰਤੀ ਗਈ ਹੋਵੇ। ਇਸ ਦਾ ਕਾਰਨ ਇਹ ਹੈ ਕਿ ਸਮੇਂ ਦੇ ਗੇੜ ਨਾਲ ਇਹਨਾਂ ਸੰਸਕ੍ਰਿਤ ਦੇ ਸ਼ਬਦਾਂ ਦੀ ਅੰਤਲੀ ਸਿਹਾਰੀ ਪੰਜਾਬ ਦੇ ਕਿਸੇ ਹਿੱਸੇ ਵਿਚ ਅਜਿਹੀ ਮੱਧਮ ਬੋਲੀ ਜਾਣ ਲੱਗੀ ਕਿ ਸ੍ਰੋਤਿਆਂ ਨੇ ਉਹਨਾਂ ਸ਼ਬਦਾਂ ਨੂੰ ਮੁਕਤਾ-ਅੰਤ ਸਮਝ ਲਿਆ। ਜਿਵੇਂ : ਜਾਤਿ—ਜਾਤ, ਥਿਤਿ—ਥਿੱਤ, ਮਤਿ—ਮੱਤ, ਰੁਤਿ—ਰੁੱਤ ਅਤੇ ਪੰਜਾਬ ਦੇ ਕਿਸੇ ਹਿੱਸੇ ਵਿਚ ਇਸ ਅੰਤਲੀ ਸਿਹਾਰੀ ਨੂੰ ਅਜਿਹਾ ਲਮਕਾਅ ਕੇ ਬੋਲਿਆ ਗਿਆ ਕਿ ਸ੍ਰੋਤਿਆਂ ਨੇ ਉਸ ਨੂੰ ਬਿਹਾਰੀ (ੀ) ਸਮਝ ਲਿਆ। ਜਿਵੇਂ ਮੁਕਤਿ—ਮੁਕਤੀ। ਜਨਨਿ—ਜਨਨੀ। ਭਗਤਿ—ਭਗਤੀ। ਸ਼ਾਂਤਿ—ਸ਼ਾਂਤੀ। ਅਗਨਿ—ਅਗਨੀ। ਸ਼ਕਤਿ—ਸ਼ਕਤੀ ਅਤੇ ਕਈਆਂ ਸ਼ਬਦਾਂ ਨੂੰ ਦੋਹਾਂ ਢੰਗਾਂ ਨਾਲ ਉਚਾਰਿਆ ਜਾਣ ਲੱਗਾ। ਜਿਵੇਂ ਉਸਤਤਿ—ਉਸਤਤ, ਉਸਤਤੀ। ਪ੍ਰੀਤਿ—ਪ੍ਰੀਤੀ, ਪ੍ਰੀਤ। ਧੁਨਿ—ਧੁਨ, ਧੁਨੀ। ਬੁਧਿ—ਬੁੱਧ, ਬੁੱਧੀ। ਜੁਗਤਿ—ਜੁਗਤ, ਜੁਗਤੀ। ਜੋਤਿ—ਜੋਤ, ਜੋਤੀ।

ਪਰ ਅਸੀਂ ਵੇਖਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਸਾਹਿਬਾਂ ਨੇ ਅਨੇਕਾਂ 'ਿ' ਅੰਤ ਸੰਸਕ੍ਰਿਤ ਸ਼ਬਦਾਂ ਨੂੰ ਉਹਨਾਂ ਦੇ ਮੂਲ ਰੂਪ ਵਿਚ ਹੀ ਲਿਖਿਆ

ਹੈ, ਪਰ ਅਸੀਂ ਅਜਿਹੇ ਸ਼ਬਦਾਂ ਨੂੰ ਇਸ ਤਰ੍ਹਾਂ ਪੜ੍ਹਨਾ ਸ਼ੁਰੂ ਕਰ ਦਿੱਤਾ ਹੈ, ਜਿਵੇਂ ਉਨ੍ਹਾਂ ਨਾਲ 'ਿ' ਲੱਗੀ ਹੀ ਨਹੀਂ ਹੁੰਦੀ ਅਤੇ ਐਸਾ ਕਰਨ ਕਰ ਕੇ ਅਸੀਂ ਕਈ ਥਾਈਂ ਉਹਨਾਂ ਦਾ ਲਿੰਗ ਬਦਲ ਦੇਂਦੇ ਹਾਂ ਅਤੇ ਕਈ ਥਾਂ ਕੋਈ ਨਵੇਂ ਅਰਥ ਦੇ ਸ਼ਬਦ ਨੂੰ ਜਨਮ ਦੇ ਦੇਂਦੇ ਹਾਂ। ਜਿਹਾ ਕਿ ਭਗਤਿ ਨੂੰ ਭਗਤ ਪੜ੍ਹਿਆਂ, ਭਗਤੀ ਕਰਨ ਵਾਲਾ ਹੋ ਜਾਂਦਾ ਹੈ। ਬਾਣਿ ਨੂੰ ਬਾਣ ਪੜ੍ਹਿਆਂ (ਬਾਣ—) ਤੀਰ ਜਾਂ ਆਦਿਤ ਬਣ ਜਾਂਦਾ ਹੈ ਅਤੇ ਕਬਿ (—ਕਵੀ) ਨੂੰ ਕਬ ਪੜ੍ਹਿਆਂ, ਇਸ ਦਾ ਅਰਥ ਕਦੋਂ ਬਣ ਜਾਂਦਾ ਹੈ। ਇਸੇ ਤਰ੍ਹਾਂ ਕੂਕਰਿ ਨੂੰ ਕੂਕਰ ਪੜ੍ਹਿਆਂ, ਕੁੱਤੀ ਤੋਂ ਕੁੱਤਾ ਬਣ ਜਾਂਦਾ ਹੈ।

ਗੁਰਬਾਣੀ ਵਿਚ ਸਿਹਾਰੀ (ਿ) ਕੋਲੋਂ ਵਿਭਕਤੀ ਦਾ ਵੀ ਕੰਮ ਲਿਆ ਗਿਆ ਹੈ। ਇਹ ਮੁਕਤਾ-ਅੰਤ ਨਾਵਾਂ ਜਾਂ ਪੜਨਾਵਾਂ ਦੇ ਪਿੱਛੇ ਲਗਾਇਆਂ ਕਿਸੇ ਸੰਬੰਧਕ ਦਾ ਕੰਮ ਦੇਂਦੀ ਹੈ। ਜਿਵੇਂ : ਮਾਰਗਿ—ਮਾਰਗ ਵਿਚ। ਮੁਖਿ—ਮੁਖ ਨਾਲ। ਸਿਰਿ—ਸਿਰ ਉਪਰ। ਜਿਨਿ—ਜਿਸ ਨੇ। ਏਹਿ—ਏਹਨਾਂ ਨੂੰ। ਜਿਹਾ ਕਿ :

**ਮੰਨੈ 'ਮਾਰਗਿ' ਠਾਕ ਨ ਪਾਇ॥** *(ਪੰਨਾ 3)*

**ਅਸੰਖ ਗਰੰਥ 'ਮੁਖਿ' ਵੇਦ ਪਾਠ॥** *(ਪੰਨਾ 3)*

**'ਜਿਨਿ' ਏਹਿ ਲਿਖੇ ਤਿਸੁ 'ਸਿਰਿ' ਨਾਹਿ॥** *(ਪੰਨਾ 4)*

ਜਦੋਂ ਇਹ (ਿ) ਸਿਹਾਰੀ ਕਿਸੇ ਮੁਕਤਾ-ਅੰਤ ਕ੍ਰਿਆ ਨਾਲ ਆਉਂਦੀ ਹੈ ਤਾਂ ਇਹ 'ਕੇ' ਦਾ ਅਰਥ ਦੇਂਦੀ ਹੈ। ਜਿਵੇਂ : ਭਾਲਿ—ਭਾਲ ਕੇ। ਕਰਿ—ਕਰ ਕੇ। ਜਿਹਾ ਕਿ :

**ਅਸੰਖ ਪਾਪੀ ਪਾਪੁ 'ਕਰਿ' ਜਾਹਿ॥** *(ਪੰਨਾ 4)*

**ਓੜਕ ਓੜਕ 'ਭਾਲਿ' ਥਕੇ...॥** *(ਪੰਨਾ 5)*

ਜੇਕਰ ਅਸੀਂ ਬਾਣੀ ਦਾ ਪੂਰਾ ਅਨੰਦ ਲੈਣਾ ਚਾਹੁੰਦੇ ਹਾਂ ਤਥਾ ਬਾਣੀ ਦੇ ਸਹੀ ਅਰਥਾਂ ਨੂੰ ਸਮਝਣਾ ਚਾਹੁੰਦੇ ਹਾਂ ਤਾਂ ਸਾਨੂੰ ਇਸ ਅੰਤਲੀ (ਿ) ਸਿਹਾਰੀ ਦਾ ਠੀਕ ਉਚਾਰਣ ਆਉਣਾ ਚਾਹੀਦਾ ਹੈ।

## ਅੰਤਲੀ ਸਿਹਾਰੀ (ਿ) ਦਾ ਉਚਾਰਣ

ਮੰਨ ਲਓ, ਤੁਸੀਂ ਇਕ ਉਸਤਾਦ ਹੋ ਅਤੇ ਆਪਣੇ ਵਿਦਿਆਰਥੀਆਂ ਦਾ ਇਮਤਿਹਾਨ ਲੈ ਰਹੇ ਹੋ ਅਤੇ ਪਾਠ ਵਿਚ ਬੁਰਿਆਈ ਅਤੇ ਥੰਧਿਆਈ ਦੋ ਸ਼ਬਦ ਆ ਗਏ ਹਨ। ਜਿਹਾ ਕਿ, ਲੋਕਾਂ ਨੂੰ ਆਮ ਆਦਤ ਹੈ ਕਿ ਜਦੋਂ ਕੋਈ ਚਾਰ-ਅੱਖਰਾ ਸ਼ਬਦ ਆ ਜਾਵੇ ਤਾਂ ਉਸ ਦੇ ਦੋ ਦੋ ਅੱਖਰਾਂ ਦੇ ਦੋ ਭਾਗ ਕਰ ਲੈਂਦੇ ਹਨ। ਜਿਵੇਂ : ਖਟ-ਮਲ, ਬਚ-ਪਨ। ਇਸ ਢੰਗ ਅਨੁਸ਼ਾਰ ਇਹਨਾਂ ਸ਼ਬਦਾਂ ਨੂੰ ਇਕ ਬੱਚਾ 'ਬੁਰ-ਆਈ' ਅਤੇ 'ਥੰਧੇ-ਆਈ' ਕਰਕੇ ਪੜ੍ਹਦਾ ਹੈ, ਪਰ ਦੂਸਰਾ ਬੱਚਾ 'ਬੁਰੇ-ਆਈ' ਅਤੇ 'ਥੰਧੇ-ਆਈ'। ਸਪੱਸ਼ਟ ਹੈ ਕਿ ਭਾਵੇਂ ਦੋਵੇਂ ਬੱਚੇ ਗ਼ਲਤ ਪੜ੍ਹਦੇ ਹਨ ਅਤੇ ਉਹਨਾਂ ਵਿੱਚੋਂ ਕੋਈ ਵੀ ਪੂਰੇ ਨੰਬਰ ਲੈਣ ਦਾ ਹੱਕਦਾਰ ਨਹੀਂ, ਫੇਰ ਵੀ ਤੁਸੀਂ ਮਗਰਲੇ ਬੱਚੇ

ਨੂੰ, ਜਿਸ ਨੇ ਇਹਨਾਂ ਸ਼ਬਦਾਂ ਨੂੰ 'ਬੁਰੇ-ਆਈ' ਅਤੇ 'ਥੰਧੇ-ਆਈ' ਕਹਿ ਕੇ ਉਚਾਰਿਆ ਹੈ, ਬਹੁਤੇ ਨੰਬਰ ਦਿਓਗੇ, ਕਿਉਂਕਿ 'ਬੁਰਿਆਈ' ਅਤੇ 'ਬੁਰੇ-ਆਈ' ਵਿਚ ਇੰਨਾ ਫ਼ਰਕ ਨਹੀਂ, ਜਿੰਨਾ ਕਿ 'ਬੁਰ-ਆਈ' ਅਤੇ 'ਬੁਰਿਆਈ' ਵਿਚ ਹੈ। ਇਸ ਦਾ ਕਾਰਨ ਇਹ ਹੈ ਕਿ ਬੁਰਿ-ਆਈ ਦਾ ਸ਼ਬਦ 'ਬੁਰੇ' ਤੋਂ ਬਣਿਆ ਹੈ, ਨਾ ਕਿ 'ਬੁਰ' ਤੋਂ। ਇਸੇ ਤਰ੍ਹਾਂ ਥੰਧਿਆਈ ਦਾ ਸ਼ਬਦ 'ਥੰਧੇ' ਤੋਂ ਬਣਿਆ ਹੈ, ਨਾ ਕਿ 'ਥੰਧ' ਤੋਂ। ਦੂਸਰੇ ਸ਼ਬਦਾਂ ਵਿਚ ਬੁਰਿਆਈ 'ਬੁਰੇ' ਦੀ ਧੀ ਹੈ ਅਤੇ ਥੰਧਿਆਈ 'ਥੰਧੇ' ਦੀ ਧੀ।

ਜਾਂ ਇਉਂ ਕਹਿ ਲਵੋ ਕਿ 'ਬੁਰਿਆਈ' ਦੀ (ਿ) ਬੁਰੇ ਦੀ ਲਾਂ (ੇ) ਦੀ ਆਵਾਜ਼ ਦੀ ਨਕਲ ਕਰਨ ਦੀ ਕੋਸ਼ਿਸ਼ ਕਰਦੀ ਹੈ, ਪਰ ਉਸ ਦੀ 'ਬੱਚੀ' ਹੋਣ ਦੇ ਕਾਰਨ, ਇਸ ਦੀ ਆਵਾਜ਼ ਕੋਮਲ ਅਰਥਾਤ (ੇ) ਦੀ ਆਵਾਜ਼ ਨਾਲੋਂ ਅੱਧੀ ਹੈ।

ਇਸੇ ਤਰ੍ਹਾਂ 'ਜਿਨਿ' ਸ਼ਬਦ ਜਿਨ੍ਹੇ ਦਾ ਛੋਟਾ ਰੂਪ ਹੈ, ਸੋ ਜਿਨਿ ਦੀ (ਿ) ਸਿਹਾਰੀ, ਜਿਨ੍ਹੇ ਦੀ ਲਾਂ (ੇ) ਦੀ ਆਵਾਜ਼ ਦੀ ਨਕਲ ਕਰ ਰਹੀ ਹੈ ਅਤੇ (ੇ) ਨਾਲੋਂ ਅੱਧੀ ਹੈ। ਤਿਵੇਂ ਹੀ 'ਤਿਨਿ' ਸ਼ਬਦ 'ਤਿਨੇ' ਤੋਂ ਨਿਕਲਿਆ ਹੈ, 'ਘਰਿ' ਦਾ ਸ਼ਬਦ 'ਘਰੇ' ਅਤੇ 'ਸਭਿ' ਸ਼ਬਦ 'ਸਭੇ' ਤੋਂ ਅਰਥਾਤ ਇਹਨਾਂ ਸਾਰਿਆਂ ਸ਼ਬਦਾਂ ਦੀ ਅੰਤਲੀ 'ਿ' ਸਿਹਾਰੀ, ਅੱਧੀ ਲਾਂ (ੇ) ਦਾ ਕੰਮ ਦੇਂਦੀ ਹੈ। ਸੋ ਜਿਨ੍ਹਾਂ ਸ਼ਬਦਾਂ ਦੇ ਅੰਤ ਵਿਚ (ਿ) ਸਿਹਾਰੀ ਲੱਗੀ ਹੋਈ ਹੈ, ਉਹਨਾਂ ਦਾ ਉਚਾਰਣ ਕਰਨ ਸਮੇਂ ਅੰਤਲੇ ਅੱਖਰ ਨੂੰ ਸਿਹਾਰੀ ਦੀ ਥਾਂ ਅੱਧੀ ਲਾਂ ਲੱਗੀ ਸਮਝ ਕੇ ਪੜ੍ਹੋ, ਬੱਸ ਇਹ ਉਸ ਸ਼ਬਦ ਦਾ ਠੀਕ ਉਚਾਰਣ ਹੋਵੇਗਾ।

## ਦੂਸਰਾ ਤਰੀਕਾ

ਔਂਕੜ ਦੇ ਪ੍ਰਸੰਗ ਵਿਚ ਦੱਸੇ ਪਹਿਲੇ ਨੇਮ ਅਨੁਸਾਰ ਸਿਹਾਰੀ-ਅੰਤ ਵਾਲੇ ਸ਼ਬਦ ਦੇ ਪਿੱਛੇ (ਆਪਣੇ ਦਿਲ ਵਿਚ) 'ਅ' ਲਗਾ ਕੇ ਇਸ ਸ਼ਬਦ ਨੂੰ ਪੜ੍ਹੋ। ਬੱਸ ਇਹ ਸਿਹਾਰੀ-ਅੰਤ ਸ਼ਬਦ ਦਾ ਸਹੀ ਉਚਾਰਣ ਹੋਵੇਗਾ।

ਜਿਵੇਂ : ਕਿ—ਕਿਅ। ਸਿ—ਸਿਅ। ਭਿ—ਭਿਅ। ਤਿ—ਤਿਅ। ਭਗਤਿ—ਭਗ-ਤਿਅ। ਬਾਣਿ—ਬਾ-ਣਿਅ। ਹਸਤਿ—ਹਸ-ਤਿਅ। ਦੁਖਿ—ਦੁ-ਖਿਅ। ਦਾਨਿ—ਦਾ-ਨਿਅ। ਜਿਵੇਂ :

**ਮੁਹੌ 'ਕਿ' ਬੋਲਣੁ ਬੋਲੀਐ...॥** *(ਪੰਨਾ 2)*
[ਕਿ—ਕਿਅ।]

**ਆਖਹਿ 'ਸਿ' 'ਭਿ' ਕੇਈ ਕੇਇ॥** *(ਪੰਨਾ 5)*
[ਸਿ—ਸਿਅ, ਭਿ—ਭਿਅ।]

**ਅਖਰੀ ਲਿਖਣੁ ਬੋਲਣੁ 'ਬਾਣਿ'॥** *(ਪੰਨਾ 4)*
[ਬਾਣਿ—ਬਾ-ਣਿਅ।]

**'ਤਿ' ਨਰ ਦੁਖ ਨਹ ਭੁਖ 'ਤਿ' ਨਰ ਨਿਧਨ ਨਹੁ ਕਹੀਅਹਿ॥** *(ਪੰਨਾ 1394)*
[ਤਿ—ਤਿਅ।]

ਹੁਣ ਹੇਠਾਂ ਕੁਝ ਤੁਕਾਂ ਦਿੱਤੀਆਂ ਜਾਂਦੀਆਂ ਹਨ, ਜਿਨ੍ਹਾਂ ਵਿਚ ਮਿਲਵੇਂ-ਜੁਲਵੇਂ ਦੋ ਦੋ ਅਜਿਹੇ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ, ਜਿਨ੍ਹਾਂ ਵਿੱਚੋਂ ਇਕ ਮੁਕਤਾ-ਅੰਤ ਹੈ ਅਤੇ ਦੂਸਰਾ 'ਿ' ਅੰਤ। ਪਰ ਇਹਨਾਂ ਦੇ ਅਰਥ ਵਿਚ ਬੜਾ ਫ਼ਰਕ ਹੈ। ਪਾਠਕ ਅਗਰ 'ਿ' ਨੂੰ ਉਪਰ ਦੱਸੇ ਢੰਗ ਨਾਲ ਪੜ੍ਹਨਗੇ ਤਾਂ ਉਹ ਦੇਖਣਗੇ ਕਿ ਇਹਨਾਂ ਦੇ ਅਰਥ ਆਪਣੇ ਆਪ ਸਪੱਸ਼ਟ ਹੋ ਜਾਂਦੇ ਹਨ ਅਤੇ ਜੇ ਪੜ੍ਹਿਆਂ ਅਰਥ ਸਪੱਸ਼ਟ ਨਹੀਂ ਹੁੰਦਾ ਤਾਂ ਸਮਝ ਲਓ ਤੁਸਾਂ ਨੂੰ 'ਿ' ਦਾ ਉਚਾਰਣ ਅਜੇ ਨਹੀਂ ਆਇਆ। ਪਾਠਕਾਂ ਦੀ ਸਹੂਲਤ ਲਈ ਇਹਨਾਂ ਸ਼ਬਦਾਂ ਨੂੰ ਕੌਮਿਆਂ ਵਿਚ ਛਾਪਿਆ ਗਿਆ ਹੈ ਅਤੇ ਉਹਨਾਂ ਦੇ ਉਚਾਰਣ ਤਥਾ ਅਰਥ ਤੁਕ ਤੋਂ ਹੇਠਾਂ ਬਰੈਕਟ ਵਿਚ ਦਿੱਤੇ ਗਏ ਹਨ:

**'ਭਗਤ' ਕੀ ਨਿੰਦਾ ਰਾਜ ਤੇ ਟਲੈ ॥** *(ਪੰਨਾ 1145)*
[ਭਗਤ—ਰੱਬ ਦਾ ਪਿਆਰਾ।]

**'ਭਗਤਿ' ਕਰਤ ਨਾਮਾ ਪਕਰਿ ਉਠਾਇਆ ॥** *(ਪੰਨਾ 1164)*
[ਭਗ-ਤਿਅ—ਭਗਤੀ।]

**ਲਾਲਨੁ ਮੋਹਿ ਮਿਲਾਵਹੁ ॥**
**'ਕਬ' ਘਰਿ ਆਵੈ ਰੀ ॥** *(ਪੰਨਾ 830)*
[ਕਬ—ਕਦੋਂ।]

**ਹਮ ਬਡ 'ਕਬਿ' ਕੁਲੀਨ ਹਮ ਪੰਡਿਤ... ॥** *(ਪੰਨਾ 974)*
[ਕ-ਬਿਅ—ਕਵੀ।]

**...'ਬਿਧ' ਨੇ ਰਚਿਆ ਸੋ ਹੋਇ ॥** *(ਪੰਨਾ 337)*
[ਬਿਧ—ਬਿਧਾਤਾ, ਪ੍ਰਭੂ।]

**ਸਾਕਤ ਕੀ 'ਬਿਧਿ' ਨੈਨਹੁ ਡੀਠੀ ॥** *(ਪੰਨਾ 892)*
[ਬਿ-ਧਿਅ—ਵਿਧੀ, ਤਰੀਕਾ।]

**'ਸੁਖ' ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥** *(ਪੰਨਾ 411)*
**ਜੋ ਜੀਅ ਹਰਿ ਤੇ ਵਿਛੁੜੇ ਸੇ 'ਸੁਖਿ' ਨ ਵਸਨਿ ਭੈਣ ॥** *(ਪੰਨਾ 136)*
[ਸੁ-ਖਿਅ—ਸੁਖੀ।]

**ਹਰੀਚੰਦੁ 'ਦਾਨੁ' ਕਰੈ ਜਸੁ ਲੇਵੈ ॥** *(ਪੰਨਾ 224)*
[ਦਾ-ਨੁਅ]

**ਮਹਾ 'ਦਾਨਿ' ਸਤਿਗੁਰ 'ਗਿਆਨਿ' ਮਨਿ ਚਾਉ ਨ ਹੁਟੈ ॥** *(ਪੰਨਾ 1407)*
[ਦਾ-ਨਿਅ—ਦਾਨੀ, ਦਾਨ ਦੇਣ ਵਾਲਾ; ਗਿਆ-ਨਿਅ—ਗਿਆਨ ਵਾਨ।]

**'ਗਿਆਨ' ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥** *(ਪੰਨਾ 293)*

**'ਧਨ' ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ ਗਲਿ... ॥** *(ਪੰਨਾ 1106)*
[ਧਨ—ਦੌਲਤ।]

**'ਧਨਿ' ਤੇਊ ਜਿਹ ਰੁਚ ਇਆ ਮਨੂਆ ॥** *(ਪੰਨਾ 251)*
[ਧਨਿ—ਧ-ਨਿਅ—ਧਨਵਾਨ।]

**'ਦੁਖ' ਸੁਖ ਦੋਊ ਸਮ ਕਰਿ ਜਾਨੈ ਬੁਰਾ ਭਲਾ ਸੰਸਾਰ ॥** *(ਪੰਨਾ 1256)*
[ਦੁਖ—ਤਕਲੀਫ਼।]

**'ਦੁਖਿ' ਲਗੈ ਬਿਲਲਾਣਿਆ ਨਰਕਿ ਘੋਰਿ ਸੁਤੇ ॥** *(ਪੰਨਾ 524)*
[ਦੁਖਿ—ਦੁ-ਖਿਅ—ਦੁਖੀ।]

**'ਬਾਰ' ਬਿਵਸਥਾ ਤੁਝਹਿ ਪਿਆਰੈ ਦੂਧ ॥** *(ਪੰਨਾ 266)*
[ਬਾਰ—ਬਾਲ ਅਵਸਥਾ।]
**'ਬਾਰਿ' ਜਾਉ ਗੁਰ ਅਪੁਨੇ ਊਪਰਿ... ॥** *(ਪੰਨਾ 672)*
[ਬਾਰਿ—ਬਾ-ਰਿਅ—ਬਾਰੀ, ਵਾਰੀ ਜਾਵਾਂ।]

**'ਹਸਤ' ਪੁਨੀਤ ਹੋਹਿ ਤਤਕਾਲ ॥**
**ਬਿਨਸਿ ਜਾਹਿ ਮਾਇਆ... ॥** *(ਪੰਨਾ 185)*
[ਹਸਤ—ਹੱਥ।]
**'ਹਸਤਿ' ਭਾਗਿ ਕੈ ਚੀਸਾ ਮਾਰੈ ॥** *(ਪੰਨਾ 870)*
[ਹਸਤਿ—ਹਸ-ਤਿਅ—ਹਾਥੀ।]

**'ਅਲੁ' 'ਮਲੁ' ਖਾਈ ਸਿਰਿ... ॥** *(ਪੰਨਾ 467)*
[ਅਲੁ—ਅ-ਲੁਅ; ਮਲੁ—ਮ-ਲੁਅ—ਗੰਦ-ਮੰਦ।]
**'ਅਲਿ' ਮਕਰੰਦ ਚਰਨ ਕਮਲ ਸਿਉ ਮਨੁ ਫੇਰਿ ਫੇਰਿ ਰੀਝੈ ॥** *(ਪੰਨਾ 1321)*
[ਅਲਿ—ਅ-ਲਿਅ—ਭੌਰਾ।]

**'ਸੰਗੁ' ਚਲਤ ਹੈ ਹਮ ਭੀ ਚਲਨਾ ॥** *(ਪੰਨਾ 793)*
[ਸੰਗੁ—ਟੋਲਾ।]
**'ਸੰਗਿ' ਨ ਸਾਥੀ ਗਵਨੁ ਇਕੇਲਾ ॥** *(ਪੰਨਾ 793)*
[ਸੰਗਿ—ਸੰ-ਗਿਅ—ਸੰਗੀ।]

**'ਬਲੁ' ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥** *(ਪੰਨਾ 1429)*
[ਬਲੁ—ਤਾਕਤ।]
**'ਬਲਿ' ਰਾਜਾ ਮਾਇਆ ਅਹੰਕਾਰੀ ॥** *(ਪੰਨਾ 224)*
[ਬਲਿ—ਬ-ਲਿਅ—ਬਲੀ, ਰਾਜਾ।]

**'ਸੁੰਦਰ' ਬਚਨ ਤੁਮ ਸੁਣਹੁ ਛਬੀਲੀ... ॥** *(ਪੰਨਾ 959)*
[ਸੁੰਦਰ—ਸੋਹਣੇ।]
**'ਸੁੰਦਰਿ' ਸਾਇ ਸਰੂਪ 'ਬਿਚਖਣਿ'... ॥** *(ਪੰਨਾ 722)*
[ਸੁੰਦ-ਰਿਅ—ਸੋਹਣੀ; ਬਿਚਖ-ਣਿਅ—ਸਿਆਣੀ।]
**ਸੇਈ 'ਬਿਚਖਣ' ਜੰਤ ਜਿਨੀ ਹਰਿ ਧਿਆਇਆ ॥** *(ਪੰਨਾ 652)*
[ਬਿਚਖਣ—ਸਿਆਣੇ।]

**ਜਿਉ 'ਮਧੁ' ਮਾਖੀ ਸੰਚੈ ਅਪਾਰ ॥**
**'ਮਧੁ' ਲੀਨੋ ਮੁਖਿ... ॥** *(ਪੰਨਾ 1252)*
[ਮ-ਧੁਅ—ਸ਼ਹਿਦ।]
**ਸਭ ਕੈ 'ਮਧਿ' ਸਭ ਹੂ ਤੇ ਬਾਹਰਿ ਰਾਗ ਦੋਖ ਤੇ ਨਿਆਰੋ ॥** *(ਪੰਨਾ 785)*
[ਮ-ਧਿਅ—ਵਿਚ।]

**'ਆਧ' ਘਰੀ ਕੋਊ ਨਹਿ ਰਾਖੈ ਘਰ ਤੇ ਦੇਤ ਨਿਕਾਰਿ ॥** *(ਪੰਨਾ 536)*
[ਆਧ—ਅੱਧੀ।]
**'ਆਧਿ' ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ ॥** *(ਪੰਨਾ 1223)*
[ਆ-ਧਿਅ—ਰੋਗ।]

**ਗੁਰਿ ਕਹਿਆ ਸਾ 'ਕਾਰ' ਕਮਾਵਹੁ ॥** *(ਪੰਨਾ 933)*
[ਕਾਰ—ਕੰਮ।]
**ਗੁਰ ਕੀ ਮਤਿ ਜੀਇ ਆਈ 'ਕਾਰਿ' ॥** *(ਪੰਨਾ 221)*
[ਕਾ-ਰਿਅ—ਕਾਰੀ, ਸਫਲ।]

## ਅੰਤਲੀ ਬਿਹਾਰੀ (ੀ) ਦੀ ਵਰਤੋਂ ਅਤੇ ਆਵਾਜ਼

ਪੰਜਾਬੀ ਬੋਲੀ ਤਥਾ ਗੁਰਬਾਣੀ ਵਿਚ ਤਿੰਨ ਤਰ੍ਹਾਂ ਦੇ ਸ਼ਬਦ ਮਿਲਦੇ ਹਨ, ਜਿਨ੍ਹਾਂ ਦੇ ਅੰਤ ਵਿਚ (ੀ) ਲੱਗੀ ਹੁੰਦੀ ਹੈ।

1. ਕਈ ਅਜਿਹੇ ਪੁਲਿੰਗ ਜਾਂ ਇਸਤਰੀ-ਲਿੰਗ ਨਾਂਵ ਹਨ, ਜਿਨ੍ਹਾਂ ਦਾ ਮੂਲ ਰੂਪ ਹੀ (ੀ) ਅੰਤ ਹੈ, ਅਰਥਾਤ ਅੰਤਿਮ ਬਿਹਾਰੀ ਉਨ੍ਹਾਂ ਦੇ ਜੋੜਾਂ (Spellings) ਦਾ ਹੀ ਹਿੱਸਾ ਹੈ, ਜਿਵੇਂ ਹਾਥੀ, ਸੰਗੀ, ਸਾਥੀ, ਰੋਗੀ, ਭੋਗੀ, ਜੋਗੀ, ਕਾਮੀ, ਗਿਆਨੀ ਆਦਿ ਪੁਲਿੰਗ-ਨਾਂਵ ਹਨ ਅਤੇ ਧੋਤੀ, ਗੋਪੀ, ਰੋਟੀ, ਬਾਣੀ, ਕਥੂਰੀ ਆਦਿ ਇਸਤਰੀ-ਲਿੰਗ ਹਨ।

2. ਕਈ ਅਜਿਹੇ ਸ਼ਬਦ ਹਨ, ਜਿਨ੍ਹਾਂ ਦੀ ਅੰਤਲੀ ਬਿਹਾਰੀ ਉਹਨਾਂ ਨੂੰ ਇਸਤਰੀ-ਲਿੰਗ ਵਿਚ ਬਦਲਣ ਲਈ ਵਰਤੀ ਗਈ ਹੈ, ਜਿਵੇਂ ਹਰਨ ਤੋਂ ਹਰਨੀ, ਲੜਕਾ ਤੋਂ ਲੜਕੀ, ਘੜਾ ਤੋਂ ਘੜੀ।

ਇਹਨਾਂ ਦੋਹਾਂ ਪ੍ਰਕਾਰਾਂ ਦੇ ਸ਼ਬਦਾਂ ਦੇ ਸ਼ੁੱਧ ਉਚਾਰਣ ਵਿਚ ਪਾਠਕ ਨੂੰ ਕੋਈ ਟੱਪਲਾ ਨਹੀਂ ਲੱਗਦਾ ਅਤੇ ਨਾ ਹੀ ਇਹਨਾਂ ਦੇ ਅਰਥਾਂ ਦਾ ਭੁਲੇਖਾ ਪੈਂਦਾ ਹੈ।

3. ਗੁਰਬਾਣੀ ਤਥਾ ਪੰਜਾਬੀ ਵਿਚ ਅਜਿਹੇ ਸ਼ਬਦ ਵੀ ਹਨ, ਜੋ ਮੂਲ ਰੂਪ ਵਿਚ ਮੁਕਤਾ-ਅੰਤ ਪੁਲਿੰਗ ਜਾਂ ਇਸਤਰੀ-ਲਿੰਗ ਹਨ ਅਤੇ ਉਹਨਾਂ ਦੀ ਅੰਤਲੀ (ੀ) ਵਿਭਕਤੀ ਦਾ ਕੰਮ ਕਰਦੀ ਹੈ, ਅਰਥਾਤ ਉਹਨਾਂ ਦੀ ਪਿਛਲੀ ਬਿਹਾਰੀ ਉਹਨਾਂ ਦੇ ਕਾਰਕ ਨੂੰ ਬਦਲਣ ਲਈ ਵਰਤੀ ਗਈ ਹੈ। ਇਹ ਅੰਤਲੀ ਬਿਹਾਰੀ ਇਕ ਤਾਂ ਉਨ੍ਹਾਂ ਨਾਂਵਾਂ ਨੂੰ ਇਕ-ਵਚਨ ਤੋਂ ਬਹੁ-ਵਚਨ ਵਿਚ ਬਦਲ ਦੇਂਦੀ ਹੈ, ਦੂਸਰੇ ਉਹਨਾਂ ਸ਼ਬਦਾਂ ਨਾਲ (ਦੇ, ਨੇ, ਰਾਹੀਂ) ਆਦਿ ਸੰਬੰਧਕ ਦਾ ਵੀ ਕੰਮ ਦੇਂਦੀ ਹੈ। ਜਿਹਾ ਕਿ ਹੱਥ ਤੋਂ ਹੱਥੀਂ (ਹੱਥਾਂ ਨਾਲ), ਪੈਰ ਤੋਂ ਪੈਰੀਂ (ਪੈਰਾਂ ਉੱਤੇ)। ਜਿਵੇਂ ਕਿ ਅਸੀਂ ਆਮ ਗੱਲਬਾਤ ਵਿਚ ਕਹਿੰਦੇ ਹਾਂ : ਮੈਂ ਇਹ ਕੰਮ ਆਪਣੀ ਹੱਥੀਂ (ਆਪਣੇ ਹੱਥਾਂ ਨਾਲ) ਕੀਤਾ ਹੈ। ਉਹ ਮੇਰੀ ਪੈਰੀਂ (ਪੈਰਾਂ ਉੱਤੇ) ਪੈ ਗਿਆ। ਗੁਰਬਾਣੀ ਵਿਚ ਇਹਨਾਂ ਸ਼ਬਦਾਂ ਨੂੰ ਇਉਂ ਵਰਤਿਆ ਗਿਆ ਹੈ :

**ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥** *(ਪੰਨਾ 474)*

**ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ ॥** *(ਪੰਨਾ 138)*

ਇਹਨਾਂ ਵਾਕਾਂ ਵਿਚ ਭਾਵੇਂ 'ਹਥੀ' ਅਤੇ 'ਪੈਰੀ' ਲਿਖਿਆ ਗਿਆ ਹੈ ਅਰਥਾਤ ਇਹਨਾਂ ਦੇ ਪਿੱਛੇ ਬਿੰਦੀ ਨਹੀਂ ਲੱਗੀ ਹੋਈ, ਪਰ ਫਿਰ ਵੀ ਇਹਨਾਂ ਦਾ ਉਚਾਰਣ ਨੱਕ ਵਿਚ ਕਰਨਾ ਹੈ ਅਰਥਾਤ ਇਹਨਾਂ ਨੂੰ 'ਹਥੀਂ' ਅਤੇ 'ਪੈਰੀਂ' ਪੜ੍ਹਨਾ ਹੈ। ਇਸੇ ਤਰ੍ਹਾਂ :

**ਨਾਵਣ ਚਲੇ 'ਤੀਰਥੀ' ਮਨਿ ਖੋਟੈ ਤਨਿ ਚੋਰ ॥** *(ਪੰਨਾ 789)*
[ਤੀਰਥੀਂ—ਤੀਰਥਾਂ ਉੱਤੇ।]

**'ਗੁਰਸਿਖੀ' ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥** *(ਪੰਨਾ 450)*
[ਸਿਖੀ—ਸਿੱਖਾਂ ਨੇ।]

**'ਗਜੀ' ਨ ਮਿਨੀਐ ਤੋਲਿ ਨ ਤੁਲੀਐ... ॥** *(ਪੰਨਾ 335)*
[ਗਜੀਂ—ਗਜ਼ਾਂ ਨਾਲ।]

ਉਪਰਲੇ ਵਾਕਾਂ ਵਿਚ ਦਿੱਤੇ ਬਿਹਾਰੀ-ਅੰਤ ਸ਼ਬਦਾਂ ਨੂੰ ਜੇ ਅਸੀਂ ਨੱਕ ਵਿਚ ਨਾ ਵੀ ਬੋਲੀਏ ਤਾਂ ਵੀ ਅਰਥ ਵਿਚ ਕੋਈ ਖ਼ਾਸ ਫ਼ਰਕ ਨਹੀਂ ਪੈਂਦਾ, ਪਰ ਕਈ ਅਜਿਹੇ ਸ਼ਬਦ ਹਨ, ਜਿਨ੍ਹਾਂ ਨੂੰ ਨੱਕ ਵਿਚ ਬੋਲਿਆਂ ਹੋਰ ਅਰਥ ਹੋ ਜਾਂਦੇ ਹਨ ਅਤੇ ਸਾਧਾਰਨ ਤਰੀਕੇ ਨਾਲ ਬੋਲਿਆਂ ਹੋਰ। ਜਿਵੇਂ : ਗੋਰੀ—ਸੁੰਦਰ ਇਸਤਰੀ; ਗੋਰੀਂ—ਗੋਰਾਂ ਜਾਂ ਕਬਰਾਂ ਵਿਚ। ਮੋਰੀ—ਛੇਕ ਜਾਂ ਮੇਰੀ; ਮੋਰੀਂ—ਮੋਰਾਂ ਨੇ। ਇਸੇ ਤਰ੍ਹਾਂ ਪੁੱਤਰੀ—ਧੀ; ਪੁੱਤਰੀਂ—ਪੁੱਤਰਾਂ ਨੇ। **ਯਾਦ ਰੱਖੋ ਜਿਹੜੇ ਸ਼ਬਦ ਮੁਕਤਾ-ਅੰਤ ਸ਼ਬਦਾਂ ਤੋਂ ਬਣੇ ਹਨ, ਉਹਨਾਂ ਦੀ ਬਿਹਾਰੀ ਨਾਲ ਬਿੰਦੀ ਬੋਲਦੀ ਹੈ, ਪਰ ਜਿਨ੍ਹਾਂ ਸ਼ਬਦਾਂ ਦੀ (ੀ) ਉਹਨਾਂ ਦੇ ਜੋੜਾਂ** (Spellings) **ਦਾ ਹਿੱਸਾ ਹੈ, ਉਹਨਾਂ ਦੀ ਬਿਹਾਰੀ ਨਾਲ ਬਿੰਦੀ ਨਹੀਂ ਬੋਲਦੀ, ਜਿਵੇਂ :**

**ਪਾਨੀ ਮੈਲਾ ਮਾਟੀ 'ਗੋਰੀ' ॥**
**ਇਸ ਮਾਟੀ ਕੀ ਪੁਤਰੀ ਜੋਰੀ ॥** *(ਪੰਨਾ 336)*
[ਗੋਰੀ—ਚਿੱਟੀ।]

**ਕੂੜਾ ਸਉਦਾ ਕਰਿ ਗਏ 'ਗੋਰੀ' ਆਇ ਪਏ ॥** *(ਪੰਨਾ 1380)*
[ਗੋਰੀਂ—ਗੋਰਾਂ ਵਿਚ।]

**ਜਾਪ ਤਾਪ ਕਛੁ ਉਕਤਿ ਨ 'ਮੋਰੀ' ॥** *(ਪੰਨਾ 377)*
[ਮੋਰੀ—ਮੇਰੀ।]

**'ਮੋਰੀ' ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ ॥** *(ਪੰਨਾ 557)*
[ਮੋਰੀਂ—ਮੋਰਾਂ ਨੇ।]

**ਬਿਨੁ ਪ੍ਰਭ ਰਹਨੁ ਨ ਜਾਇ 'ਘਰੀ' ॥** *(ਪੰਨਾ 1215)*
[ਘਰੀ—ਘੜੀ।]

**ਜਿਨ੍ ਕੇ ਬੰਕੇ 'ਘਰੀ' ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ ॥** *(ਪੰਨਾ 418)*
[ਘਰੀਂ—ਘਰਾਂ ਨੂੰ।]

**ਕੋਲੂ ਚਰਖਾ 'ਚਕੀ' ਚਕੁ ॥**
**ਥਲ ਵਾਰੋਲੇ ਬਹੁਤੁ ਅਨੰਤੁ ॥** *(ਪੰਨਾ 465)*
[ਚੱਕੀ—ਆਟਾ ਪੀਸਣ ਵਾਲੀ।]

**ਉਗਵਣਹੁ ਤੈ ਆਥਵਣਹੁ ਚਹੁ 'ਚਕੀ' ਕੀਅਨੁ ਲੋਆ॥** *(ਪੰਨਾ 968)*
[ਚੱਕੀਂ—ਚੱਕਾਂ ਵਿਚ।]

**ਕਿਨਹੂ ਲਾਖ ਪਾਂਚ ਕੀ 'ਜੋਰੀ'॥** *(ਪੰਨਾ 337)*
[ਜੋਰੀ—ਜੋੜੀ, ਇਕੱਠੀ ਕੀਤੀ।]
**ਪਾਪ ਕੀ ਜੰਞ ਲੈ ਕਾਬਲਹੁ ਧਾਇਆ 'ਜੋਰੀ' ਮੰਗੈ ਦਾਨੁ ਵੇ ਲਾਲੋ॥** *(ਪੰਨਾ 722)*
[ਜੋਰੀਂ—ਜ਼ੋਰ ਨਾਲ।]

**ਤਿਹ ਰਾਵਨ ਘਰ ਦੀਆ ਨ 'ਬਾਤੀ'॥** *(ਪੰਨਾ 481)*
[ਬਾਤੀ—ਬੱਤੀ, ਦੀਵੇ ਦੀ।]
**ਇਨੀ 'ਬਾਤੀ' ਸਹੁ ਪਾਈਐ ਨਾਹੀ...॥** *(ਪੰਨਾ 722)*
[ਬਾਤੀਂ—ਬਾਤਾਂ ਨਾਲ।]

**ਜਿਹ ਨਰ ਰਾਮ ਭਗਤਿ ਨਹਿ 'ਸਾਧੀ'॥** *(ਪੰਨਾ 328)*
[ਸਾਧੀ—ਕੀਤੀ।]
**ਸਾਦੁ ਆਇਆ ਤਿਨ ਹਰਿ ਜਨਾਂ ਚਖਿ 'ਸਾਧੀ' ਡਿਠਾ॥** *(ਪੰਨਾ 321)*
[ਸਾਧੀਂ—ਸਾਧਾਂ ਨੇ।]

**ਇਕ ਤਾਜਨਿ 'ਤੁਰੀ' ਚੰਗੇਰੀ॥** *(ਪੰਨਾ 695)*
[ਤੁਰੀ—ਘੋੜੀ।]
**ਇਕਨ੍ਹਾ 'ਗਲੀ' ਜੰਜੀਰੀਆ ਇਕਿ 'ਤੁਰੀ' ਚੜਹਿ ਬਿਸੀਆਰ॥** *(ਪੰਨਾ 475)*
[ਗਲੀਂ—ਗੱਲਾਂ ਵਿਚ; ਤੁਰੀਂ—ਤੁਰਾਂ ਉਪਰ, ਘੋੜਿਆਂ ਉਪਰ।]

**ਗਾਛਹੁ 'ਪੁਤ੍ਰੀ' ਰਾਜ ਕੁਆਰਿ॥** *(ਪੰਨਾ 1187)*
[ਪੁੱਤ੍ਰੀ—ਧੀ।]
**'ਪੁਤ੍ਰੀ' ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ਹ ਮੁਰਟੀਐ॥** *(ਪੰਨਾ 967)*
[ਪੁਤ੍ਰੀਂ—ਪੁੱਤਰਾਂ ਨੇ।]

**ਕਰਣ ਪਲਾਵ ਕਰੇ ਬਿਲਲਾਵੈ ਜਿਉ 'ਕੁੰਡੀ' ਮੀਨੁ...॥** *(ਪੰਨਾ 1031)*
[ਕੁੰਡੀ—ਮੱਛੀ ਫੜਨ ਵਾਲੀ।]
**ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ 'ਕੁੰਡੀ' ਜਾਣੀਐ॥** *(ਪੰਨਾ 138)*
[ਕੁੰਡੀਂ—ਕੂੰਟਾਂ ਵਿਚ।]

**ਕਹਾ ਭਇਓ ਦਰਿ ਬਾਂਧੇ 'ਹਾਥੀ'॥** *(ਪੰਨਾ 1158)*
[ਹਾਥੀ—ਜਾਨਵਰ।]
**ਸੰਸਾਰ ਸਾਗਰ ਤੇ ਕਢੁ ਦੇ 'ਹਾਥੀ'॥** *(ਪੰਨਾ 563)*
[ਹਾਥੀਂ—ਹੱਥਾਂ ਨਾਲ।]

**'ਰੁਖੀ' ਸੁਖੀ ਖਾਇ ਕੈ ਠੰਢਾ ਪਾਣੀ ਪੀਉ॥** *(ਪੰਨਾ 1379)*
[ਰੁਖੀ—ਅਨਚੋਪੜੀ।]
**ਗੁਰ ਨਾਨਕ ਕਉ ਪ੍ਰਭੁ ਦਿਖਾਇਆ ਜਲਿ ਥਲਿ ਤ੍ਰਿਭਵਣਿ 'ਰੁਖੀ'॥** *(ਪੰਨਾ 617)*
[ਰੁਖੀਂ—ਰੁੱਖਾਂ (ਜੰਗਲ) ਵਿਚ।]

**ਹਰਿ ਕੀ ਭਗਤਿ ਫਲ 'ਦਾਤੀ'॥** *(ਪੰਨਾ 628)*
[ਦਾਤੀ—ਦਾਤਾਂ ਦੇਣ ਵਾਲੀ।]
**'ਦਾਤੀ' ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥** *(ਪੰਨਾ 83)*
[ਦਾਤੀਂ—ਦਾਤਾਂ।]

**ਸਿਰੁ ਧਰਿ ਤਲੀ 'ਗਲੀ' ਮੇਰੀ ਆਉ॥** *(ਪੰਨਾ 1412)*
[ਗਲੀ—ਰਾਹ, ਰਸਤਾ।]
**'ਗਲੀ' ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ॥** *(ਪੰਨਾ 476)*
[ਗਲੀਂ—ਗਲਾਂ ਵਿਚ।]
**'ਗਲੀ' ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥** *(ਪੰਨਾ 141)*
[ਗੱਲੀਂ—ਗੱਲਾਂ ਨਾਲ।]

**ਅਸੰਖ 'ਸਤੀ' ਅਸੰਖ ਦਾਤਾਰ॥** *(ਪੰਨਾ 4)*
[ਸਤੀ—ਸੰਜਮੀ।]
**'ਸਤੀ' ਰੰਨੀ ਘਰੇ ਸਿਆਪਾ ਰੋਵਨਿ ਕੂੜੀ ਕੰਮੀ॥** *(ਪੰਨਾ 1412)*
[ਸੱਤੀਂ—ਸੱਤਾਂ ਹੀ ਰੰਨਾਂ ਦਾ।]

**ਗੱਲ ਕੀ, ਜਿਸ ਨਾਂਵ ਜਾਂ ਵਿਸ਼ੇਸ਼ਣ ਦੀ ਅੰਤਲੀ 'ੀ' ਉਸ ਨੂੰ ਬਹੁ-ਵਚਨ ਬਣਾ ਦੇਂਦੀ ਹੈ, ਉਸ ਦੀ ਆਵਾਜ਼ ਨੂੰ ਨੱਕ ਵਿਚ ਬੋਲੋ ਅਰਥਾਤ ਉਸ ਸ਼ਬਦ ਨੂੰ ਇਸ ਢੰਗ ਨਾਲ ਪੜ੍ਹੋ, ਜਿਵੇਂ ਕਿ ਉਸ ਦੇ ਅੰਤ ਵਿਚ (ਂ) ਲੱਗੀ ਹੋਈ ਹੈ।** ਜਿਵੇਂ ਕਿ : ਰਾਤੀ, ਰੁਤੀ, ਥਿਤੀ ਵਾਰ ਦਾ ਉਚਾਰਣ ਹੈ—ਰਾਤੀਂ, ਰੁਤੀਂ, ਥਿਤੀਂ ਵਾਰ, ਕਿਉਂਕਿ ਇਸ ਪੰਕਤੀ ਦਾ ਅਰਥ ਹੈ, ਰਾਤਾਂ, ਰੁੱਤਾਂ, ਥਿੱਤਾਂ ਅਤੇ ਵਾਰ। ਇਸੇ ਤਰ੍ਹਾਂ :

**'ਦਸੀ' 'ਮਾਸੀ' ਹੁਕਮਿ ਬਾਲਕ ਜਨਮੁ ਲੀਆ॥** *(ਪੰਨਾ 396)*
[ਦਸੀਂ, ਮਾਸੀਂ]

**'ਸਤੀ' 'ਪਹਰੀ' ਸਤੁ ਭਲਾ ਬਹੀਐ ਪੜਿਆ ਪਾਸਿ॥** *(ਪੰਨਾ 146)*
[ਸਤੀਂ, ਪਹਰੀਂ]

**ਸਭਨੀ 'ਘਟੀ' ਸਹੁ ਵਸੈ ਸਹ ਬਿਨੁ ਘਟੁ ਨ ਕੋਇ॥** *(ਪੰਨਾ 1412)*
[ਘਟੀਂ—ਘਟਾਂ ਵਿਚ।]

**ਮੇਰੇ ਮਨ ਗੁਰ 'ਸਬਦੀ' ਸੁਖੁ ਹੋਇ॥** *(ਪੰਨਾ 46)*
[ਸਬਦੀਂ—ਸ਼ਬਦਾਂ ਰਾਹੀਂ।]

**'ਅਕਲੀ' ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥** *(ਪੰਨਾ 1245)*
[ਅਕਲੀਂ—ਅਕਲਾਂ ਰਾਹੀਂ।]

**'ਅਖਰੀ' ਲਿਖਣੁ ਬੋਲਣੁ ਬਾਣਿ॥** *(ਪੰਨਾ 4)*
[ਅਖਰੀਂ—ਅੱਖਰਾਂ ਰਾਹੀਂ।]

## ਅੰਤਲੇ (ਉ) ਦੀ ਵਰਤੋਂ ਅਤੇ ਆਵਾਜ਼

'ਉ' ਪਿਛੇਤਰ ਦੀਆਂ ਪੰਜਾਬੀ ਬੋਲੀ ਵਿਚ ਦੋ ਆਵਾਜ਼ਾਂ ਹਨ:

1. ਜਦੋਂ 'ਉ' ਕਿਸੇ ਮੁਕਤਾ-ਅੰਤ ਅੱਖਰ ਜਾਂ ਸ਼ਬਦ ਦੇ ਪਿੱਛੇ ਆਉਂਦਾ ਹੈ, ਅਰਥਾਤ ਐਸੇ ਅੱਖਰ ਜਾਂ ਸ਼ਬਦ ਦੇ ਪਿੱਛੇ ਆਉਂਦਾ ਹੈ, ਜਿਸ ਦੇ ਅੰਤ ਵਿਚ ਕੰਨਾ, ਸਿਹਾਰੀ, ਬਿਹਾਰੀ ਆਦਿ ਲਗ ਨਾ ਲੱਗੀ ਹੋਵੇ ਤਾਂ ਇਹ ਉਸ ਮੁਕਤਾ ਅੱਖਰ ਨੂੰ 'ੌ' ਦੀ ਆਵਾਜ਼ ਦੇਂਦਾ ਹੈ। ਜਿਵੇਂ: ਭਉ—ਭੌਂ। ਤਉ—ਤੌਂ। ਕਉ—ਕੌਂ। ਸਉ—ਸੌਂ। ਹਉ—ਹੌਂ। ਹਉਰਾ—ਹੌਰਾ। ਅਉਰ—ਔਰ। ਕਉਨ—ਕੌਣ। ਠਗਉਰ—ਠਗੌਰ। ਜਿਹਾ ਕਿ:

**'ਭਉ' ਖਲਾ ਅਗਨਿ ਤਪ ਤਾਉ ॥** *(ਪੰਨਾ 8)*
[ਭੌਂ]

**ਜੇ 'ਤਉ' ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥** *(ਪੰਨਾ 1384)*
[ਤੌਂ]

**ਜਿਨ 'ਕਉ' ਨਦਰਿ ਕਰਮੁ ਤਿਨ ਕਾਰ ॥** *(ਪੰਨਾ 8)*
[ਕੌਂ]

**ਜੇ 'ਸਉ' ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥** *(ਪੰਨਾ 463)*
[ਸੌਂ]

**'ਕਉਣੁ' ਜਾਣੈ ਪੀਰ ਪਰਾਈ ॥**
**ਹਮ ਨਾਹੀ ਚਿੰਤ ਪਰਾਈ ॥** *(ਪੰਨਾ 795)*
[ਕੌਣ]

**ਹੰਉ 'ਹਉਰੋ' ਤੂ ਠਾਕੁਰੁ 'ਗਉਰੋ' ਨਾਨਕ ਸਰਨਿ ਪਛਾਨੀ ॥** *(ਪੰਨਾ 404)*
[ਹੌਰੋ, ਗੌਰੋ]

**ਨਰ ਚਾਹਤ ਕਛੁ 'ਅਉਰ' ਅਉਰੈ ਕੀ ਅਉਰੈ ਭਈ ॥** *(ਪੰਨਾ 1428)*
[ਔਰ, ਔਰੈ]

**ਚਿਤਵਤ ਰਹਿਓ 'ਠਗਉਰ' ਨਾਨਕ ਫਾਸੀ ਗਲਿ ਪਰੀ ॥** *(ਪੰਨਾ 1428)*
[ਠਗੌਰ]

2. ਜਦੋਂ 'ਉ' ਕਿਸੇ ਮੁਕਤਾ-ਰਹਿਤ ਅੱਖਰ ਜਾਂ ਐਸੇ ਸ਼ਬਦ ਦੇ ਪਿੱਛੋਂ ਆਉਂਦਾ ਹੈ, ਜਿਸ ਦੇ ਅੰਤ ਮੁਕਤਾ ਨਹੀਂ, ਅਰਥਾਤ ਜਿਸ ਅੱਖਰ ਨਾਲ ਕੰਨਾ, ਸਿਹਾਰੀ, ਬਿਹਾਰੀ ਆਦਿ ਕੋਈ ਲਗ ਲੱਗੀ ਹੋਵੇ ਤਾਂ ਇਹ ਉਸ ਅੱਖਰ ਦੇ ਪਿੱਛੋਂ 'ਓ' ਦੀ ਆਵਾਜ਼ ਵਧਾ ਦੇਂਦਾ ਹੈ। ਜਿਵੇਂ: ਭਾਉ—ਭਾਓ। ਘਿਉ—ਘਿਓ। ਉਪਾਉ—ਉਪਾਓ। ਭੇਉ—ਭੇਓ। ਦੇਉ—ਦੇਓ। ਜਿਹਾ ਕਿ:

**'ਭਉ' ਖਲਾ ਅਗਨਿ ਤਪ 'ਤਾਉ' ॥** *(ਪੰਨਾ 8)*
[ਭੌਂ; ਤਾਓ]

**'ਸਉ' ਮਣੁ ਹਸਤੀ 'ਘਿਉ' ਗੁੜੁ ਖਾਵੈ... ॥** *(ਪੰਨਾ 1286)*
[ਸੌਂ; ਘਿਓ]

**ਅਬ ਮੈ 'ਕਉਨੁ' 'ਉਪਾਉ' 'ਕਰਉ' ॥** *(ਪੰਨਾ 686)*
[ਕੌਣ; ਉਪਾਓ; ਕਰੌਂ]

**ਸਰਬ ਸਬਦੰ ਤ ਏਕ ਸਬਦੰ ਜੇ ਕੋ ਜਾਨਸਿ 'ਭੇਉ' ॥**
**ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ 'ਦੇਉ' ॥** *(ਪੰਨਾ 1353)*
[ਭੇਓ; ਦੇਓ]

ਗੁਰਬਾਣੀ ਵਿਚ ਇਸ 'ਉ' ਪਿਛੇਤਰ ਨੂੰ ਮੁਕਤਾ-ਅੰਤ ਕ੍ਰਿਆਵਾਂ ਨਾਲ ਬਹੁਤ ਵਰਤਿਆ ਗਿਆ ਹੈ। ਇਸ ਵਾਸਤੇ ਇਸ ਦੇ ਉਚਾਰਣ ਵੱਲ ਖ਼ਾਸ ਧਿਆਨ ਦੇਣ ਦੀ ਲੋੜ ਹੈ :

1. ਜਦ ਕਿਸੇ ਮੁਕਤਾ-ਅੰਤ ਕ੍ਰਿਆ (ਅਰਥਾਤ ਐਸੀ ਕ੍ਰਿਆ ਜੋ ਮੂਲ ਰੂਪ ਵਿਚ ਮੁਕਤਾ-ਅੰਤ ਹੈ) ਦੇ ਪਿੱਛੇ 'ਉ' ਲੱਗਾ ਹੋਇਆ ਹੈ ਅਤੇ ਉਸ ਕ੍ਰਿਆ ਦਾ ਕਰਤਾ (Subject) ਉੱਤਮ ਪੁਰਖ ਇਕ-ਵਚਨ (1st Person Singular Number) ਹੈ, ਅਰਥਾਤ ਜਦ ਉਸ ਬਾਣੀ ਦੇ ਰਚਨਹਾਰ ਗੁਰੂ ਸਾਹਿਬ ਜਾਂ ਦੂਸਰੇ ਭਗਤ ਆਪਣੇ ਸੰਬੰਧ ਵਿਚ ਕੋਈ ਗੱਲ ਕਰਦੇ ਹਨ ਕਿ 'ਹੇ ਦਾਤਾ, ਮੈਂ ਇਹ ਚਾਹੁੰਦਾ ਹਾਂ ਜਾਂ ਮੈਂ ਐਹ ਕੁਝ ਕਰਦਾ ਹਾਂ।' ਤਾਂ ਉਥੇ ਇਹ 'ਉ' ਦੀ ਮਾਤਰਾ ਆਪਣੇ ਤੋਂ ਪਹਿਲੇ ਅੱਖਰ ਨਾਲ 'ਔਂ' ਦੀ ਆਵਾਜ਼ ਦੇਂਦੀ ਹੈ, ਅਰਥਾਤ 'ਔਂ' ਨੂੰ ਨੱਕ ਵਿਚ ਬੋਲਿਆ ਜਾਂਦਾ ਹੈ। ਜਿਵੇਂ ਕਿ ਕਹਉ—ਕਹੌਂ, ਮਾਗਉ—ਮਾਂਗੌਂ, ਲਖਉ—ਲਖੌਂ ਅਤੇ ਇਹਨਾਂ ਦਾ ਅਰਥ ਹੁੰਦਾ ਹੈ, ਮੈਂ ਕਹਾਂ, ਮੈਂ ਮੰਗਾਂ, ਮੈਂ ਲਖਾਂ। ਜਿਹਾ ਕਿ :

**ਬਿਰਥਾ 'ਕਹਉ' ਕਉਨ 'ਸਿਉ' ਮਨ ਕੀ ॥** *(ਪੰਨਾ 411)*
[ਕਹੌਂ—ਮੈਂ ਕਹਾਂ; ਸਿਓਂ।]

**ਕਿਆ 'ਮਾਂਗਉ' ਕਿਛੁ ਥਿਰੁ ਨਾਹੀ ॥** *(ਪੰਨਾ 692)*
[ਮਾਗੌਂ—ਮੈਂ ਮੰਗਾਂ।]

**ਮਾਈ ਮੈ ਕਿਹਿ ਬਿਧਿ 'ਲਖਉ' ਗੁਸਾਈ ॥** *(ਪੰਨਾ 632)*
[ਲਖੌਂ—ਮੈਂ ਲਖੌਂ।]

**ਮਹਮਾ ਨਾਮ ਕਹਾ 'ਲਉ' 'ਬਰਨਉ'... ॥** *(ਪੰਨਾ 632)*
[ਲੌਂ; ਬਰਨੌਂ—ਮੈਂ ਵਰਣਨ ਕਰਾਂ।]

**...ਹਉ ਤਿਨ ਕੇ 'ਲਾਗਉ' ਪਾਇ ॥** *(ਪੰਨਾ 1422)*
[ਲਾਗੌਂ—ਮੈਂ ਲੱਗਾਂ।]

ਇਸੇ ਤਰ੍ਹਾਂ :

**'ਸਿਮਰਉ' ਸਿਮਰਿ ਸਿਮਰਿ ਸੁਖੁ 'ਪਾਵਉ' ॥**
**ਕਲਿ ਕਲੇਸ ਤਨ ਮਾਹਿ 'ਮਿਟਾਵਉ' ॥** *(ਪੰਨਾ 262)*
[ਸਿਮਰੌਂ, ਪਾਵੌਂ, ਮਿਟਾਵੌਂ]

ਇਥੇ ਗੁਰੂ ਸਾਹਿਬ ਦੂਸਰਿਆਂ ਪ੍ਰਤਿ ਉਪਦੇਸ਼ ਨਹੀਂ ਦੇ ਰਹੇ, ਸਗੋਂ ਕਹਿ ਰਹੇ ਹਨ ਕਿ ਹੇ ਦਾਤਾ! ਮੈਨੂੰ ਸ਼ਕਤੀ ਬਖ਼ਸ਼ ਕਿ ਤੈਨੂੰ ਸਿਮਰਾਂ ਅਤੇ ਸਿਮਰਨ ਰਾਹੀਂ ਸੁਖ ਪਾਵਾਂ ਜਾਂ ਪਾ ਸਕਾਂ ਅਤੇ ਤਨ ਦੇ ਸਭ ਕਸ਼ਟ ਮਿਟਾ ਸਕਾਂ।

ਇਸੇ ਤਰ੍ਹਾਂ ਹੇਠਲੇ ਕੌਮਿਆਂ ਵਿਚਲੇ ਸ਼ਬਦਾਂ ਦਾ 'ਉ'—ਔਂ :

**ਕੇਸਾ ਕਾ ਕਰਿ ਬੀਜਨਾ ਸੰਤ ਚਉਰੁ 'ਢੁਲਾਵਉ'॥**
**ਸੀਸੁ 'ਨਿਹਾਰਉ' ਚਰਣ ਤਲਿ ਧੂਰਿ ਮੁਖਿ 'ਲਾਵਉ'॥**
**ਮਿਸਟ ਬਚਨ ਬੇਨਤੀ 'ਕਰਉ' ਦੀਨ ਕੀ ਨਿਆਈ॥**
**ਤਜਿ ਅਭਿਮਾਨੁ ਸਰਣੀ 'ਪਰਉ' ਹਰਿ ਗੁਣ ਨਿਧਿ ਪਾਈ॥**
**ਅਵਲੋਕਨ ਪੁਨਹ ਪੁਨਹ 'ਕਰਉ' ਜਨ ਕਾ ਦਰਸਾਰੁ॥**
**ਅੰਮ੍ਰਿਤ ਬਚਨ ਮਨ ਮਹਿ 'ਸਿੰਚਉ' 'ਬੰਦਉ' ਬਾਰ ਬਾਰ॥**
**'ਚਿਤਵਉ' ਮਨਿ ਆਸਾ 'ਕਰਉ' ਜਨ ਕਾ ਸੰਗੁ 'ਮਾਗਉ'॥**
**ਨਾਨਕ ਕਉ ਪ੍ਰਭ ਦਇਆ ਕਰਿ ਦਾਸ ਚਰਣੀ 'ਲਾਗਉ'॥** *(ਪੰਨਾ 745)*

ਪਰੰਤੂ ਜਦ ਬਾਣੀ ਦੇ ਕਰਤਾ ਨੇ ਆਪਣੇ ਕਿਸੇ ਦੋਸ਼ ਦਾ ਵਰਣਨ ਕੀਤਾ ਹੈ ਤਾਂ ਇਸ ਕ੍ਰਿਆ ਦਾ ਉਚਾਰਣ ਤਾਂ ਉਪਰ ਦੱਸੇ ਢੰਗ ਅਨੁਸਾਰ ਨੱਕ ਵਿਚ, ਅਰਥਾਤ ਬਿੰਦੀ ਲਗਾ ਕੇ ਹੀ ਕੀਤਾ ਜਾਂਦਾ ਹੈ, ਪਰ ਅਰਥਾਂ ਵਿਚ ਫ਼ਰਕ ਪੈ ਜਾਂਦਾ ਹੈ, ਜਿਹਾ ਕਿ :

**ਤੂ 'ਦੇਖਹਿ' ਹਉ ਮੁਕਰਿ 'ਪਾਉ'॥** *(ਪੰਨਾ 25)*
[ਦੇਖੈਂ; ਪਾਓਂ—ਮੁੱਕਰ ਪੈਂਦਾ ਹਾਂ।]

ਤਥਾ :

**ਜਿਨਿ ਮੋਹੇ ਬ੍ਰਹਮੰਡ ਖੰਡ ਤਾਹੂ ਮਹਿ 'ਪਾਉ'॥**
**ਰਾਖਿ ਲੇਹੁ ਇਹੁ ਬਿਖਈ ਜੀਉ ਦੇਹੁ ਅਪੁਨਾ 'ਨਾਉ'॥ਰਹਾਉ॥**
**ਜਾ ਤੇ ਨਾਹੀ ਕੋ ਸੁਖੀ ਤਾ ਕੈ ਪਾਛੈ 'ਜਾਉ'॥**
**ਛੋਡਿ ਜਾਹਿ ਜੋ ਸਗਲ ਕਉ ਫਿਰਿ ਫਿਰਿ 'ਲਪਟਾਉ'॥**
**ਕਰਹੁ ਕ੍ਰਿਪਾ ਕਰੁਣਾਪਤੇ ਤੇਰੇ ਹਰਿ ਗੁਣ 'ਗਾਉ'॥**
**ਨਾਨਕ ਕੀ ਪ੍ਰਭ ਬੇਨਤੀ ਸਾਧਸੰਗਿ 'ਸਮਾਉ'॥** *(ਪੰਨੇ 745-46)*

ਜਿਹੜੇ ਸੱਜਣ ਕਹਿੰਦੇ ਹਨ ਕਿ ਇਸ ਦਾ ਕੀ ਸਬੂਤ ਹੈ ਕਿ ਇਹ ਸਿਮਰਉ, ਪਰਉ, ਲਾਵਉ, ਸਿੰਚਉ, ਚਿਤਵਉ, ਮਾਗਉ, ਪਾਵਉ, ਮਿਟਾਵਉ, ਪਾਉ, ਜਾਉ, ਲਪਟਾਉ ਆਦਿ ਬੇਨਤੀ ਦੇ ਸੂਚਕ ਹਨ, ਉਪਦੇਸ਼ ਵਾਸਤੇ ਨਹੀਂ ਵਰਤੇ ਗਏ ਜਾਂ ਜਿਹੜੇ ਸੱਜਣ ਅਜਿਹੇ ਸ਼ਬਦਾਂ ਵਿਚ 'ਉ' ਦਾ ਉਚਾਰਣ ਕਰਨ ਸਮੇਂ ਬਿੰਦੀ ਦਾ ਉਪਯੋਗ ਨਹੀਂ ਕਰਦੇ, ਉਹਨਾਂ ਨੂੰ ਪ੍ਰਾਰਥਨਾ ਕੀਤੀ ਜਾਂਦੀ ਹੈ ਕਿ ਉਹ ਸੱਜਣ ਉਪਰ ਦਿੱਤੇ ਪੰਨਾ 745 ਵਾਲੇ ਦੋਹਾਂ ਸ਼ਬਦਾਂ ਨੂੰ ਦੋਹਾਂ ਢੰਗਾਂ ਨਾਲ ਪੜ੍ਹ ਕੇ ਵੇਖ ਲੈਣ ਅਰਥਾਤ 'ਉ' ਦਾ ਉਚਾਰਣ 'ਔਂ' ਕਰ ਕੇ ਵੀ ਵੇਖ ਲੈਣ ਅਤੇ 'ਔਂ' ਕਰ ਕੇ ਵੀ। ਉਹ ਵੇਖਣਗੇ 'ਔਂ' ਉਚਾਰਣ ਕਰਨ ਨਾਲ ਤਾਂ ਦੋਹਾਂ ਸ਼ਬਦਾਂ ਦਾ ਅਰਥ ਸਪੱਸ਼ਟ ਹੋ ਜਾਂਦਾ ਹੈ, ਪਰ 'ਉ' ਨੂੰ 'ਔ' ਪੜ੍ਹਨ ਨਾਲ "ਜਿਨਿ ਮੋਹੇ ਬ੍ਰਹਮੰਡ ਖੰਡ ਤਾਹੂ ਮਹਿ ਪਾਉ" ਵਾਲੇ ਸ਼ਬਦ ਦੇ ਅਰਥ ਦਾ ਅਨਰਥ ਹੋ ਜਾਂਦਾ ਹੈਂ, ਕਿਉਂਕਿ ਫਿਰ ਤਾਂ ਇਉਂ ਭਾਸੇਗਾ, ਜਿਵੇਂ ਗੁਰੂ ਸਾਹਿਬ ਭੈੜੀਆਂ ਗੱਲਾਂ ਦਾ ਪ੍ਰਚਾਰ ਕਰ ਰਹੇ ਹਨ। ਇਸ ਅਨਰਥ ਤੋਂ ਬਚਣ ਲਈ ਬਿਹਤਰ ਹੈ ਕਿ ਨਿਯਮ ਨੰਬਰ 1 ਦੀ ਪਾਲਨਾ ਕੀਤੀ ਜਾਵੇ, ਅਰਥਾਤ ਇਸ 'ਉ' ਦਾ ਉਚਾਰਣ 'ੌਂ' ਕੀਤਾ ਜਾਵੇ।

2. ਜਦੋਂ ਕਿਸੇ 'ਉ' ਅੰਤ ਕ੍ਰਿਆ ਦਾ ਕਰਤਾ ਮੱਧਮ ਪੁਰਖ (2nd Person) ਇਕ-ਵਚਨ ਜਾਂ ਬਹੁ-ਵਚਨ (Singular or Plural) ਹੋਵੇ, ਅਰਥਾਤ ਕਰਤਾ ਤੂੰ ਜਾਂ ਤੁਸੀਂ ਹੋਵੇ ਅਥਵਾ ਬਾਣੀ ਦੇ ਕਰਤਾ ਕਿਸੇ ਵਿਅਕਤੀ ਨੂੰ ਸੰਬੋਧਨ ਕਰਕੇ ਉਸ ਨੂੰ ਕੋਈ ਉਪਦੇਸ਼ ਦੇਂਦੇ ਹਨ ਤਾਂ ਇਹ 'ਉ' ਹੋੜੇ ਜਾਂ 'ਓ' ਦੀ ਆਵਾਜ਼ ਦੇਂਦਾ ਹੈ ਅਤੇ ਉਸ ਨੂੰ ਨੱਕ ਵਿਚ ਵੀ ਨਹੀਂ ਬੋਲਿਆ ਜਾਂਦਾ। ਜਿਵੇਂ : ਗਾਉ—ਗਾਓ, (ਤੂੰ ਗਾ ਜਾਂ ਤੁਸੀਂ ਗਾਵੋ), ਤਿਆਗਉ—ਤਿਆਗੋ (ਤੁਸੀਂ ਤਿਆਗੋ)। ਜਿਵੇਂ ਕਿ :

**ਹੇ ਜਿਹਵੇ ਤੂੰ ਰਾਮ ਗੁਣ 'ਗਾਉ'॥** *(ਪੰਨਾ 180)*
[ਗਾਓ—ਤੂੰ ਗਾ।]

**ਸਾਧੋ ਗੋਬਿੰਦ ਕੇ ਗੁਨ 'ਗਾਵਉ'॥** *(ਪੰਨਾ 219)*
[ਗਾਵਓ—ਤੁਸੀਂ ਗਾਵੋ।]

**ਅੰਮ੍ਰਿਤੁ ਰਸਨਾ 'ਪੀਉ' ਪਿਆਰੀ॥** *(ਪੰਨਾ 180)*
[ਪੀਓ—ਤੂੰ ਪੀ।]

**...'ਬਿਨਉ' ਸੁਨਹੁ ਦੇ ਕਾਨੇ॥** *(ਪੰਨਾ 169)*
[ਬਿਨੌਂ—ਹੇ ਪਰਮਾਤਮਾ ਤੂੰ ਸੁਣ।]

**ਸਤਿਗੁਰ ਕੀ ਸਰਣਾਈ ਭਜਿ 'ਪਉ'...॥** *(ਪੰਨਾ 170)*
[ਪੌਂ—ਤੂੰ ਪੈ ਜਾ।]

*ਨੋਟ :* ਇਹ ਨੰਬਰ ਦੋ ਵਾਲਾ ਅਰਥਾਤ ਮੱਧਮ ਪੁਰਖ ਬਹੁ-ਵਚਨ ਕਰਤਾ ਨਾਲ 'ਉ' ਪਿਛੇਤਰ ਵਾਲੀ ਕ੍ਰਿਆ ਦਾ ਪ੍ਰਯੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਹੁਤਾ ਕਰਕੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਮਿਲਦਾ ਹੈ। ਦੂਸਰੇ ਗੁਰੂ ਸਾਹਿਬਾਂ ਤਥਾ ਭਗਤਾਂ ਨੇ, ਮੱਧਮ ਪੁਰਖ, ਬਹੁ-ਵਚਨ ਕਰਤਾ ਵਾਸਤੇ ਕ੍ਰਿਆ ਨਾਲ 'ਹੁ' ਪਿਛੇਤਰ ਦੀ ਵਰਤੋਂ ਕੀਤੀ ਹੈ। ਜਿਵੇਂ : ਗਾਵਹੁ—ਤੁਸੀਂ ਗਾਵੋ। ਪਾਵਹੁ—ਤੁਸੀਂ ਪਾਵੋ। ਕਰਹੁ—ਤੁਸੀਂ ਕਰੋ। ਦੇਖੋ 'ਹੁ' ਦੇ ਸਿਰਲੇਖ ਵਾਲਾ ਨੇਮ। ਸਫ਼ਾ 150 (ਅ)।

## ਅੰਤਲੇ 'ਹਿ' ਦੀ ਵਰਤੋਂ ਅਤੇ ਆਵਾਜ਼

ਪੰਜਾਬੀ ਤਥਾ ਗੁਰਬਾਣੀ ਵਿਚ 'ਹਿ' ਪਿਛੇਤਰ ਦੀਆਂ ਦੋ ਆਵਾਜ਼ਾਂ ਹਨ :

1. ਜਦੋਂ 'ਹਿ' ਕਿਸੇ ਮੁਕਤਾ-ਅੰਤ ਅੱਖਰ ਦੇ ਪਿੱਛੇ ਆਉਂਦਾ ਹੈ, ਤਾਂ ਇਸ ਦੀ ਸਿਹਾਰੀ (ਿ) ਪਹਿਲੇ ਅੱਖਰ ਨੂੰ ਦੁਲਾਂਅ (ੈ) ਦੀ ਆਵਾਜ਼ ਦੇਂਦੀ ਹੈ ਅਤੇ 'ਹ' ਲਗ ਰਹਿਤ ਹੋ ਜਾਂਦਾ ਹੈ ਅਤੇ ਬੜਾ ਮੱਧਮ ਜਿਹਾ ਬੋਲਿਆ ਜਾਂਦਾ ਹੈ ਅਰਥਾਤ 'ਹ' ਨੂੰ ਮੂੰਹ ਵਿਚ ਹੀ ਬੋਲਿਆ ਜਾਂਦਾ ਹੈ। ਜਿਵੇਂ : ਗਹਿ—ਗੈ (ਹ)। ਸਹਿ—ਸੈ (ਹ)। ਕਹਿ—ਕੈ (ਹ)। ਅਹਿ—ਐ (ਹ)। ਜਿਹਾ ਕਿ :

**'ਗਹਿ' ਕੰਠਿ ਲਾਇਆ ਗੁਰਿ ਮਿਲਾਇਆ...॥** *(ਪੰਨਾ 458)*

**'ਸਹਿ' ਮੇਲੇ ਤਾ ਨਦਰੀ ਆਈਆ॥** *(ਪੰਨਾ 473)*

**'ਕਹਿ' ਨਾਨਕ ਅਬ ਨਾਹਿ ਅਨਤ ਗਤਿ ਬਿਨੁ ਹਰਿ ਕੀ ਸਰਨਾਈ ॥** *(ਪੰਨਾ 718)*

**'ਅਹਿ' ਕਰੁ ਕਰੇ ਸੁ ਅਹਿ ਕਰੁ ਪਾਏ... ॥** *(ਪੰਨਾ 406)*

2. ਜਦੋਂ 'ਹਿ' ਕਿਸੇ ਮੁਕਤਾ-ਰਹਿਤ ਅੱਖਰ ਦੇ ਪਿੱਛੇ ਆਉਂਦਾ ਹੈ ਅਰਥਾਤ ਐਸੇ ਅੱਖਰ ਦੇ ਨਾਲ ਲਗਾਇਆ ਜਾਂਦਾ ਹੈ, ਜਿਸ ਨੂੰ ਕੰਨਾ ਸਿਹਾਰੀ, ਬਿਹਾਰੀ ਆਦਿ ਕੋਈ ਲਗ ਲੱਗੀ ਹੋਵੇ ਤਾਂ ਇਹ ਅੱਧੀ ਲਾਂਅ (ˆ) ਦੀ ਆਵਾਜ਼ ਦੇਂਦਾ ਹੈ ਅਤੇ ਇਸ ਨੂੰ ਉਸੇ ਤਰ੍ਹਾਂ ਉਚਾਰਿਆ ਜਾਂਦਾ ਹੈ, ਜਿਵੇਂ ਅਸਾਂ ਸਿਹਾਰੀ 'ਿ' ਦੇ ਸਿਰਲੇਖ ਹੇਠ ਸਿਹਾਰੀ (ਿ) ਅੰਤ ਸ਼ਬਦਾਂ ਦਾ ਉਚਾਰਣ ਕੀਤਾ ਹੈ। ਜਿਵੇਂ: ਮਾਹਿ—ਮਾ-ਹਿਅ। ਸਾਹਿ—ਸਾ-ਹਿਅ। ਰਾਹਿ—ਰਾ-ਹਿਅ। ਜਿਹਾ ਕਿ:

**'ਸਾਹਿ' ਪਠਾਇਆ ਸਾਹੈ ਪਾਸਿ ॥** *(ਪੰਨਾ 372)*
[ਸਾ-ਹਿਅ—ਸ਼ਾਹ ਨੇ।]

**ਘਟ ਹੀ 'ਮਾਹਿ' ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥** *(ਪੰਨਾ 632)*
[ਮਾ-ਹਿਅ]

ਗੁਰਬਾਣੀ ਵਿਚ 'ਹਿ' ਨੂੰ ਵਿਭਕਤੀ ਦੇ ਤੌਰ 'ਤੇ ਵੀ ਵਰਤਿਆ ਗਿਆ ਹੈ। ਜਦੋਂ ਇਹ ਕਿਸੇ ਮੁਕਤਾ-ਅੰਤ ਨਾਮ ਦੇ ਪਿੱਛੇ ਲਗਾਇਆ ਜਾਂਦਾ ਹੈ, ਤਾਂ ਇਹ ਉਸ ਨਾਂਵ ਦੇ ਨਾਲ (ਨੇ, ਨੂੰ, ਵਿਚ, ਨਾਲ ਆਦਿ) ਸੰਬੰਧਕ ਦਾ ਅਰਥ ਵੀ ਉਤਪੰਨ ਕਰ ਦੇਂਦਾ ਹੈ। ਜਿਵੇਂ: ਸੂਮਹਿ—ਸੂਮੈ੍ (ਸੂਮ ਨੂੰ), ਨਖਹਿ—ਨਖੈ੍ (ਨਖਾਂ ਨਾਲ)। ਜਿਹਾ ਕਿ:

**'ਸੂਮਹਿ' ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ ॥** *(ਪੰਨਾ 479)*

**...ਹਰਨਾਖਸ 'ਨਖਹਿ' ਬਿਦਾਰੇ ॥** *(ਪੰਨਾ 999)*

**ਕਰੁ ਗਹਿ ਲੀਨੀ 'ਸਾਜਨਹਿ'... ॥** *(ਪੰਨਾ 928)*
[ਸੱਜਣ ਨੇ]

**'ਮਨਹਿ' ਬਿਆਪਤ ਅਨਿਕ ਤਰੰਗਾ ॥** *(ਪੰਨਾ 759)*
[ਮਨ ਵਿਚ]

**'ਚਰਨਹ' ਦਾਸੀ ਕਰਿ ਲਈ ਨਾਨਕ ਪ੍ਰਭ ਹਿਤ ਚੀਤ ॥** *(ਪੰਨਾ 928)*
[ਚਰਨਾਂ ਦੀ]

**ਨਾਦ 'ਕੁਰੰਕਹਿ' ਬੇਧਿਆ ਸਨਮੁਖ ਉਠਿ ਧਾਵੈ ॥** *(ਪੰਨਾ 708)*
[ਹਰਨ ਨੂੰ]

3. ਗੁਰਬਾਣੀ ਵਿਚ 'ਹਿ' ਪਿਛੇਤਰ ਨੂੰ ਵਰਤਮਾਨ ਕਾਲ ਦੀਆਂ ਕ੍ਰਿਆਵਾਂ (Verbs) ਨਾਲ ਵੀ ਦੋ ਸਮਿਆਂ ਉਪਰ ਵਰਤਿਆ ਗਿਆ ਹੈ ਅਤੇ ਇਹਨਾਂ ਸਮਿਆਂ ਉਪਰ ਇਸ ਦਾ ਉਚਾਰਣ ਨੱਕ ਵਿਚ ਹੁੰਦਾ ਹੈ।

(ੳ) ਜਦ ਵਾਕ ਦਾ ਕਰਤਾ ਮੱਧਮ ਪੁਰਖ ਇਕ-ਵਚਨ (2nd Person Singular Number) ਹੋਵੇ, ਅਰਥਾਤ ਕਰਤਾ 'ਤੂੰ' ਹੋਵੇ। ਜਿਹਾ ਕਿ:

**ਤੂ 'ਦੇਖਹਿ' ਹਉ ਮੁਕਰਿ 'ਪਾਉ' ॥** *(ਪੰਨਾ 25)*
[ਦੇਖੈਂ—ਦੇਖਦਾ ਹੈਂ; ਪਾਓਂ]

**ਤੂੰ ਆਪੇ ਖੇਲ 'ਕਰਹਿ' ਸਭਿ ਕਰਤੇ... ॥** *(ਪੰਨਾ 138)*
[ਕਰੈਂ—ਕਰਦਾ ਹੈਂ।]

**ਕਾਹੇ ਰੇ ਮਨ 'ਚਿਤਵਹਿ' ਉਦਮੁ... ॥** *(ਪੰਨਾ 10)*
[ਚਿਤਵੈਂ—ਤੂੰ ਚਿਤਵਦਾ ਹੈਂ।]

**ਤੂ ਕਰਣ ਕਾਰਣ ਸਮਰਥੁ 'ਹਹਿ' ਕਰਤੇ... ॥** *(ਪੰਨਾ 653)*
[ਹੈਂ]

**ਤੂ ਕਰਿ ਕਰਿ 'ਵੇਖਹਿ' 'ਜਾਣਹਿ' ਸੋਇ ॥** *(ਪੰਨਾ 12)*
[ਵੇਖੈਂ—ਵੇਖਦਾ ਹੈਂ; ਜਾਣੈਂ—ਜਾਣਦਾ ਹੈਂ।]

(ਅ) ਜਦ ਵਾਕ ਦਾ ਕਰਤਾ ਅੰਨ-ਪੁਰਖ ਬਹੁ-ਵਚਨ (3rd Person Plural Number) ਹੋਵੇ, ਅਰਥਾਤ ਕਰਤਾ ਬਹੁਤ ਸਾਰੇ ਵਿਅਕਤੀ ਹੋਣ। ਜਿਵੇਂ :

**ਤਾ ਕੀਆ ਗਲਾ ਕਥੀਆ ਨਾ 'ਜਾਹਿ' ॥** *(ਪੰਨਾ 8)*
[ਜਾਹੇਂ]

**ਨਾ ਓਹਿ 'ਮਰਹਿ' ਨ ਠਾਗੇ ਜਾਹਿ ॥** *(ਪੰਨਾ 8)*
[ਮਰੈਂ]

**ਸੰਜੋਗੁ ਵਿਜੋਗੁ ਦੁਇ ਕਾਰ 'ਚਲਾਵਹਿ'... ॥** *(ਪੰਨਾ 6)*
[ਚਲਾਵੈਂ]

**'ਗਾਵਹਿ' ਤੁਹਨੋ ਪਉਣੁ ਪਾਣੀ ਬੈਸੰਤਰੁ... ॥** *(ਪੰਨਾ 6)*
[ਗਾਵੈਂ]

**ਅਸੰਖ ਨਿੰਦਕ ਸਿਰਿ 'ਕਰਹਿ' ਭਾਰੁ ॥** *(ਪੰਨਾ 4)*
[ਕਰੈਂ]

**'ਆਖਹਿ' 'ਮੰਗਹਿ' ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥** *(ਪੰਨਾ 2)*
[ਆਖੈਂ; ਮੰਗੈਂ]

ਪਰੰਤੂ ਜਦ ਵਰਤਮਾਨ ਕ੍ਰਿਆ ਦਾ ਕਰਤਾ ਅੰਨ-ਪੁਰਖ ਇਕ-ਵਚਨ (3rd Person Singular Number) ਹੋਵੇ ਤਾਂ ਗੁਰਬਾਣੀ ਵਿਚ 'ਹਿ' ਦੀ ਥਾਂ 'ੈ' ਦੁਲਾਵਾਂ ਵਰਤੀਆਂ ਗਈਆਂ ਹਨ। ਜਿਹਾ ਕਿ : ਗਾਵੈ, ਵਸੈ, ਕਰੈ। ਜਿਹਾ ਕਿ, ਪਿੱਛੇ ਵੀ ਦੱਸਿਆ ਗਿਆ ਹੈ ਕਿ ਗੁਰਬਾਣੀ ਵਿਚ ਬਿੰਦੀ ਦੀ ਵਰਤੋਂ ਬੜੀ ਘੱਟ ਕੀਤੀ ਗਈ ਹੈ, ਪਰ ਇਸ ਦਾ ਮਤਲਬ ਇਹ ਨਹੀਂ ਕਿ ਗੁਰੂ ਸਾਹਿਬ ਦੇ ਸਮੇਂ ਬਿੰਦੀ ਦਾ ਉਚਾਰਣ ਨਹੀਂ ਕੀਤਾ ਜਾਂਦਾ ਸੀ। ਇਸ ਲਈ ਜਿਵੇਂ 'ਗਾਵਹਿ' ਅਤੇ 'ਗਾਵੈ' ਦੇ ਸ਼ਬਦ-ਜੋੜ (Spellings) ਵਿਚ ਅੰਤਰ ਹੈ, ਤਿਵੇਂ ਵਿਦਵਾਨ ਇਹਨਾਂ ਦਾ ਉਚਾਰਣ ਵੀ ਅਲੱਗ ਅਲੱਗ ਕਰਦੇ ਹਨ। ਉਹ 'ਗਾਵੈ' ਨੂੰ ਸਾਧਾਰਨ ਤੌਰ 'ਤੇ ਪੜ੍ਹਦੇ ਹਨ, ਪਰ 'ਗਾਵਹਿ'

ਨੂੰ 'ਗਾਵ੍ਹੈਂ' ਅਰਥਾਤ ਇਸ ਦਾ ਉਚਾਰਣ ਨੱਕ ਵਿਚ ਕਰਦੇ ਹਨ। ਇਹਨਾਂ ਦੋਹਵਾਂ ਰੂਪਾਂ ਦੇ ਉਚਾਰਣ ਤਥਾ ਫ਼ਰਕ ਨੂੰ ਚੰਗੀ ਤਰ੍ਹਾਂ ਸਮਝਣ ਲਈ ਹੇਠਾਂ ਕੁਝ ਉਦਾਹਰਣ ਦਿੱਤੇ ਜਾਂਦੇ ਹਨ :

**ਜਿਨ ਕੈ ਰਾਮੁ 'ਵਸੈ' ਮਨ ਮਾਹਿ ॥** *(ਪੰਨਾ 8)*
[ਰਾਮ ਵੱਸਦਾ ਹੈ।]
**ਤਿਥੈ ਭਗਤ 'ਵਸਹਿ' ਕੇ ਲੋਅ ॥** *(ਪੰਨਾ 8)*
[ਵਸ੍ਹੈਂ—ਵੱਸਦੇ ਹਨ।]

**ਜੋ ਤੁਧੁ 'ਭਾਵੈ' ਸਾਈ ਭਲੀ ਕਾਰ ॥** *(ਪੰਨਾ 4)*
[ਜੋ ਤੈਨੂੰ ਚੰਗਾ ਲੱਗਦਾ ਹੈ।]
**ਜੋ ਤਿਸੁ 'ਭਾਵਹਿ' ਸੇ ਭਲੇ... ॥** *(ਪੰਨਾ 15)*
[ਭਾਵ੍ਹੈਂ—ਜੋ ਉਸ ਨੂੰ ਚੰਗੇ ਲੱਗਦੇ ਹਨ।]

**'ਗਾਵਹਿ' ਤੁਹਨੋ ਪਉਣੁ ਪਾਣੀ ਬੈਸੰਤਰੁ... ॥** *(ਪੰਨਾ 6)*
[ਗਾਵ੍ਹੈਂ—ਗਾਉਂਦੇ ਹਨ।]
**...'ਗਾਵੈ' ਰਾਜਾ ਧਰਮੁ ਦੁਆਰੇ ॥** *(ਪੰਨਾ 6)*
[ਧਰਮ ਰਾਜ ਗਾਉਂਦਾ ਹੈ।]

**ਜੇ ਕੋ 'ਆਖੈ' ਬੋਲੁ ਵਿਗਾੜੁ ॥** *(ਪੰਨਾ 6)*
[ਜੇ ਕੋਈ ਆਖਦਾ ਹੈ।]
**'ਆਖਹਿ' ਦਾਨਵ ਆਖਹਿ ਦੇਵ ॥** *(ਪੰਨਾ 6)*
[ਆਖ੍ਹੈਂ—ਆਖਦੇ ਹਨ।]

**ਜੋ ਕਿਛੁ 'ਕਰੈ' ਸੋਈ ਭਲ ਮਾਨੈ ॥** *(ਪੰਨਾ 741)*
[ਜੋ ਪ੍ਰਭੂ ਕਰਦਾ ਹੈ।]
**ਜੋ ਕਿਛੁ 'ਕਰਹਿ' ਸੋਈ ਅਬ ਸਾਰੁ ॥** *(ਪੰਨਾ 1159)*
[ਕਰ੍ਹੈਂ—ਤੂੰ ਕਰਦਾ ਹੈਂ।]

**ਜੋ 'ਇਛੈ' ਸੋਈ ਫਲੁ ਪਾਵੈ ॥** *(ਪੰਨਾ 272)*
[ਇੱਛੈ—ਜੋ ਜੀਵ ਚਾਹੁੰਦਾ ਹੈ।]
**ਜੋ 'ਇਛਹਿ' ਸੋ ਫਲੁ ਪਾਇ ॥** *(ਪੰਨਾ 1148)*
[ਇਛ੍ਹੈਂ—ਜੋ ਤੂੰ ਚਾਹੁੰਦਾ ਹੈਂ।]

## ਅੰਤਲੇ 'ਹੁ' ਦੀ ਵਰਤੋਂ ਅਤੇ ਆਵਾਜ਼

ਪੰਜਾਬੀ ਵਿਚ 'ਹੁ' ਪਿਛੇਤਰ ਦੀਆਂ ਦੋ ਆਵਾਜ਼ਾਂ ਹਨ :

1. ਜਦੋਂ ਕਿਸੇ ਸ਼ਬਦ ਵਿਚ 'ਹੁ' ਤੋਂ ਪਹਿਲਾ ਅੱਖਰ ਮੁਕਤਾ ਹੋਵੇ, ਅਰਥਾਤ ਉਸ ਨਾਲ ਕੰਨਾ, ਸਿਹਾਰੀ, ਬਿਹਾਰੀ ਆਦਿ ਕੋਈ ਲਗ ਨਾ ਲੱਗੀ ਹੋਵੇ ਤਾਂ ਇਸ 'ਹ' ਦਾ ਔਂਕੜ '_' ਪਹਿਲੇ ਅੱਖਰ ਨੂੰ ਕਨੌੜੇ ਦੀ ਆਵਾਜ਼ ਦੇਂਦਾ ਹੈ ਅਤੇ 'ਹ' ਅੱਖਰ ਨੂੰ ਛੋਪਲੇ ਜਿਹੇ ਮੂੰਹ ਵਿਚ ਬੋਲਿਆ ਜਾਂਦਾ ਹੈ। ਇਸ ਦਾ ਉਚਾਰਣ ਸਮਝਾਣ

ਲਈ ਅਸਾਂ ਹੇਠ ਲਿਖੀਆਂ ਉਦਾਹਰਣਾਂ ਵਿਚ ਔਂਕੜ ਦੀ ਥਾਂ ਪਹਿਲੇ ਅੱਖਰ ਨਾਲ ਕਨੌੜਾ ਲਗਾ ਦਿੱਤਾ ਹੈ ਅਤੇ 'ਹ' ਨੂੰ, ਜਿਸ ਨੂੰ ਮੂੰਹ ਵਿਚ ਥੋੜਾ ਜਿਹਾ ਬੋਲਣਾ ਹੈ, ਅਲੱਗ ਕਰ ਦਿੱਤਾ ਹੈ। ਜਿਵੇਂ: ਬਹੁ—ਬੌਂ-ਹ, ਕਹੁ—ਕੌਹ, ਸਹੁ—ਸੌਂ-ਹ, ਬਹੁਤ—ਬੌਂ-ਹ-ਤ, ਬਹੁਰ—ਬੌਂ-ਹ-ਰ। ਜਿਹਾ ਕਿ :

**'ਬਹੁ' ਸਾਸਤ੍ਰ 'ਬਹੁ' ਸਿਮ੍ਰਿਤੀ ਪੇਖੇ ਸਰਬ ਢਢੋਲਿ ॥** *(ਪੰਨਾ 265)*

**'ਕਹੁ' ਨਾਨਕ ਹਮ ਨੀਚ ਕਰੰਮਾ ॥**
**ਸਰਣਿ ਪਰੇ ਕੀ ਰਾਖਹੁ ਸਰਮਾ ॥** *(ਪੰਨਾ 12)*

**'ਸਹੁ' ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥** *(ਪੰਨਾ 722)*

**ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ ॥** *(ਪੰਨਾ 279)*

**ਸੇਵਾ ਥੋਰੀ ਮਾਗਨੁ 'ਬਹੁਤਾ' ॥**
**ਮਹਲੁ ਨ ਪਾਵੈ ਕਹਤੋ 'ਪਹੁਤਾ' ॥** *(ਪੰਨਾ 738)*
[ਪੌਂ-ਹ-ਤਾ]

2. (ੳ) ਜਦੋਂ ਇਹ 'ਹੁ' ਪਿਛੇਤਰ ਕਿਸੇ ਇਕ-ਵਚਨ ਮੁਕਤਾ-ਅੰਤ ਨਾਂਵ ਦੇ ਪਿੱਛੇ ਆਉਂਦਾ ਹੈ ਤਾਂ ਇਹ ਪਹਿਲੇ ਅੱਖਰ ਨੂੰ ਹੋੜੇ 'ੋ' ਦੀ ਆਵਾਜ਼ ਦੇਂਦਾ ਹੈ ਅਤੇ ਨਾਲੇ ਉਸ ਨੂੰ ਬਹੁ-ਵਚਨ ਸੰਬੋਧਨ ਕਾਰਕ ਵਿਚ ਬਦਲ ਦੇਂਦਾ ਹੈ। ਜਿਵੇਂ : ਸੰਤਹੁ—ਸੰਤੋ (ਹੇ ਸੰਤ ਜਨੋ), ਨੇਤ੍ਰਹੁ—ਨੇਤ੍ਰੋ, ਸ੍ਰਵਣਹੁ—ਸ੍ਰਵਣੋ। ਜਿਹਾ ਕਿ :

**'ਸੰਤਹੁ' ਘਟਿ ਘਟਿ ਰਹਿਆ ਸਮਾਹਿਓ ॥** *(ਪੰਨਾ 617)*
[ਹੇ ਸੰਤੋ]

**ਏ 'ਸ੍ਰਵਣਹੁ' ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥** *(ਪੰਨਾ 922)*

**ਏ 'ਨੇਤ੍ਰਹੁ' ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ... ॥** *(ਪੰਨਾ 922)*

(ਅ) ਜਦੋਂ ਇਹ ਕਿਸੇ ਕ੍ਰਿਆ ਦੇ ਪਿੱਛੇ ਆਉਂਦਾ ਹੈ ਤਾਂ ਵੀ ਇਹ ਆਪਣੇ ਤੋਂ ਪਹਿਲੇ ਲੱਗੇ ਅੱਖਰ ਨੂੰ 'ਓ' ਜਾਂ 'ੋ' ਹੋੜੇ ਦੀ ਆਵਾਜ਼ ਦੇਂਦਾ ਹੈ। ਕ੍ਰਿਆ ਦਾ ਇਹ ਰੂਪ ਉਸ ਸਮੇਂ ਵਰਤਿਆ ਜਾਂਦਾ ਹੈ, ਜਦੋਂ ਉਸ ਦਾ ਕਰਤਾ ਮੱਧਮ ਪੁਰਖ ਬਹੁ- ਵਚਨ (2nd Person Plural Number) ਹੋਵੇ, ਅਰਥਾਤ ਜਦੋਂ ਗੁਰੂ ਸਾਹਿਬ ਜਾਂ ਭਗਤ ਜਨ ਬਹੁਤ ਸਾਰੇ ਵਿਅਕਤੀਆਂ ਨੂੰ ਸੰਬੋਧਨ ਕਰ ਕੇ ਕੁਝ ਉਪਦੇਸ਼ ਦੇ ਰਹੇ ਹੋਣ ਜਾਂ ਆਗਿਆ ਕਰ ਰਹੇ ਹੋਣ। ਇਸ ਦੀ ਆਵਾਜ਼ ਅਤੇ ਅਰਥ ਇਸ ਪ੍ਰਕਾਰ ਹੁੰਦੇ ਹਨ : ਸੁਣਹੁ—ਸੁਣੋ (ਅਰਥਾਤ ਤੁਸੀਂ ਸੁਣੋ), ਖੋਜਹੁ—ਖੋਜੋ (ਤੁਸੀਂ ਖੋਜੋ)। ਜਿਹਾ ਕਿ :

**ਕਹੈ ਨਾਨਕੁ 'ਸੁਣਹੁ' ਸੰਤਹੁ ਸਬਦਿ 'ਧਰਹੁ' ਪਿਆਰੋ ॥** *(ਪੰਨਾ 917)*

**ਤਿਤੁ ਘਰਿ 'ਗਾਵਹੁ' ਸੋਹਿਲਾ ਸਿਵਰਹੁ ਸਿਰਜਣਹਾਰੋ ॥** *(ਪੰਨਾ 157)*

**ਦਇਆ 'ਕਰਹੁ' ਕਿਛੁ ਮਿਹਰ 'ਉਪਾਵਹੁ' ਡੁਬਦੇ ਪਥਰ ਤਾਰੇ ॥** *(ਪੰਨਾ 156)*

**ਏਕਾ ਟੇਕ 'ਰਖਹੁ' ਮਨ ਮਾਹਿ ॥**
**ਨਾਨਕ ਬਹੁਰਿ ਨ ਆਵਹਿ ਜਾਹਿ ॥** *(ਪੰਨਾ 293)*

**ਅੰਮ੍ਰਿਤ ਨਾਮੁ 'ਪੀਵਹੁ' ਮੇਰੇ ਭਾਈ ॥** *(ਪੰਨਾ 191)*

**ਹਿਰਦੈ ਰਾਮੁ 'ਰਮਹੁ' ਮੇਰੇ ਭਾਈ ॥** *(ਪੰਨਾ 159)*

(ਏ) ਤੀਸਰੇ ਜਿਵੇਂ ਅੱਜ ਕਲ ਅਸੀਂ ਪੰਜਾਬੀ ਵਿਚ 'ਘਰ ਤੋਂ' ਜਾਂ 'ਘਰ ਸੇ' ਦੀ ਥਾਂ 'ਘਰੋਂ' ਅਤੇ 'ਉਪਰ ਸੇ' ਦੀ ਥਾਂ 'ਉਪਰੋਂ', 'ਬਾਹਰ ਸੇ' ਦੀ ਥਾਂ 'ਬਾਹਰੋਂ' ਅਤੇ 'ਮੁੱਢ ਤੋਂ' ਦੀ ਥਾਂ 'ਮੁੱਢੋਂ' ਕਹਿੰਦੇ ਹਾਂ, ਉਥੇ ਗੁਰਬਾਣੀ ਵਿਚ ਇਹਨਾਂ ਸ਼ਬਦਾਂ ਨੂੰ 'ਬਾਹਰਹੁ', 'ਅੰਦਰਹੁ', 'ਜੀਅਹੁ' ਆਦਿ ਲਿਖਿਆ ਜਾਂਦਾ ਹੈ। ਇਹਨਾਂ ਸ਼ਬਦਾਂ ਵਿਚ ਵੀ 'ਹੁ' ਦਾ ਪਿਛੇਤਰ 'ੋ' ਦਾ ਕੰਮ ਹੀ ਕਰਦਾ ਹੈ। ਭਾਵੇਂ ਇਹਨਾਂ ਸ਼ਬਦਾਂ ਨਾਲ ਅੰਤ ਵਿਚ ਬਿੰਦੀ ( ਂ ) ਦੀ ਵਰਤੋਂ ਨਹੀਂ ਕੀਤੀ ਗਈ, ਪਰ ਵਿਦਵਾਨ ਸੱਜਣ ਇਹਨਾਂ ਦਾ ਉਚਾਰਣ ( ੋਂ ) ਅਰਥਾਤ 'ਓਂ' ਕਰ ਕੇ ਕਰਦੇ ਹਨ। ਜਿਵੇਂ : ਨੀਚਹੁ—ਨੀਚੋਂ। ਜੀਅਹੁ—ਜੀਓਂ। ਅੰਦਰਹੁ—ਅੰਦਰੋਂ। ਬਾਹਰਹੁ—ਬਾਹਰੋਂ। ਜਿਹਾ ਕਿ :

**'ਬਾਹਰਹੁ' ਨਿਰਮਲ 'ਜੀਅਹੁ' ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥** *(ਪੰਨਾ 919)*

**'ਅੰਦਰਹੁ' ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥** *(ਪੰਨਾ 473)*

**'ਨੀਚਹੁ' ਨੀਚੁ ਨੀਚੁ ਅਤਿ ਨਾਨ੍ਹਾ ਹੋਇ ਗਰੀਬੁ ਬੁਲਾਵਉ ॥** *(ਪੰਨਾ 529)*

**'ਅਗਹੁ' ਦੇਖੈ 'ਪਿਛਹੁ' ਦੇਖੈ ਤੁਝ ਤੇ ਕਹਾ ਛਪਾਵੈ ॥** *(ਪੰਨਾ 156)*
[ਅਗੋਂ]

**ਤੈ 'ਪਾਸਹੁ' ਓਇ ਲਦਿ ਗਏ... ॥** *(ਪੰਨਾ 1381)*
[ਪਾਸੋਂ]

(ਸ) ਤੀਸਰੇ ਅੰਗ ਵਿਚ ਦੱਸੇ ਅਨੁਸਾਰ 'ਹੁ' ਨੂੰ ਜਦੋਂ ਮੁਕਤਾ-ਅੰਤ ਨਾਵਾਂ ਨਾਲ ਵਰਤਿਆ ਜਾਂਦਾ ਹੈ, ਤਦ ਵੀ ਇਹ ( ੋ ) ਹੋੜੇ ਦੀ ਆਵਾਜ਼ ਦੇਂਦਾ ਹੈ ਅਤੇ ਇਸ ਦੇ ਨਾਲ ਬਿੰਦੀ ਵੀ ਬੋਲੀ ਜਾਂਦੀ ਹੈ। ਅਜਿਹੇ ਸ਼ਬਦਾਂ ਦੇ ਨਾਲ ਇਹ 'ਤੋਂ' ਦਾ ਕੰਮ ਦੇਂਦਾ ਹੈ। ਜਿਵੇਂ : ਨੈਨਹੁ—ਨੈਣੋਂ (ਨੈਣਾਂ ਤੋਂ)। ਵਾਲਹੁ—ਵਾਲੋਂ (ਵਾਲਾਂ ਤੋਂ)। ਕਪਾਹਹੁ—ਕਪਾਹੋਂ (ਕਪਾਹ ਤੋਂ)। ਜਿਹਾ ਕਿ :

**ਜੇ ਤਿਸੁ ਭਾਵੈ ਨਾਨਕਾ 'ਕਾਗਹੁ' ਹੰਸੁ ਕਰੇ ॥** *(ਪੰਨਾ 1384)*
[ਕਾਗੋਂ—ਕਾਂ ਤੋਂ।]

**'ਨੈਨਹੁ' ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥** *(ਪੰਨਾ 659)*

**'ਖੰਨਿਅਹੁ' ਤਿਖੀ 'ਵਾਲਹੁ' ਨਿਕੀ... ॥** *(ਪੰਨਾ 918)*
[ਖੰਨਿਓਂ—ਖੰਡੇ ਤੋਂ; ਵਾਲੋਂ—ਵਾਲ ਤੋਂ।]

**ਤਗੁ 'ਕਪਾਹਹੁ' ਕਤੀਐ ਬਾਮ੍ਹਣੁ ਵਟੇ ਆਇ ॥** *(ਪੰਨਾ 471)*
[ਕਪਾਹੋਂ—ਕਪਾਹ ਤੋਂ।]

**'ਸਚਹੁ' ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥** *(ਪੰਨਾ 62)*
[ਸਚੋਂ—ਸੱਚ ਤੋਂ।]

ਪਰ ਜਦੋਂ (ਹੁ) ਤੋਂ ਪਹਿਲੇ ਅੱਖਰ ਦੇ ਨਾਲ ਕੋਈ ਦੀਰਘ ਲਗ ਲੱਗੀ ਹੋਵੇ ਅਰਥਾਤ ਕੰਨਾ ਜਾਂ ਹੋੜਾ ਲੱਗਾ ਹੋਵੇ ਜਾਂ ਅੰਤਲਾ 'ਹ' ਉਸ ਸ਼ਬਦ ਦੇ ਮੂਲ ਦਾ ਹੀ ਹਿੱਸਾ ਹੋਵੇ, ਜਿਵੇਂ : ਮੋਹ, ਧ੍ਰੋਹ, ਇਹ, ਉਹ, ਸ਼ਾਹ, ਸਾਹ, ਰਾਹ ਤਾਂ ਇਥੇ 'ਹੁ' ਦਾ ਉਚਾਰਨ ਉਸੇ ਢੰਗ ਨਾਲ ਕੀਤਾ ਜਾਂਦਾ ਹੈ, ਜਿਵੇਂ ਸਫ਼ਾ 134 ਉਪਰ ਹਥੁ, ਪੈਰੁ ਜਾਂ ਰਾਮੁ ਆਦਿ ਸ਼ਬਦਾਂ ਦਾ ਕੀਤਾ ਗਿਆ ਹੈ, ਕਿਉਂਕਿ ਇਹਨਾਂ ਮੋਹ, ਰਾਹ ਆਦਿ ਇਹ ਪਿਛੇਤਰ ਔਂਕੜ ਹੈ ਨਾ ਕਿ 'ਹੁ'। ਇਸ ਲਈ 'ਮੋਹੁ' ਨੂੰ 'ਮੋਹੋ', ਜਾਂ 'ਇਹੁ' ਨੂੰ 'ਇਹੋ' ਨਹੀਂ, ਸਗੋਂ ਮੋ-ਹੁਅ, ਇ-ਹੁਅ ਪੜ੍ਹਿਆ ਜਾਂਦਾ ਹੈ। ਇਸੇ ਤਰ੍ਹਾਂ ਸਾਹੁ—ਸਾ-ਹੁਅ। ਰਾਹੁ—ਰਾ-ਹੁਅ। ਅਲਾਹੁ—ਅੱਲਾ-ਹੁਅ। ਇਸ ਤਰ੍ਹਾਂ ਇਹ ਸ਼ਬਦ ਆਪਣੇ ਮੂਲ ਰੂਪ ਸਾਹ, ਰਾਹ, ਅਲਾਹ ਦੇ ਨੇੜੇ ਰਹਿੰਦੇ ਹਨ। ਜਿਹਾ ਕਿ :

**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ 'ਮਾਹੁ' ਨਾ ਕੋਈ ॥** *(ਪੰਨਾ 4)*
[ਮਾ-ਹੁਅ]

**ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ 'ਸਾਹੁ' ॥** *(ਪੰਨਾ 724)*
[ਸਾ-ਹੁਅ]

**ਸਚੁ 'ਸਾਹੁ' ਹਮਾਰਾ ਤੂੰ ਧਣੀ ਸਭੁ ਜਗਤੁ ਵਣਜਾਰਾ... ॥** *(ਪੰਨਾ 449)*
[ਸਾ-ਹੁਅ]

**ਨਦਰਿ ਉਪਠੀ ਜੇ ਕਰੇ ਸੁਲਤਾਨਾ 'ਘਾਹੁ' ਕਰਾਇਦਾ ॥** *(ਪੰਨਾ 472)*
[ਘਾ-ਹੁਅ]

**ਰਿਧਿ ਸਿਧਿ ਸਭੁ 'ਮੋਹੁ' ਹੈ ਨਾਮੁ ਨ ਵਸੈ ਮਨਿ ਆਇ ॥** *(ਪੰਨਾ 593)*
[ਮੋ-ਹੁਅ]

**ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ 'ਲਾਹੁ' ॥** *(ਪੰਨਾ 135)*
[ਲਾ-ਹੁਅ]

**'ਅਲਾਹੁ' ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ ॥** *(ਪੰਨਾ 64)*
[ਅਲਾ-ਹੁਅ]

**ਲੈ ਭਾੜਿ ਕਰੇ 'ਵੀਆਹੁ' ॥ ਕਢਿ ਕਾਗਲੁ ਦਸੇ 'ਰਾਹੁ' ॥**
**ਸੁਣਿ ਵੇਖਹੁ ਲੋਕਾ 'ਏਹੁ' ਵਿਡਾਣੁ ॥** *(ਪੰਨਾ 471)*
[ਵਿਆ-ਹੁਅ; ਰਾ-ਹੁਅ; ਇ-ਹੁਅ]

ਇਸੇ ਤਰ੍ਹਾਂ ਜਿਸ ਕ੍ਰਿਆ ਦੇ ਮੂਲ ਰੂਪ ਵਿਚ ਅੰਤਲਾ ਅੱਖਰ 'ਹ' ਹੈ, ਉਸ 'ਹ' ਦੇ ਹੇਠ ਲੱਗੇ '_' ਨੂੰ ਵੀ ਉਪਰਲੇ ਢੰਗ ਅਨੁਸਾਰ ਹੀ ਪੜ੍ਹਨਾ ਚਾਹੀਦਾ ਹੈ, ਜਿਵੇ :

**ਵਿਸਰੁ ਨਾਹੀ ਦਾਤਾਰ ਆਪਣਾ ਨਾਮੁ 'ਦੇਹੁ' ॥** *(ਪੰਨਾ 762)*
[ਦੇ-ਹੁਅ]

**ਮੇਲਿ 'ਲੈਹੁ' ਦਇਆਲ ਢਹਿ ਪਏ ਦੁਆਰਿਆ ॥** *(ਪੰਨਾ 709)*

## ਅੰਤਲੇ 'ਹ' ਦੀ ਵਰਤੋਂ ਅਤੇ ਆਵਾਜ਼

'ਹ' ਅੱਖਰ ਲਗ ਦੇ ਤੌਰ ਉਪਰ ਗੁਰਬਾਣੀ ਵਿਚ ਜਾਂ ਸੰਸਕ੍ਰਿਤ ਦੇ ਸ਼ਬਦਾਂ ਦੇ ਅੰਤ ਵਿਚ ਲੱਗਾ ਮਿਲਦਾ ਹੈ ਤੇ ਜਾਂ ਫ਼ਾਰਸੀ ਦੇ ਸ਼ਬਦਾਂ ਦੇ ਅੰਤ ਵਿਚ। ਸੰਸਕ੍ਰਿਤ ਵਿਚ ਜਦ ਇਹ ਅੱਖਰ ਕਿਸੇ ਮੁਕਤਾ-ਅੰਤ ਸ਼ਬਦ ਦੇ ਪਿੱਛੇ ਲਗਾਇਆ ਜਾਂਦਾ ਹੈ ਤਾਂ ਇਹ 'ੈ' ਦੁਲਾਵਾਂ ਦੀ ਆਵਾਜ਼ ਦੇਂਦਾ ਹੈ, ਪਰ ਆਪਣੀ 'ਹ' ਦੀ ਆਵਾਜ਼ ਵੀ ਥੋੜੀ ਜਿਹੀ ਦੇਂਦਾ ਹੈ। ਸੋ ਐਸੇ ਸ਼ਬਦਾਂ ਦਾ ਠੀਕ ਉਚਾਰਣ ਕਰਨ ਲਈ 'ਹ' ਤੋਂ ਪਹਿਲੇ 'ਅੱਖਰ' ਨੂੰ 'ੈ' ਲਗਾ ਕੇ ਪੜ੍ਹੋ ਅਤੇ 'ਹ' ਨੂੰ ਇੰਝ ਉਚਾਰੋ, ਜਿਵੇਂ: ਅੱਧਾ 'ਹ' ਅਰਥਾਤ ਪੈਰੀਂ 'ਹ' ਉਚਾਰਿਆ ਜਾਂਦਾ ਹੈ। ਜਿਵੇਂ: ਲੋਗਹ—ਲੋਗ੍ਹੈ। ਸੰਤਹ—ਸੰਤ੍ਹੈ। ਅਨਾਥਹ—ਅਨਾਥ੍ਹੈ। ਨਹ—ਨੈ(ਹ)। ਗੁਣਹ—ਗੁਣ੍ਹੈ।

ਇਹ 'ਹ' ਪਿਛੇਤਰ ਲਗਾਣ ਨਾਲ ਉਹ ਸ਼ਬਦ ਅਕਸਰ ਇਕ ਤਾਂ ਬਹੁ-ਵਚਨ ਬਣ ਜਾਂਦਾ ਹੈ, ਦੂਸਰੇ ਉਸ ਦੇ ਪਿੱਛੇ 'ਨੇ, ਨਾਲ, ਨੂੰ' ਆਦਿ ਸੰਬੰਧਕ ਲਗਾਣ ਦੀ ਲੋੜ ਨਹੀਂ ਰਹਿੰਦੀ। ਜਿਹਾ ਕਿ:

**ਜਬ ਹਮ ਏਕੋ ਏਕੁ ਕਰਿ ਜਾਨਿਆ॥**
**ਤਬ 'ਲੋਗਹ' ਕਾਹੇ ਦੁਖੁ...॥** *(ਪੰਨਾ 324)*
[ਲੋਗਾਂ ਨੇ]

**ਹਰਨਾਖਸੁ ਜਿਨਿ 'ਨਖਹ' ਬਿਦਾਰਿਓ...॥** *(ਪੰਨਾ 1165)*
[ਨਖਾਂ ਨਾਲ]

**'ਨੀਚਹ' ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥** *(ਪੰਨਾ 1106)*
[ਨੀਚਾਂ ਨੂੰ]

**'ਅਨਾਥਹ' ਨਾਥੁ ਦੀਨ ਦੁਖ ਭੰਜਨ...॥** *(ਪੰਨਾ 1206)*
[ਅਨਾਥਾਂ ਦਾ]

**ਨਿਰਗੁਣ ਰਾਮੁ 'ਗੁਣਹ' ਵਸਿ ਹੋਇ॥** *(ਪੰਨਾ 222)*
[ਗੁਣਾਂ ਨਾਲ]

**ਬਿਪਰੀਤ ਬੁਧੵੰ 'ਮਾਰਤ ਲੋਕਹ' ਨਾਨਕ ਚਿਰੰਕਾਲ ਦੁਖ ਭੋਗਤੇ॥** *(ਪੰਨਾ 1356)*
[ਮਾਤ ਲੋਕ ਵਿਚ]

**ਇਹੈ ਓਟ ਪਾਈ ਮਿਲਿ 'ਸੰਤਹ'...॥** *(ਪੰਨਾ 1219)*
[ਸੰਤਾਂ ਨੂੰ ਮਿਲ ਕੇ]

ਪਰ ਕਿਧਰੇ ਇਹ ਪਿਛੇਤਰ, ਸੰਬੋਧਨ ਕਰਨ ਲਈ ਅਰਥਾਤ ਆਵਾਜ਼ ਮਾਰ ਕੇ ਕਹਿਣ ਲਈ ਪ੍ਰਯੋਗ ਕੀਤਾ ਜਾਂਦਾ ਹੈ। ਜਿਵੇਂ:

**...ਸੁਖਯੰ ਬਸੰਤਿ 'ਨਾਨਕਹ'॥** *(ਪੰਨਾ 1354)*
[ਹੇ ਨਾਨਕ, ਉਹ ਸੁਖੀ ਵਸਦੇ ਹਨ।]

**ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ 'ਭ੍ਰਮਾਵਣਹ'॥** *(ਪੰਨਾ 1358)*
[ਭਰਮਾਣ ਵਾਲਿਆ]

**ਚਿਤ ਹਰਣੰ ਤ੍ਰੈ ਲੋਕ ਗੰਮ੍ਯੰ ਜਪ ਤਪ ਸੀਲ 'ਬਿਦਾਰਣਹ'॥** *(ਪੰਨਾ 1358)*
[ਨਾਸ ਕਰਨ ਵਾਲਿਆ]

**ਹੇ ਪ੍ਰਾਣ ਨਾਥ 'ਗੋਬਿੰਦਹ'...॥** *(ਪੰਨਾ 1358)*
[ਹੇ ਗੋਬਿੰਦ]

**ਹੇ ਸੰਸਾਰ ਤਾਪ ਹਰਣਹ...॥** *(ਪੰਨਾ 1358)*
[ਹੇ ਤਾਪ ਦੂਰ ਕਰਨ ਵਾਲਿਆ]

ਇਹ 'ਹ' ਅੱਖਰ ਜਦੋਂ ਕਿਸੇ ਫ਼ਾਰਸੀ ਦੇ ਸ਼ਬਦ ਦੇ ਅੰਤ ਵਿਚ ਆਉਂਦਾ ਹੈ ਤਾਂ ਆਪਣੇ ਤੋਂ ਪਹਿਲੇ ਅੱਖਰ ਨੂੰ 'ਆ' ਦੀ ਆਵਾਜ਼ ਦੇਂਦਾ ਹੈ ਅਤੇ ਨਾਲ ਹੀ ਆਪਣੀ ਵੀ ਥੋੜੀ ਜਿਹੀ ਆਵਾਜ਼ ਦੇਂਦਾ ਹੈ। ਜਿਵੇਂ: ਬੰਦਹ—ਬੰਦਾ(ਹ), ਫਰਿਸਤਹ—ਫ਼ਰਿਸ਼ਤਾ(ਹ), ਹਮਹ—ਹਮਾ(ਹ)। ਗੁਰਬਾਣੀ ਵਿਚ ਅਕਸਰ ਅਜਿਹੇ ਸ਼ਬਦਾਂ ਨੂੰ ਅੰਤਲਾ 'ਹ' ਕੱਟ ਕੇ ਉਸ ਦੀ ਥਾਂ ਕੰਨਾ (ਾ) ਲਗਾ ਕੇ ਲਿਖਿਆ ਗਿਆ ਹੈ। ਜਿਹਾ ਕਿ:

**ਮੈ 'ਬੰਦਾ' ਬੈ ਖਰੀਦੁ ਸਚੁ ਸਾਹਿਬੁ ਮੇਰਾ॥** *(ਪੰਨਾ 396)*

**ਅਜਰਾਈਲੁ 'ਫਰੇਸਤਾ' ਹੋਸੀ ਆਇ ਤਈ॥** *(ਪੰਨਾ 953)*

**'ਹਮਾ ਰਾ'[1] ਏਕੁ ਆਸ ਵਸੇ॥** *(ਪੰਨਾ 144)*
[ਸਾਰਿਆਂ ਨੂੰ]

ਸੋ ਗੁਰਬਾਣੀ ਵਿਚ ਜਿਹੜੇ 'ਹ' ਅੰਤ ਵਾਲੇ ਫ਼ਾਰਸੀ ਸ਼ਬਦਾਂ ਨੂੰ ਮੂਲ ਰੂਪ ਵਿਚ ਲਿਖਿਆ ਗਿਆ ਹੈ, ਉਹਨਾਂ ਦਾ ਉਚਾਰਣ ਉਪਰਲੇ ਢੰਗ ਅਨੁਸਾਰ ਕਰਨਾ ਸ਼ੁੱਧ ਹੈ ਅਰਥਾਤ ਹੇਠਲੇ ਵਾਕਾਂ ਵਿਚ 'ਬੰਦਹ' ਨੂੰ ਬੰਦਾ ਜਾਂ ਬੰਦਾ-ਹ ਪੜ੍ਹਨਾ ਚਾਹੀਦਾ ਹੈ ਅਤੇ 'ਅਲਹ' ਨੂੰ ਅੱਲਾ ਜਾਂ ਅੱਲਾ-ਹ। ਜਿਹਾ ਕਿ:

**ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ 'ਬੰਦਾਹ'॥** *(ਪੰਨਾ 723)*

**'ਅਲਹ' ਸੇਤੀ ਰਤਿਆ ਏਹੁ ਸਚਾਵਾ ਸਾਜੁ॥** *(ਪੰਨਾ 1383)*

**ਤੇਰੀ 'ਪਨਹ' ਖੁਦਾਇ ਤੂ ਬਖਸੰਦਗੀ॥** *(ਪੰਨਾ 488)*
[ਪਨਾ-ਹ]

**ਨਉਬਤਿ ਵਜੀ 'ਸੁਬਹ' ਸਿਉ ਚਲਣ ਕਾ ਕਰਿ ਸਾਜੁ॥** *(ਪੰਨਾ 1382)*
[ਸੁਬਾ-ਹ]

## ਵਿਸਰਗ (ঃ) ਦੀ ਵਰਤੋਂ ਅਤੇ ਆਵਾਜ਼

ਗੁਰਬਾਣੀ ਵਿਚ ਕਿਧਰੇ ਕਿਧਰੇ ਅਤੇ ਪੰਜਵੇਂ ਗੁਰੂ ਸਾਹਿਬਾਂ ਦੀ ਰਚੀ ਬਾਣੀ ਜੈਤਸਰੀ ਦੀ ਵਾਰ, ਤਥਾ ਗਾਥਾ ਵਿਚ ਥਾਂ ਥਾਂ 'ਤੇ 'ਹ' ਪਿਛੇਤਰ ਦੀ ਵਰਤੋਂ ਪਾਠਕਾਂ ਨੂੰ ਦੇਖਣ ਵਿਚ ਆਏਗੀ, ਪਰ ਇਸੇ ਗਾਥਾ ਦੇ ਆਖ਼ਰੀ ਤਿੰਨ ਸਲੋਕਾਂ ਵਿਚ ਕਈ

---

1. 'ਹਮਾ ਰਾ' ਦਾ ਅਰਥ ਹੈ—ਸਾਰਿਆਂ ਨੂੰ। ਕਈ ਬੀੜਾਂ ਵਿਚ ਇਹਨਾਂ ਦੋ ਸ਼ਬਦਾਂ ਨੂੰ ਇਕੱਠਾ ਕਰਕੇ 'ਹਮਾਰਾ' ਲਿਖਿਆ ਹੈ, ਜੋ ਕਿ ਅਸ਼ੁੱਧ ਹੈ।

ਸ਼ਬਦਾਂ ਦੇ ਅੰਤ ਵਿਚ ਦੋ ਬਿੰਦੀਆਂ (ঃ) ਲੱਗੀਆਂ ਹੋਈਆਂ ਹਨ। ਕਈਆਂ ਪਾਠਕਾਂ ਨੂੰ ਸ਼ਾਇਦ ਇਨ੍ਹਾਂ ਬਿੰਦੀਆਂ ਸੰਬੰਧੀ ਪਤਾ ਨਾ ਹੋਵੇ, ਕਿਉਂਕਿ ਇਹ ਆਮ ਪੰਜਾਬੀ ਵਿਚ ਨਹੀਂ ਵਰਤੀਆਂ ਜਾਂਦੀਆਂ।

ਇਹ ਦੋ ਬਿੰਦੀਆਂ (ঃ) ਨਿਰਮੂਲ ਜਾਂ ਨਿਰਾਰਥਕ ਅਥਵਾ ਆਵਾਜ਼ ਹੀਣ ਨਹੀਂ। ਇਹਨਾਂ ਦੋ ਬਿੰਦੀਆਂ (ঃ) ਨੂੰ ਵਿਸਰਗ ਕਹਿੰਦੇ ਹਨ। ਇਹਨਾਂ ਦਾ ਨਾਮ ਜਾਂ ਚਿੰਨ੍ਹ ਭਾਵੇਂ ਵੱਖਰਾ ਹੈ, ਪਰ ਇਹ ਉਸੇ 'ਹ' ਪਿਛੇਤਰ ਦਾ ਸੰਖਿਪਤ ਰੂਪ ਹੈ, ਜਿਸ ਦਾ ਵਰਣਨ ਅਸੀਂ ਪਿਛਲੇ ਪ੍ਰਕਰਣ ਵਿਚ ਕਰ ਆਏ ਹਾਂ, ਅਰਥਾਤ ਇਸ ਵਿਸਰਗ ਦਾ ਉਹੀ ਉਚਾਰਣ ਹੈ, ਜੋ 'ਹ' ਅੰਤ ਵਾਲੇ ਸ਼ਬਦਾਂ ਦਾ ਪਿਛਲੇ ਪ੍ਰਸੰਗ ਵਿਚ ਦੱਸਿਆ ਹੈ। ਜਿਵੇਂ : ਰੰਗਣঃ—ਰੰਗਣਹ—ਰੰਗਣੈ-ਹ। ਸੰਪੂਰਣঃ—ਸੰਪੂਰਣਹ—ਸੰਪੂਰਣੈ-ਹ।

ਹੁਣ ਹੇਠ ਲਿਖੀ ਬਾਣੀ ਨੂੰ ਸ਼ੁੱਧ ਉਚਾਰਣ ਦਾ ਅਭਿਆਸ ਕਰੀਏ :

**ਸਰਬ ਦੋਖ ਪਰੰਤਿਆਗੀ ਸਰਬ ਧਰਮ ਦ੍ਰਿੜੰਤਣঃ ॥**
**ਲਬਧੇਣਿ ਸਾਧ ਸੰਗੇਣਿ ਨਾਨਕ ਮਸਤਕਿ ਲਿਖ੍ਣঃ ॥**
**ਹੋਯੋ ਹੈ ਹੋਵੰਤੋ ਹਰਣ ਭਰਣ ਸੰਪੂਰਣঃ ॥...**
**ਸੁਖੇਣ ਬੈਣ ਰਤਨੰ ਰਚਨੰ ਕਸੁੰਭ ਰੰਗਣঃ ॥** *(ਪੰਨਾ 1361)*

## ਅੱਖਰਾਂ ਦੇ ਪੈਰਾਂ ਵਿਚ ਲਿਖਿਆ 'ਹ'

ਆਮ ਪੰਜਾਬੀ ਦੀਆਂ ਪੁਸਤਕਾਂ ਵਿਚ ਅੱਖਰਾਂ ਦੇ ਪੈਰੀਂ ਆਉਣ ਵਾਲਾ 'ਹ' ਲਈ ( ੍ਹ ) ਦਾ ਚਿੰਨ੍ਹ ਵਰਤਿਆ ਜਾਂਦਾ ਹੈ। ਇਸ ਦੇ ਉਚਾਰਣ ਵਿਚ ਪਾਠਕ ਕੋਈ ਗ਼ਲਤੀ ਨਹੀਂ ਕਰਦੇ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਪੈਰੀ 'ਹ' ਲਈ ( ‿ ) ਦਾ ਚਿੰਨ੍ਹ ਵਰਤਿਆ ਗਿਆ ਹੈ। ਕਈ ਪਾਠਕ, ਇਸ ਚਿੰਨ੍ਹ ਤੋਂ ਅਨਜਾਣ ਹੋਣ ਦੇ ਕਾਰਨ ਇਸ ਨੂੰ ਵਾਧੂ ਲਕੀਰ ਸਮਝ ਕੇ ਇਸ ਦੇ ਉਚਾਰਣ ਵੱਲ ਧਿਆਨ ਨਹੀਂ ਦੇਂਦੇ। ਇਹ ( ‿ ) ਲਕੀਰ ( ੍ਹ ) ਦਾ ਦੂਸਰਾ ਰੂਪ ਹੈ, ਸੋ ਇਸ ਦਾ ਉਚਾਰਣ ਵੀ ਉਸੇ ਤਰ੍ਹਾਂ ਕਰਨਾ ਹੈ, ਜਿਸ ਤਰ੍ਹਾਂ ਅਸੀਂ ਪੈਰੀਂ ਲੱਗੇ 'ਹ' ਦਾ ਜਾਂ ( ੍ਹ ) ਦਾ ਕਰਦੇ ਹਾਂ। ਜਿਵੇਂ ਕਿ : ਜਿਨ੍ਾ—ਜਿਨ੍ਹਾਂ। ਏਨ੍ਾ—ਏਨ੍ਹਾਂ। ਪੈਨ੍ਣ—ਪੈਨ੍ਹਣ। ਸੰਮ੍ਾਲੈ—ਸੰਮ੍ਹਾਲੈ।

**ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ 'ਤਿਨੀ' ਖਸਮੁ ਧਿਆਇਆ ॥**
*(ਪੰਨਾ 469)*

**ਕੁਦਰਤਿ ਖਾਣਾ ਪੀਣਾ 'ਪੈਨ੍ਣੁ' ਕੁਦਰਤਿ ਸਰਬ ਪਿਆਰੁ ॥** *(ਪੰਨਾ 464)*

**'ਏਨਾ' ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ ॥**
*(ਪੰਨਾ 469)*

**ਕੁਹਿ ਬਕਰਾ 'ਰਿੰਨਿ੍' ਖਾਇਆ ਸਭੁ ਕੋ ਆਖੈ ਪਾਇ ॥** *(ਪੰਨਾ 471)*
[ਰਿੰਨ੍ਹਿ]

**'ਓਨੀ੍' ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥** *(ਪੰਨਾ 467)*
[ਓਨ੍ਹੀ]

**ਗਾਵਨਿ ਗੋਪੀਆ ਗਾਵਨਿ 'ਕਾਨ੍' ॥** *(ਪੰਨਾ 465)*
[ਕਾਨ੍ਹ]

**ਨਾਨਕ ਜੰਤ ਉਪਾਇ ਕੈ 'ਸੰਮਾਲੇ' ਸਭਨਾਹ ॥** *(ਪੰਨਾ 467)*
[ਸਮ੍ਹਾਲੇ]

**ਤਗੁ ਕਪਾਹਹੁ ਕਤੀਐ 'ਬਾਮ੍ਣੁ' ਵਟੇ ਆਇ ॥** *(ਪੰਨਾ 471)*
[ਬਾਮ੍ਹਣ]

**'ਇਕਨ੍ੀ' ਦੁਧੁ ਸਮਾਈਐ ਇਕਿ 'ਚੁਲ੍ੈ' ਰਹਨ੍ਿ ਚੜੇ ॥** *(ਪੰਨਾ 475)*
[ਚੁਲ੍ਹੈ]

**'ਆਪੀਨ੍ੈ' ਆਪੁ ਸਾਜਿਓ ਆਪੀਨ੍ੈ ਰਚਿਓ ਨਾਉ ॥** *(ਪੰਨਾ 463)*
[ਆਪੀਨ੍ਹੈ—ਆਪ ਹੀ ਨੇ।]

**ਨਾਨਕ ਸਰਣਿ 'ਤੁਮ੍ਾਰੀ' ਹਰਿ ਜੀਉ ਭਾਵੈ ਤਿਵੈ ਛਡਾਇ ॥** *(ਪੰਨਾ 720)*
[ਤੁਮ੍ਹਾਰੀ]

**ਸੋਦਾਮਾ ਅਪਦਾ ਤੇ ਰਾਖਿਆ ਗਨਿਕਾ 'ਪੜ੍ਤ' ਪੂਰੇ ਤਿਹ ਕਾਜ ॥**
[ਪੜ੍ਹਤ] *(ਪੰਨਾ 1400)*

**'ਕੰਧੀ' ਉਤੈ ਰੁਖੜਾ ਕਿਚਰਕੁ 'ਬੰਨੈ' ਧੀਰੁ ॥** *(ਪੰਨਾ 1382)*
[ਬੰਨ੍ਹੈ]

**ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ੍ ॥** *(ਪੰਨਾ 1383)*
[ਕੰਨ੍ਹਿ]

## 'ਯ' ਦੀ ਵਰਤੋਂ ਅਤੇ ਆਵਾਜ਼

'ਯ' ਜਦੋਂ ਪਿਛੇਤਰ ਦੇ ਰੂਪ ਵਿਚ ਅਰਥਾਤ ਕਿਸੇ ਅੱਖਰ ਜਾਂ ਸ਼ਬਦ ਦੇ ਅੰਤ ਵਿਚ ਆਉਂਦਾ ਹੈ ਤਾਂ ਇਸ ਦੀ ਦੋ ਪ੍ਰਕਾਰ ਦੀ ਆਵਾਜ਼ ਹੁੰਦੀ ਹੈ:

1. ਜਦੋਂ ਇਹ ਕਿਸੇ ਮੁਕਤਾ ਅੱਖਰ ਦੇ ਪਿੱਛੇ ਲਗਾਇਆ ਜਾਂਦਾ ਹੈ ਤਾਂ ਇਹ ਪਹਿਲੇ ਅੱਖਰ ਨੂੰ ( ੈ ) ਦੁਲਾਵਾਂ ਦੀ ਆਵਾਜ਼ ਦੇਂਦਾ ਹੈ, ਜਿਵੇਂ: ਭਯ—ਭੈ, ਜਯ—ਜੈ, ਸਯ—ਸੈ, ਹਯ—ਹੈ (ਘੋੜਾ), ਗਯ—ਗੈ (ਹਾਥੀ)।

ਆਮ ਪੰਜਾਬੀ ਵਿਚ ਇਸ ਦੀ ਇਹ ਵਰਤੋਂ ਘੱਟ ਗਈ ਹੈ ਅਤੇ ਇਸ 'ਯ' ਦੀ ਥਾਂ ' ੈ ' ਤੋਂ ਹੀ ਕੰਮ ਲਿਆ ਜਾਂਦਾ ਹੈ ਅਰਥਾਤ ਅਜੋਕੀ ਲਿਖਤ ਵਿਚ ਅਸੀਂ ਭਯ, ਜਯ ਦੀ ਥਾਂ ਭੈ, ਜੈ ਹੀ ਲਿਖਦੇ ਹਾਂ ਅਤੇ ਗੁਰਬਾਣੀ ਵਿਚ ਵੀ ਅਕਸਰ ਦੁਲਾਵਾਂ ਹੀ ਵਰਤੀਆਂ ਗਈਆਂ ਹਨ। ਜਿਹਾ ਕਿ:

**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥**
**ਕੋਹ ਕਰੋੜੀ ਚਲਤ ਨ ਅੰਤੁ ॥** *(ਪੰਨਾ 464)*

**ਹਰਿ ਮਨਿ ਤਨਿ ਵਸਿਆ ਸੋਈ ॥**
**ਜੈ ਜੈ ਕਾਰੁ ਕਰੇ ਸਭੁ ਕੋਈ ॥** *(ਪੰਨਾ 629)*

**'ਸੈ' ਨੰਗੇ ਨਹ ਨੰਗ ਭੁਖੇ ਲਖ ਨ ਭੁਖਿਆ ॥** *(ਪੰਨਾ 1100)*
[ਸੈ—ਸੌ।]

**ਕਬੀਰ 'ਹੈ' 'ਗੈ' ਬਾਹਨ ਸਘਨ ਘਨ ਛਤ੍ਰਪਤੀ ਕੀ ਨਾਰਿ ॥** *(ਪੰਨੇ 1372-73)*
[ਹੈ—ਘੋੜੇ; ਗੈ—ਹਾਥੀ।]

ਪਰ ਭੱਟਾਂ ਨੇ ਭਯ, ਜਯ, ਸਯ ਆਦਿ ਹੀ ਵਰਤਿਆ ਹੈ, ਜਿਵੇਂ:

**'ਭਯ' ਭੰਜਨੁ ਪਰ ਦੁਖ ਨਿਵਾਰੁ ਅਪਾਰੁ ਅਨੰਭਉ ॥** *(ਪੰਨਾ 1407)*
[ਭੈ]

**...ਮਨੁ ਕੁੰਚਰੁ 'ਮਯ' ਮੰਤੁ ॥** *(ਪੰਨਾ 1376)*
[ਮੈ—ਸ਼ਰਾਬ, ਸ਼ਰਾਬ ਵਿਚ ਮਸਤ।]

**ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ 'ਜਯ' ਜੰਪਹਿ ॥** *(ਪੰਨਾ 1409)*
[ਜੈ—ਜੈ।]

**ਤਿ ਨਰ ਸੇਵ ਨਹੁ ਕਰਹਿ ਤਿ ਨਰ 'ਸਯ' ਸਹਸ ਸਮਪਹਿ ॥** *(ਪੰਨਾ 1394)*
[ਸੈ]

2. ਜਦ ਇਸ 'ਯ' ਨੂੰ ਕੰਨਾ ਲੱਗਾ ਹੋਵੇ ਤਾਂ ਇਹ ਦੋ ਮਾਤਰਾ ਦਾ ਕੰਮ ਦੇਂਦਾ ਹੈ; ਇਕ ਸਿਹਾਰੀ ਦਾ ਅਤੇ ਦੂਸਰੇ 'ਆ' ਦਾ। ਸਿਹਾਰੀ ਪਹਿਲੇ ਅੱਖਰ ਨਾਲ ਬੋਲਦੀ ਹੈ ਅਤੇ 'ਆ' ਪਿੱਛੇ ਬੋਲਦਾ ਹੈ।

ਜਿਵੇਂ: ਦਯਾਲ—ਦਿਆਲ। ਗਯਾਨ—ਗਿਆਨ। ਪਰ ਕਿਧਰੇ ਕਿਧਰੇ ਪਹਿਲੇ ਅੱਖਰ ਨਾਲ 'ਿ' ਲਗਾਣ ਦੀ ਥਾਂ 'ਯਾ' ਦੀ ਆਵਾਜ਼ ਨੂੰ ਇ+ਆ ਦੇ ਨਾਲ ਦਰਸਾਇਆ ਗਿਆ ਹੈ, ਜਿਵੇਂ: ਦਯਾ—ਦਇਆ, ਮਯਾ—ਮਇਆ।

ਗੁਰਬਾਣੀ ਵਿਚ 'ਯਾ' ਦੀ ਥਾਂ ਬਹੁਤਾ ਕਰ ਕੇ ਉਪਰ ਦੱਸੇ ਦੋਵੇਂ ਢੰਗ ਹੀ ਵਰਤੇ ਹਨ, ਪਰ ਕਿਧਰੇ ਕਿਧਰੇ 'ਯਾ' ਵੀ ਵਰਤਿਆ ਹੈ। ਜਿਵੇਂ:

**ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥** *(ਪੰਨਾ 1357)*

**...ਦਯਾ ਧਾਰੀ ਹਰਿ ਨਾਥ ॥** *(ਪੰਨਾ 714)*

'ਯ' ਨੂੰ ਅੱਖਰਾਂ ਦੇ ਪੈਰਾਂ ਵਿਚ ਬਹੁਤ ਵਰਤਿਆ ਗਿਆ ਹੈ, ਪਰ ਅਫ਼ਸੋਸ! ਪ੍ਰੈਸ ਵਾਲਿਆਂ ਨੇ ਇਸ 'ਯ' ਨੂੰ ਅਜਿਹੇ ਢੰਗ ਨਾਲ ਲਿਖਿਆ ਹੈ ਕਿ ਕਈ ਪਾਠਕਾਂ ਦੀ ਉਹ ਨਜ਼ਰੇ ਹੀ ਨਹੀਂ ਪੈਂਦਾ। ਭੱਟਾਂ ਦੇ ਸਵੈਯਾਂ ਵਿਚ ਕਈ ਥਾਂ 'ਤੇ ਪੈਰਾਂ ਦੇ ਥੱਲੇ ( ‿ ) ਜਾਂ ( ˛ ) ਦਾ ਜੋ ਨਿਸ਼ਾਨ ਹੈ, ਇਹ ਪੈਰੀਂ 'ਯ' ਦਾ ਹੀ ਚਿੰਨ੍ਹ ਹੈ।

ਹੁਣ ਅਸੀਂ ਇਸ ਪੈਰੀਂ ਲਿਖੇ ਹੋਏ 'ਯ' ਦੇ ਉਚਾਰਣ ਵੱਲ ਆਉਂਦੇ ਹਾਂ:

(ੳ) ਜੇਕਰ 'ਯ' ਦੇ ਉਪਰਲੇ ਅੱਖਰ ਨੂੰ ਕੋਈ ਲਗ ਨਹੀਂ ਲੱਗੀ ਹੋਈ ਤਾਂ 'ਯ' ਦੀ ਥਾਂ ਉਪਰਲੇ ਅੱਖਰ ਨੂੰ ਸਿਹਾਰੀ ਲਾ ਕੇ ਅੱਗੇ 'ਅ' ਲਗਾ ਦਿਓ। ਇਹ ਨਵਾਂ ਸ਼ਬਦ 'ਯ' ਵਾਲੇ ਸ਼ਬਦ ਦਾ ਸਹੀ ਉਚਾਰਣ ਹੋਵੇਗਾ। ਜਿਵੇ: 'ਲਭ੍ਯਤੇ' ਵਿਚ 'ਯ' ਤੋਂ ਉਪਰਲੇ ਅੱਖਰ 'ਭ' ਨੂੰ ਕੋਈ ਲਗ ਨਹੀਂ ਲੱਗੀ ਹੋਈ, ਸੋ 'ਭ' ਨੂੰ ਸਿਹਾਰੀ ਲਗਾ

ਕੇ ਇਸ ਤੋਂ ਅੱਗੇ 'ਅ' ਲਿਖ ਦਿਓ, ਜਿਵੇਂ : ਲਭ੍ਤੇ—ਲੱਭਿਅਤੇ। ਇਸੇ ਤਰ੍ਹਾਂ ਛੇਦ੍ਤੇ—ਛੇਦਿਅਤੇ। ਕਲ੍—ਕੱਲਿਅ (ਭੱਟ ਦਾ ਨਾਮ)। ਜਸ੍—ਜੱਸਿਅ (ਜਿਸ ਨੂੰ)। ਜਿਹਾ ਕਿ :

**ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰ ਨ ਲਭ੍ਤੇ ॥** *(ਪੰਨਾ 1355)*

**ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ੍ ਆਵਧਹ ॥**
**ਅਹੋ 'ਜਸ੍' ਰਖੇਣ ਗੋਪਾਲਹ ਨਾਨਕ ਰੋਮ ਨ 'ਛੇਦ੍ਤੇ' ॥** *(ਪੰਨਾ 1354)*

(ਅ) ਜਿਸ ਅੱਖਰ ਦੇ ਪੈਰੀਂ 'ਯ' ਹੋਵੇ ਅਤੇ ਨਾਲ ਹੀ ਉਸ ਅੱਖਰ ਦੇ ਸੱਜੇ ਪਾਸੇ ਕੰਨਾ ਲੱਗਾ ਹੋਵੇ ਤਾਂ 'ਯ' ਨੂੰ ਹਟਾ ਕੇ ਉਪਰਲੇ ਅੱਖਰ ਨਾਲ ਸਿਹਾਰੀ ਪਾ ਦਿਓ ਅਤੇ ਕੰਨੇ ਦੀ ਥਾਂ 'ਆ' ਲਿਖ ਦਿਓ। ਜਿਵੇਂ : ਲਖ੍ਯਾ—ਲਖਿਆ। ਰਖ੍ਯਾ—ਰਖਿਆ। ਜਾਗ੍ਯਾ—ਜਾਗਿਆ। ਗ੍ਯਾਨੁ—ਗਿਆਨ। ਬ੍ਯਾਪਤੁ—ਬਿਆਪਤ। ਅੰਧ੍ਯਾਰ—ਅੰਧਿਆਰ। ਜਿਹਾ ਕਿ :

**ਅਲਖ ਰੂਪ ਜੀਅ 'ਲਖ੍ਯਾ' ਨ ਜਾਈ ॥** *(ਪੰਨਾ 1401)*
[ਲਖਿਆ]

**ਅਵਲੋਕ੍ਯਾ' ਬ੍ਰਹਮੁ ਭਰਮੁ ਸਭੁ 'ਛੁਟਕ੍ਯਾ'... ॥** *(ਪੰਨਾ 1402)*
[ਅਵਲੋਕਿਆ; ਛੁਟਕਿਆ]

**ਕਵਨੁ ਜੋਗੁ ਕਉਨੁ 'ਗ੍ਯਾਨੁ' 'ਧ੍ਯਾਨੁ' ਕਵਨ ਬਿਧਿ... ॥** *(ਪੰਨਾ 1386)*
[ਗਿਆਨ; ਧਿਆਨ]

**ਬਲਿਓ ਚਰਾਗੁ 'ਅੰਧ੍ਯਾਰ' ਮਹਿ... ॥** *(ਪੰਨਾ 1387)*
[ਅੰਧਿਆਰ]

**...ਸਰਬ ਕੀ 'ਰਖ੍ਯਾ' ਕਰੈ ਆਪੇ ਹਰਿ ਪਤਿ ॥** *(ਪੰਨਾ 1385)*
[ਰੱਖਿਆ]

**'ਬ੍ਯਾਪਤੁ' ਦੇਖੀਐ ਜਗਤਿ ਜਾਨੈ ਕਉਨੁ ਤੇਰੀ ਗਤਿ... ॥** *(ਪੰਨਾ 1385)*
[ਬਿਆਪਤੁ]

**ਕਹੁ ਨਾਨਕ ਨਿਸਚੌ 'ਧ੍ਯਾਵੈ' ॥** *(ਪੰਨਾ 1353)*
[ਧਿਆਵੈ]

**'ਜਾਗ੍ਯਾ' ਮਨੁ ਕਵਲੁ ਸਹਜਿ 'ਪਰਕਾਸ੍ਯਾ'... ॥** *(ਪੰਨਾ 1396)*
[ਜਾਗਿਆ; ਪਰਕਾਸਿਆ]

(ੲ) ਜੇ 'ਯ' ਦੇ ਉਪਰਲੇ ਅੱਖਰ ਨੂੰ ਕਨੌੜਾ ( ੌ ) ਲੱਗਾ ਹੋਇਆ ਹੈ ਤਾਂ ਇਸ ਅੱਖਰ ਨੂੰ 'ਿ' ਲਗਾ ਕੇ ਪਿੱਛੇ ਔ ਦਾ ਅੱਖਰ ਲਗਾ ਦਿਓ। ਜਿਵੇਂ : ਰੰਗ੍ਯੌ—ਰੰਗਿਔ। ਲਾਗ੍ਯੌ—ਲਾਗਿਔ। ਜਿਹਾ ਕਿ :

**ਪਰਮ ਅਤੀਤੁ ਪਰਮੇਸੁਰ ਕੈ ਰੰਗਿ ਰੰਗ੍ਯੌ... ॥** *(ਪੰਨਾ 1408)*
[ਰੰਗਿਓ]

**ਅਪਰ ਪਰੰਪਰ ਪੁਰਖ ਸਿਉ ਪ੍ਰੇਮੁ ਲਾਗ੍ਯੌ... ॥** *(ਪੰਨਾ 1408)*
[ਲਾਗਿਓ]

ਪਰ ਜੇ 'ਯ' ਵਾਲੇ ਅੱਖਰ ਦੇ ਪਿੱਛੇ ਪਹਿਲਾਂ ਹੀ 'ਓ' ਦਾ ਅੱਖਰ ਲੱਗਾ ਹੋਇਆ ਹੈ ਤਾਂ 'ਯ' ਦੇ ਉਪਰਲੇ ਅੱਖਰ ਨੂੰ ਕੇਵਲ 'ਿ' ਹੀ ਲਗਾਓ। ਜਿਵੇਂ : ਕਰ੍ਯਓ—ਕਰਿਓ। ਧਰ੍ਯਓ—ਧਰਿਓ। ਛਾਡ੍ਯਓ—ਛਾਡਿਓ।

*ਨੋਟ:* ਕਈ ਪਾਠਕ ਇਸ ਪੈਰਾ ਵਿਚ ਲਿਖੇ 'ਯ' ਨੂੰ ਨਾ ਦੇਖਦੇ ਹੋਏ ਇਹਨਾਂ ਸ਼ਬਦਾਂ ਨੂੰ ਕਰੌਂ, ਧਰੌਂ, ਛਾਡੌਂ ਕਰ ਕੇ ਪੜ੍ਹਦੇ ਹਨ, ਜੋ ਅਸ਼ੁੱਧਤਾ ਹੀ ਨਹੀਂ, ਸਗੋਂ ਅਰਥਾਂ ਦੇ ਅਨਰਥ ਕਰ ਦੇਂਦਾ ਹੈ। ਜਿਵੇਂ "ਹਰਿ ਜਾਪੁ ਨ ਛਾਡ੍ਯਉ ਏਕ ਘਰੀ" ਵਿਚ 'ਛਾਡ੍ਯਉ' ਨੂੰ ਛਾਡੌਂ ਪੜ੍ਹਨ ਨਾਲ ਅਰਥ ਹੋ ਜਾਏਗਾ ਕਿ "ਮੈਂ (ਮਥੁਰਾ) ਹਰਿ ਦਾ ਜਾਪ ਇਕ ਘੜੀ ਵੀ ਨਹੀਂ ਛੱਡਾਂਗਾ ਜਾਂ ਨਹੀਂ ਛੱਡਦਾ।" ਅਰਥਾਤ ਇਹ ਤਾਂ ਮਥੁਰਾ ਦੀ ਆਪਣੀ ਤਾਰੀਫ਼ ਹੋ ਗਈ। ਹਾਲਾਂਕਿ ਇਸ ਵਿਚ ਮੱਥਰਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਸਤਤਿ ਵਿਚ ਕਹਿ ਰਿਹਾ ਹੈ ਕਿ ਗੁਰੂ ਜੀ ਨੇ ਇਕ ਘੜੀ ਵੀ ਅਕਾਲ ਪੁਰਖ ਦਾ ਜਾਪ ਨਾ ਛਡਿਆ। ਸੋ ਇਹਨਾਂ ਤੁਕਾਂ ਦਾ ਪਾਠ ਇਸ ਪ੍ਰਕਾਰ ਹੈ :

**ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ ਜਾਪੁ ਨ 'ਛਾਡ੍ਯ‍ਿਉ' ਏਕ ਘਰੀ ॥**
[ਛਾਡਿ੍ਉ—ਛੱਡਿਆ।] *(ਪੰਨਾ 1409)*

(ਸ) ਜੇ 'ਯ' ਤੋਂ ਉਪਰਲੇ ਅੱਖਰ ਨੂੰ ਟਿੱਪੀ ( ੰ ) ਲੱਗੀ ਹੋਵੇ ਤਾਂ ਇਸ ਅੱਖਰ ਨਾਲ 'ਿ' ਲਗਾ ਕੇ ਅੱਗੇ 'ਅੰ' ਲਗਾ ਕੇ ਪੜ੍ਹੋ। ਜਿਵੇਂ : ਦੁਖ੍ਯੰ—ਦੁਖਿਅੰ। ਹਤ੍ਯੰ—ਹਤਿਅੰ। ਖਾਦ੍ਯੰ—ਖਾਦਿਅੰ। ਜਿਹਾ ਕਿ :

**ਘੋਰ 'ਦੁਖ੍ਯੰ' ਅਨਿਕ 'ਹਤ੍ਯੰ' ਜਨਮ ਦਾਰਿਦ੍ਰੰ ਮਹਾ 'ਬਿਖ੍ਯਾਦੰ' ॥** *(ਪੰਨਾ 1355)*
[ਬਿਖਿਆਦੰ]

**ਅਕਰਣੰ ਕਰੋਤਿ ਅਖਾਦ੍ਯ 'ਖਾਦ੍ਯੰ'... ॥** *(ਪੰਨਾ 1358)*

**'ਮਿਥ੍ਯੰਤ' ਦੇਹੰ ਖੀਣੰਤ ਬਲਨੰ ॥** *(ਪੰਨਾ 1354)*
[ਮਿਥਿਅੰਤ]

**'ਅਤ੍ਯੰਤ' ਆਸਾ 'ਆਥਿਤ੍ਯ' ਭਵਨੰ ॥** *(ਪੰਨਾ 1354)*
[ਅਤਿਅੰਤ; ਆਥਿਤਿਅ]

## ਗੁਰਬਾਣੀ ਵਿਚ ਬਿੰਦੀ ( ਂ )

ਗੁਰਬਾਣੀ ਵਿਚ ਭਾਵੇਂ ਸੰਸਕ੍ਰਿਤ, ਫ਼ਾਰਸੀ ਤਥਾ ਹੋਰ ਅਨੇਕਾਂ ਭਾਰਤੀ ਬੋਲੀਆਂ ਦੇ ਸ਼ਬਦ ਹਨ, ਪਰ ਉਹਨਾਂ ਦੇ ਲਿੰਗ, ਵਚਨ, ਕਾਰਕ ਆਦਿ ਨੂੰ ਬਦਲਣ ਲਈ ਪੰਜਾਬੀ ਵਿਆਕਰਣ ਦੇ ਨੇਮ ਹੀ ਅਕਸਰ ਵਰਤੇ ਗਏ ਹਨ। ਇਸ ਲਈ ਗੁਰਬਾਣੀ ਦੇ ਸ਼ਬਦਾਂ ਦਾ ਉਚਾਰਣ ਵੀ ਉਸੇ ਤਰ੍ਹਾਂ ਹੈ, ਜਿਸ ਤਰ੍ਹਾਂ ਅਸੀਂ ਆਮ ਬੋਲਚਾਲ ਦੀ ਪੰਜਾਬੀ ਵਿਚ ਕਰਦੇ ਹਾਂ।

1. ਅਸੀਂ ਜਾਣਦੇ ਹਾਂ ਕਿ ਸਿਧ, ਸਿਖ, ਗੱਲ ਆਦਿ ਮੁਕਤਾ-ਅੰਤ ਸ਼ਬਦਾਂ ਦਾ ਬਹੁ-ਵਚਨ, ਇਨ੍ਹਾਂ ਸ਼ਬਦਾਂ ਦੇ ਪਿੱਛੇ 'ਾਂ' ਲਗਾਇਆਂ ਬਣਦਾ ਹੈ ਅਤੇ ਨਦੀ, ਗੋਪੀ, ਚੰਗੀ, ਗਲੀ, ਕਥੀ, ਦੀ, ਕੀ ਆਦਿ ਬਿਹਾਰੀ-ਅੰਤ ਸ਼ਬਦਾਂ ਦਾ ਬਹੁ-ਵਚਨ

ਬਨਾਣ ਲਈ 'ਆਂ' ਵਰਤਿਆ ਜਾਂਦਾ ਹੈ। ਸੋ ਗੁਰਬਾਣੀ ਵਿਚ ਜਿਥੇ ਕਿਸੇ ਮੁਕਤਾ-ਅੰਤ ਸ਼ਬਦ ਨਾਲ 'ਾ' ਲੱਗਾ ਹੋਇਆ ਹੈ ਜਾਂ ਬਿਹਾਰੀ-ਅੰਤ ਸ਼ਬਦ ਨਾਲ 'ਆ' ਲੱਗਾ ਹੋਇਆ ਹੈ, ਪਰ ਉਹ ਸ਼ਬਦ ਬਹੁ-ਵਚਨ ਹੈ ਤਾਂ ਉਸ ਸ਼ਬਦ ਦਾ ਉਚਾਰਣ ਨੱਕ ਵਿਚ ਕਰੋ। ਜਿਹਾ ਕਿ :

**ਸਭਿ ਸਤ ਸਭਿ ਤਪ ਸਭਿ 'ਚੰਗਿਆਈਆ'॥** *(ਪੰਨਾ 9)*
[ਚੰਗਿਆਈਆਂ]

**ਸਿਧਾ ਪੁਰਖਾ ਕੀਆ 'ਵਡਿਆਈਆ'॥** *(ਪੰਨਾ 9)*
[ਵਡਿਆਈਆਂ]

**'ਕੇਤੀਆ' 'ਤੇਰੀਆ' ਕੁਦਰਤੀ ਕੇਵਡ ਤੇਰੀ ਦਾਤਿ॥** *(ਪੰਨਾ 18)*
[ਕੇਤੀਆਂ; ਤੇਰੀਆਂ]

**ਨਾਨਕ 'ਭਗਤਾ' ਸਦਾ ਵਿਗਾਸੁ॥** *(ਪੰਨਾ 3)*
[ਭਗਤਾਂ]

**ਮੰਨੈ ਮੁਹਿ 'ਚੋਟਾ' ਨਾ ਖਾਇ॥** *(ਪੰਨਾ 3)*
[ਚੋਟਾਂ]

**'ਪਾਤਾਲਾ' ਪਾਤਾਲ ਲਖ 'ਆਗਾਸਾ' ਆਗਾਸ॥** *(ਪੰਨਾ 5)*
[ਪਾਤਾਲਾਂ; ਆਗਾਸਾਂ]

**ਤਾ 'ਕੀਆ' 'ਗਲਾ' 'ਕਥੀਆ' ਨਾ ਜਾਹਿ॥** *(ਪੰਨਾ 8)*
[ਕੀਆਂ; ਗਲਾਂ; ਕਥੀਆਂ]

**'ਜਲੀਆ' ਸਭਿ 'ਸਿਆਣਪਾ' ਉਠੀ ਚਲਿਆ ਰੋਇ॥** *(ਪੰਨਾ 17)*
[ਜਲੀਆਂ; ਸਿਆਣਪਾਂ]

ਪਰ ਜਦੋਂ ਇਹ 'ਾ' ਜਾਂ 'ਆ' ਉਸ ਸ਼ਬਦ ਨੂੰ ਬਹੁ-ਵਚਨ ਬਨਾਣ ਦੀ ਥਾਂ ਸੰਬੋਧਨ ਬਨਾਣ ਲਈ ਅਰਥਾਤ ਆਵਾਜ਼ ਮਾਰਨ ਲਈ ਵਰਤਿਆ ਗਿਆ ਹੈ ਤਾਂ ਅਜਿਹੇ ਸ਼ਬਦ ਦਾ ਉਚਾਰਣ ਸਾਧਾਰਨ ਆਵਾਜ਼ ਵਿਚ ਕਰੋ। ਜਿਹਾ ਕਿ :

**'ਸੇਖਾ' ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ॥** *(ਪੰਨਾ 551)*
[ਹੇ ਸ਼ੇਖ਼]

**ਜੋ ਹਮਰੀ ਬਿਧਿ ਹੋਤੀ ਮੇਰੇ 'ਸਤਿਗੁਰਾ'...॥** *(ਪੰਨਾ 167)*
[ਹੇ ਸਤਿਗੁਰ]

**ਏ 'ਸਰੀਰਾ' 'ਮੇਰਿਆ' ਹਰਿ ਤੁਮ ਮਹਿ ਜੋਤਿ ਰਖੀ...॥** *(ਪੰਨਾ 921)*
[ਹੇ ਮੇਰੇ ਸਰੀਰ]

**ਦੇਖੁ 'ਫਰੀਦਾ' ਜੁ ਥੀਆ ਦਾੜੀ ਹੋਈ ਭੂਰ॥** *(ਪੰਨਾ 1378)*
[ਹੇ ਫ਼ਰੀਦ]

**ਦੂਜੈ ਪਹਰੈ ਰੈਣਿ ਕੈ 'ਵਣਜਾਰਿਆ' 'ਮਿਤ੍ਰਾ'...॥** *(ਪੰਨਾ 75)*
[ਵਣਜਾਰੇ ਮਿੱਤਰ]

**ਮੇਰੇ 'ਜੀਅੜਿਆ' 'ਪਰਦੇਸੀਆ' ਕਿਤੁ ਪਵਹਿ ਜੰਜਾਲੇ ਰਾਮ ॥** *(ਪੰਨਾ 439)*
[ਹੇ ਪਰਦੇਸੀ]

**'ਫਰੀਦਾ' ਬੇ ਨਿਵਾਜਾ 'ਕੁਤਿਆ' ਏਹ ਨ ਭਲੀ ਰੀਤਿ ॥** *(ਪੰਨਾ 1381)*
[ਹੇ ਫ਼ਰੀਦ; ਹੇ ਕੁੱਤੇ]

**'ਕੰਤਾ' ਤੂ ਸਉ ਸੇਜੜੀ ਮੈਡਾ ਹਭੋ ਦੁਖੁ ਉਲਾਹਿ ॥** *(ਪੰਨਾ 1094)*
[ਹੇ ਕੰਤ]

**'ਦੇਵਾ' ਪਾਹਨ ਤਾਰੀਅਲੇ ॥** *(ਪੰਨਾ 345)*
[ਹੇ ਦੇਵ]

**ਸੁਆਮੀ 'ਪੰਡਿਤਾ' ਤੁਮ੍ ਦੇਹੁ ਮਤੀ ॥** *(ਪੰਨਾ 1171)*
[ਹੇ ਪੰਡਿਤ]

**'ਪੂਤਾ' ਮਾਤਾ ਕੀ ਆਸੀਸ ॥** *(ਪੰਨਾ 496)*
[ਹੇ ਪੁੱਤਰ]

2. ਪੰਜਾਬੀ ਵਿਆਕਰਣ ਅਨੁਸਾਰ ਜਿਸ ਵਾਕ ਦਾ ਕਰਤਾ 'ਮੈਂ' ਹੋਵੇ, ਉਥੇ ਕਰ, ਵੇਖ, ਪੜ੍ਹ, ਆਪ ਆਦਿ ਮੁਕਤਾ-ਅੰਤ ਕ੍ਰਿਆਵਾਂ ਨਾਲ 'ਾਂ' ਲੱਗਦਾ ਹੈ। ਜਿਵੇਂ : ਮੈਂ ਕਰਾਂ, ਵੇਖਾਂ, ਪੜ੍ਹਾਂ, ਆਖਾਂ। ਪਰ ਆ, ਗਾ, ਜੀ, ਪੀ, ਧੋ ਆਦਿ ਲਗ-ਅੰਤ ਕ੍ਰਿਆਵਾਂ ਦੇ ਪਿੱਛੇ 'ਵਾਂ' ਲਗਾਇਆ ਜਾਂਦਾ ਹੈ। ਜਿਹਾ ਕਿ ਮੈਂ ਆਵਾਂ, ਗਾਵਾਂ, ਜੀਵਾਂ, ਪੀਵਾਂ, ਧੋਵਾਂ। ਤਥਾ ਅਸੀਂ 'ਉ' ਦੇ ਪ੍ਰਸੰਗ ਵਿਚ ਪੜ੍ਹ ਆਏ ਹਾਂ ਕਿ ਜਿਨ੍ਹਾਂ ਕ੍ਰਿਆਵਾਂ ਦੇ ਅੰਤ 'ਉ' ਲੱਗਾ ਹੋਇਆ ਹੈ ਅਤੇ ਉਹਨਾਂ ਦਾ ਕਰਤਾ 'ਮੈਂ' ਹੈ ਤਾਂ ਇਸ 'ਉ' ਨੂੰ 'ਓਂ' ਬੋਲਿਆ ਜਾਂਦਾ ਹੈ। ਸੋ ਇਹਨਾਂ ਨੇਮਾਂ ਅਨੁਸਾਰ ਗੁਰਬਾਣੀ ਦੇ ਹੇਠ ਲਿਖੇ ਕੌਮਿਆਂ ਵਿਚ ਸ਼ਬਦਾਂ ਦਾ ਉਚਾਰਣ ਨੱਕ ਵਿਚ (ਅਰਥਾਤ ਬਿੰਦੀ ਲਗਾ ਕੇ) ਕੀਤਾ ਜਾਂਦਾ ਹੈ :

**'ਆਖਾ' 'ਜੀਵਾ' ਵਿਸਰੈ ਮਰਿ 'ਜਾਉ' ॥** *(ਪੰਨਾ 9)*
[ਆਖਾਂ; ਜੀਵਾਂ; ਜਾਓਂ]

**ਪੰਖੀ ਹੋਇ ਕੈ ਜੇ 'ਭਵਾ' ਸੈ ਅਸਮਾਨੀ ਜਾਉ ॥** *(ਪੰਨਾ 14)*
[ਭਵਾਂ]

**ਕੁਦਰਤਿ ਕਵਣ 'ਕਹਾ' ਵੀਚਾਰੁ ॥**
**ਵਾਰਿਆ ਨ 'ਜਾਵਾ' ਏਕ ਵਾਰ ॥** *(ਪੰਨਾ 3)*
[ਕਹਾਂ; ਜਾਵਾਂ]

3. ਪੰਜਾਬੀ ਵਿੱਚੋਂ ਕਿਉਂ, ਜਿਉਂ, ਸਿਉਂ, ਤਿਉਂ ਸਭ ਨਾਲ ਬਿੰਦੀ ਲੱਗੀ ਹੋਈ ਹੈ। ਸੋ ਗੁਰਬਾਣੀ ਵਿਚ ਵੀ ਇਹਨਾਂ ਸ਼ਬਦਾਂ ਦਾ ਉਚਾਰਣ ਨੱਕ ਵਿਚ ਕੀਤਾ ਜਾਂਦਾ ਹੈ।

4. ਪੰਜਾਬੀ ਵਿਚ ਅੰਦਰੋਂ, ਬਾਹਰੋਂ, ਵਿੱਚੋਂ, ਅੱਗੋਂ, ਪਿੱਛੋਂ, ਪਾਸੋਂ, ਦਿਲੋਂ ਆਦਿ ਸਭ ਸ਼ਬਦ ਬਿੰਦੀ ਵਾਲੇ ਹਨ। ਸੋ ਇਹਨਾਂ ਦੇ ਗੁਰਬਾਣੀ ਵਿਚ ਵਰਤੇ ਰੂਪ ਵਿਚਹੁ,

ਅੰਦਰਹੁ, ਬਾਹਰਹੁ, ਅਗਹੁ, ਪਿਛਹੁ, ਪਾਸਹੁ, ਦਿਲਹੁ ਆਦਿ ਸ਼ਬਦਾਂ ਦਾ ਉਚਾਰਣ ਵੀ ਨੱਕ ਵਿਚ ਹੋਣਾ ਚਾਹੀਦਾ ਹੈ। (ਵੇਖੋ ਸਫ਼ਾ 157, ਨੇਮ 'ੲ' ਤੇ 'ਸ')

5. ਪੰਜਾਬੀ ਵਿਚ ਜੇ ਕਰਤਾ 'ਤੂੰ' ਹੋਵੇ ਤਾਂ ਉਥੇ ਕਰ, ਵੇਖ, ਆਖ ਆਦਿ ਮੁਕਤਾ-ਅੰਤ ਕ੍ਰਿਆਵਾਂ ਨੂੰ ਲਾਂਅ ਅਤੇ ਬਿੰਦੀ (ੇਂ) ਲਗਾਈ ਜਾਂਦੀ ਹੈ, ਜਿਵੇਂ ਕਿ ਤੂੰ ਕਰੇਂ, ਵੇਖੇਂ, ਆਖੇਂ ਅਤੇ ਆ, ਗਾ, ਰੋ, ਪੀ ਆਦਿ ਲਗ-ਅੰਤ ਕ੍ਰਿਆਵਾਂ ਪਿੱਛੋਂ 'ਵੇਂ' ਲਗਾਇਆ ਜਾਂਦਾ ਹੈ, ਜਿਵੇਂ : ਤੂੰ ਆਵੇਂ, ਗਾਵੇਂ, ਰੋਵੇਂ। ਸੋ ਗੁਰਬਾਣੀ ਵਿਚ ਇਹਨਾਂ ਕ੍ਰਿਆਵਾਂ ਲਈ ਵਰਤੇ ਗਏ ਸ਼ਬਦਾਂ ਜਿਹਾ ਕਿ ਆਵਹਿ, ਗਾਵਹਿ, ਰੋਵਹਿ ਦਾ ਉਚਾਰਣ ਨੱਕ ਵਿਚ ਕੀਤਾ ਜਾਂਦਾ ਹੈ। (ਵਿਸਥਾਰ ਲਈ ਦੇਖੋ ਸਫ਼ਾ 154 ਨੇਮ ਨੰ: 3)

6. ਜਿਹਾ ਕਿ ਸਫ਼ਾ 145-148 ਉਪਰ ਦੱਸਿਆ ਗਿਆ ਹੈ, ਜਦੋਂ ਕਿਸੇ ਮੁਕਤਾ-ਅੰਤ ਨਾਂਵ ਦੇ ਪਿੱਛੇ ਬਿਹਾਰੀ ਵਿਭਕਤੀ ਦਾ ਕੰਮ ਦੇਂਦੀ ਹੈ ਅਰਥਾਤ ਜਦ ਇਹ ਬਿਹਾਰੀ ਕਿਸੇ ਸ਼ਬਦ ਨੂੰ ਨਾਲੇ ਬਹੁ-ਵਚਨ ਬਣਾਉਂਦੀ ਹੈ ਅਤੇ ਨਾਲੇ ਕਿਸੇ ਸੰਬੰਧਕ ਦਾ ਵੀ ਕੰਮ ਕਰਦੀ ਹੈ ਤਾਂ ਇਸ ਦਾ ਉਚਾਰਣ ਨੱਕ ਵਿਚ ਕੀਤਾ ਜਾਂਦਾ ਹੈ। ਜਿਵੇਂ ਕਿ ਪੈਰੀ—ਪੈਰੀਂ—ਪੈਰਾਂ ਨੇ। ਹਥੀ—ਹੱਥੀਂ—ਹੱਥਾਂ ਨਾਲ। ਰੁਖੀ—ਰੁਖੀਂ—ਰੁੱਖਾਂ ਵਿਚ। ਜਿਹਾ ਕਿ :

**ਸਿਰਿ 'ਪੈਰੀ' ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥** *(ਪੰਨਾ 1384)*
[ਪੈਰੀਂ]

**'ਸਿਖੀ' ਅਤੈ 'ਸੰਗਤੀ' ਪਾਰਬ੍ਰਹਮੁ ਕਰਿ ਨਮਸਕਾਰਿਆ ॥** *(ਪੰਨਾ 968)*
[ਸਿੱਖਾਂ; ਸੰਗਤਾਂ ਨੇ]

**'ਹਥੀ' ਦਿਤੀ ਪ੍ਰਭਿ ਦੇਵਣਹਾਰੈ ॥** *(ਪੰਨਾ 106)*
[ਹਥੀਂ—ਹੱਥਾਂ ਨਾਲ।]

**ਗੁਰ ਨਾਨਕ ਕਉ ਪ੍ਰਭੁ ਦਿਖਾਇਆ ਜਲਿ ਥਲਿ ਤ੍ਰਿਭਵਣਿ 'ਰੁਖੀ' ॥** *(ਪੰਨਾ 617)*
[ਰੁਖੀਂ—ਰੁੱਖਾਂ ਵਿਚ]

7. ਕਈ ਥਾਈਂ ਗੁਰਬਾਣੀ ਵਿਚ ਇਹਨਾਂ ਮੁਕਤਾ-ਅੰਤ ਕ੍ਰਿਆਵਾਂ ਨਾਲ ਕੰਨੇ (ਾ) ਦੀ ਥਾਂ ਬਿਹਾਰੀ ਵਰਤੀ ਗਈ ਹੈ, ਜਿਹਾ ਕਿ : ਕਰ—ਕਰੀ, ਸੋਚ—ਸੋਚੀ, ਬੋਲ—ਬੋਲੀ। ਜੇਕਰ ਇਹਨਾਂ ਕ੍ਰਿਆਵਾਂ ਦਾ ਕਰਤਾ 'ਮੈਂ' ਹੈ ਤਾਂ ਇਹਨਾਂ ਸਭਨਾਂ ਦਾ ਨੱਕ ਵਿਚ ਉਚਾਰਣ ਕਰੋ। ਜਿਹਾ ਕਿ :

**ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ 'ਕਰੀ' ॥** *(ਪੰਨਾ 727)*
[ਕਰੀਂ]

**ਤੂ ਰਖਵਾਲਾ ਸਦਾ ਸਦਾ ਹਉ ਤੁਧੁ 'ਧਿਆਈ' ॥** *(ਪੰਨਾ 517)*
[ਧਿਆਈਂ]

**ਤਿਸੁ ਗੁਰ ਕਉ ਹਉ ਸਦ ਬਲਿ 'ਜਾਈ' ॥** *(ਪੰਨਾ 1339)*
[ਜਾਈਂ]

**ਜੋ ਤਉ ਭਾਵੈ ਸੋਈ ਥੀਸੀ ਜੋ ਤੂੰ ਦੇਹਿ ਸੋਈ ਹਉ 'ਪਾਈ' ॥** *(ਪੰਨਾ 11)*
[ਪਾਈਂ]

**ਮਸਤਕੁ ਕਾਟਿ 'ਧਰੀ' ਤਿਸੁ ਆਗੈ... ॥** *(ਪੰਨਾ 938)*
[ਧਰੀਂ]

**ਬੋਲਾਇਆ 'ਬੋਲੀ' ਖਸਮ ਦਾ ॥** *(ਪੰਨਾ 74)*
[ਬੋਲੀਂ]

8. ਪੰਜਾਬੀ ਵਿਚ ਅਨੇਕਾਂ ਸ਼ਬਦ ਅਜਿਹੇ ਹਨ, ਜਿਨ੍ਹਾਂ ਦੀ ਬਿੰਦੀ ਉਨ੍ਹਾਂ ਦੇ ਜੋੜ (Spellings) ਦਾ ਅੰਗ ਹੈ। ਜਿਹੜੀ ਬਿੰਦੀ ਇਹਨਾਂ ਸ਼ਬਦਾਂ ਨੂੰ ਉਹਨਾਂ ਦੇ ਜਨਮ ਤੋਂ ਹੀ ਮਿਲੀ ਹੋਈ ਹੈ, ਉਸ ਬਿੰਦੀ ਨੂੰ ਅਸੀਂ ਉਸ ਸ਼ਬਦ ਤੋਂ ਅਲੱਗ ਨਹੀਂ ਕਰ ਸਕਦੇ। ਜਿਹਾ ਕਿ : ਦੇਂਦਾ, ਲੈਂਦਾ, ਹੋਂਦਾ, ਜਾਂਦਾ। ਇਸੇ ਤਰ੍ਹਾਂ ਦੂਸਰੀਆਂ ਬੋਲੀਆਂ ਵਿੱਚੋਂ ਆਏ ਕਈ ਸ਼ਬਦਾਂ ਦੀ ਬਿੰਦੀ ਨੂੰ ਵੱਖਰਾ ਨਹੀਂ ਕੀਤਾ ਜਾ ਸਕਦਾ। ਜਿਵੇਂ : ਖਾਂਡ, ਸੀਂਗ, ਹੀਂਗ। ਗੁਰਬਾਣੀ ਵਿਚ ਇਹਨਾਂ ਸ਼ਬਦਾਂ ਨੂੰ ਕਿਧਰੇ ਤਾਂ ਬਿੰਦੀ ਨਾਲ ਲਿਖਿਆ ਹੋਇਆ ਹੈ ਅਤੇ ਕਿਧਰੇ ਬਿੰਦੀ ਤੋਂ ਬਗ਼ੈਰ, ਜੋ ਦੱਸਦਾ ਹੈ ਕਿ ਜੇ ਕਿਧਰੇ ਅਜਿਹੇ ਸ਼ਬਦ ਨਾਲ ਬਿੰਦੀ ਨਹੀਂ ਲਗਾਈ ਗਈ, ਤਾਂ ਉਸਦਾ ਮਤਲਬ ਇਹ ਨਹੀਂ ਕਿ ਬਿੰਦੀ ਲਗਾਇਆਂ ਕਵਿਤਾ ਦੀਆਂ ਮਾਤਰਾਂ ਵਿਚ ਫ਼ਰਕ ਆਉਂਦਾ ਸੀ, ਬਲਕਿ ਇਸ ਦਾ ਕਾਰਨ ਇਹ ਹੈ ਕਿ ਉਸ ਜ਼ਮਾਨੇ ਵਿਚ ਬਿੰਦੀ ਨਾ ਲਗਾਣੀ ਕੋਈ ਗ਼ਲਤੀ ਨਹੀਂ ਸਮਝੀ ਜਾਂਦੀ ਸੀ। ਇਸ ਲਈ ਵਿਦਵਾਨਾਂ ਦਾ ਵਿਚਾਰ ਹੈ ਕਿ ਅਜਿਹੇ ਸ਼ਬਦ ਨੂੰ, ਜਿਸ ਦੀ ਬਿੰਦੀ ਉਸ ਦੇ ਸਰੀਰ ਦਾ ਅੰਗ ਹੋਵੇ, ਨੱਕ ਵਿਚ ਬੋਲਣਾ ਚਾਹੀਦਾ ਹੈ। ਸੋ ਹੇਠ ਲਿਖੀਆਂ ਤੁਕਾਂ ਵਿਚ ਕੌਮਿਆਂ ਵਾਲੇ ਸ਼ਬਦਾਂ ਦਾ ਉਚਾਰਣ ਨੱਕ ਵਿਚ ਕਰੋ :

**'ਦੇਦਾ' ਦੇ 'ਲੈਦੇ' ਥਕਿ ਪਾਹਿ ॥** *(ਪੰਨਾ 2)*
[ਦੇਂਦਾ; ਲੈਂਦੇ]

**'ਮੁਹੌ' ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥** *(ਪੰਨਾ 2)*
[ਮੁਹੌਂ]

**ਫਰੀਦਾ 'ਕੂਕੇਦਿਆ' 'ਚਾਂਗੇਦਿਆ' ਮਤੀ 'ਦੇਦਿਆ' ਨਿਤ ॥** *(ਪੰਨਾ 1378)*
[ਕੂਕੇਂਦਿਆਂ; ਚਾਂਗੇਂਦਿਆਂ; ਦੇਂਦਿਆਂ]

**ਫਰੀਦਾ ਜੇ 'ਮੈ' 'ਹੋਦਾ' ਵਾਰਿਆ ਮਿਤਾ ਆਇੜਿਆਂ ॥** *(ਪੰਨਾ 1379)*
[ਮੈਂ; ਹੋਂਦਾ]

**ਵਰਤ ਨੇਮ ਕਰੈ ਬਹੁ 'ਭਾਤੀ' ॥** *(ਪੰਨਾ 265)*
[ਭਾਂਤੀ]

**ਕੀਤਾ ਕਿਆ ਸਾਲਾਹੀਐ ਜਿਸੁ 'ਜਾਦੇ' ਬਿਲਮ ਨ ਹੋਈ ॥** *(ਪੰਨਾ 1088)*
[ਜਾਂਦੇ]

**'ਲੈਦਾ' ਬਦ ਦੁਆਇ ਤੂੰ ਮਾਇਆ ਕਰਹਿ ਇਕਤ ॥** *(ਪੰਨਾ 42)*
[ਲੈਂਦਾ]

**'ਈਹਾ' 'ਊਹਾ' ਨਾਨਕ ਤੇਰੀ ਰਖੈ ॥** *(ਪੰਨਾ 270)*
[ਈਹਾਂ; ਊਹਾਂ]

**ਕਬਹੂ ਖੀਰਿ 'ਖਾਡ' ਘੀਉ ਨ ਭਾਵੈ ॥** *(ਪੰਨਾ 1164)*
[ਖਾਂਡ]

**ਜਿਨਾ ਅੰਦਰਿ ਨਾਮੁ ਨਿਧਾਨੁ ਹਰਿ ਤਿਨ ਕੇ ਕਾਜ ਦਯਿ 'ਆਦੇ' ਰਾਸਿ ॥**
[ਆਂਦੇ] *(ਪੰਨਾ 305)*

**ਕੇਲ 'ਕਰੇਦੇ' ਹੰਝ ਨੋ ਅਚਿੰਤੇ ਬਾਜ ਪਏ ॥** *(ਪੰਨਾ 1383)*
[ਕਰੇਂਦੇ]

**ਦੇਵਲ ਮਧੇ ਲੀਗੁ ਆਛੈ ਲੀਗੁ 'ਸੀਗੁ' 'ਹੀਗੁ' ਗੋ ॥** *(ਪੰਨਾ 718)*
[ਸੀਂਗ; ਹੀਂਗ]

**'ਕਾਸੀ' ਤੇ ਧੁਨਿ ਊਪਜੈ ਧੁਨਿ 'ਕਾਸੀ' ਜਾਈ ॥** *(ਪੰਨਾ 857)*
[ਕਾਂਸੀ]

**ਬਿਨੁ ਗੁਰ 'ਗਾਠਿ' ਨ ਛੂਟਈ ਭਾਈ ਥਾਕੇ ਕਰਮ ਕਮਾਇ ॥** *(ਪੰਨਾ 635)*
[ਗਾਂਠ]

**ਧਰਮ ਰਾਇ ਜਬ ਲੇਖਾ 'ਮਾਗੈ' ਕਿਆ ਮੁਖੁ ਲੈ ਕੈ ਜਾਹਿਗਾ ॥** *(ਪੰਨਾ 1106)*
[ਮਾਂਗੇ]

**ਤਪਤਿ ਮਾਹਿ 'ਠਾਢਿ' ਵਰਤਾਈ ॥** *(ਪੰਨਾ 287)*
[ਠਾਂਢ]

**ਊਠਤ ਬੈਠਤ 'ਠੇਗਾ' ਪਰਿਹੈ ਤਬ ਕਤ ਮੂਡ ਲੁਕਈਹੈ ॥** *(ਪੰਨਾ 524)*
[ਠੇਂਗਾ]

**ਮੋਹਿ ਰੈਣਿ ਨ ਵਿਹਾਵੈ 'ਨੀਦ' ਨ ਆਵੈ... ॥** *(ਪੰਨਾ 97)*
[ਨੀਂਦ]

ਜਿਹੜੇ ਸੱਜਣ ਕਹਿੰਦੇ ਹਨ ਕਿ ਸਾਨੂੰ ਗੁਰਬਾਣੀ ਓਵੇਂ ਪੜ੍ਹਨੀ ਚਾਹੀਦੀ ਹੈ, ਜਿਵੇਂ ਕਿ ਲਿਖੀ ਗਈ ਹੈ ਅਰਥਾਤ ਜਿਥੇ ਕਿਧਰੇ ਬਿੰਦੀ ਨਹੀਂ ਲੱਗੀ ਹੋਈ, ਸਾਨੂੰ ਉਸ ਸ਼ਬਦ ਦਾ ਉਚਾਰਣ ਨੱਕ ਵਿਚ ਨਹੀਂ ਕਰਨਾ ਚਾਹੀਦਾ, ਉਹ ਰਤਾ ਹੇਠ ਲਿਖੇ ਕੌਮਿਆਂ ਵਿਚਲੇ ਸ਼ਬਦਾਂ ਦੇ ਜੋਟਿਆਂ ਦੇ ਵੱਲ ਧਿਆਨ ਦੇਣ ਤੇ ਫਿਰ ਦੱਸਣ ਕਿ ਕੀ ਇਹਨਾਂ ਨੂੰ ਇੱਕੋ ਢੰਗ ਨਾਲ ਉਚਾਰਿਆ ਜਾਵੇ ?

1. **'ਪੁਤ੍ਰੀ' ਕਉਲੁ ਨ ਪਾਲਿਓ... ॥** *(ਪੰਨਾ 967)*
   [ਪੁਤਰੀਂ—ਪੁੱਤਰਾਂ ਨੇ।]
   **ਗਾਛਹੁ 'ਪੁਤ੍ਰੀ' ਰਾਜ ਕੁਆਰਿ ॥** *(ਪੰਨਾ 1187)*
   [ਹੇ ਪੁਤ੍ਰੀ, ਹੇ ਧੀਏ]

2. **'ਸਾਈ' ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ ॥** *(ਪੰਨਾ 764)*
   [ਸਾਈ—ਓਹੋ।]
   **ਜੋ ਸਿਰੁ 'ਸਾਈ' ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥** *(ਪੰਨਾ 1381)*
   [ਸਾਈਂ—ਮਾਲਕ।]

3. **ਗਾਡਰ ਲੇ ਕਾਮਧੇਨੁ ਕਰਿ 'ਪੂਜੀ' ॥** (ਪੰਨਾ 198)
[ਪੂਜੀ—ਪੂਜਿਆ।]
**ਸਚੁ 'ਪੂਜੀ' ਨਾਮੁ ਦ੍ਰਿੜਾਇ ਪ੍ਰਭ ਵਣਜਾਰੇ ਥਾਰੇ ॥** (ਪੰਨਾ 308)
[ਪੂੰਜੀ—ਰਾਸ।]

4. **ਜਿਨ ਸਿਰਿ ਸੋਹਨਿ 'ਪਟੀਆ' ਮਾਂਗੀ ਪਾਇ ਸੰਧੂਰੁ ॥** (ਪੰਨਾ 417)
[ਪੱਟੀਆਂ—ਵਾਲਾਂ ਦੀਆਂ।]
**ਮੇਰੀ 'ਪਟੀਆ' ਲਿਖਿ ਦੇਹੁ ਸ੍ਰੀ ਗੋੁਪਾਲ ॥** (ਪੰਨਾ 1194)
[ਪਟੀਆ—ਪੱਟੀ।]

5. **'ਬਾਗ' ਮਿਲਖ ਘਰ ਬਾਰ ਕਿਥੈ ਸਿ ਆਪਣੇ ॥** (ਪੰਨਾ 141)
[ਬਾਗ਼, ਫਲਾਂ, ਫੁੱਲਾਂ ਵਾਲਾ।]
**ਰੋਜਾ 'ਬਾਗ' ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ ॥** (ਪੰਨਾ 1100)
[ਬਾਂਗ—ਆਵਾਜ਼।]

6. **'ਪਹਿਲਾ' ਪਹਰੁ ਧੰਧੈ ਗਇਆ ਦੂਜੈ ਭਰਿ ਸੋਇਆ ॥** (ਪੰਨਾ 43)
[ਪਹਿਲਾ—First]
**'ਪਹਿਲਾ' ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥** (ਪੰਨਾ 1102)
[ਪਹਿਲਾਂ—At First]

7. **ਜੇ ਭੁਖ ਦੇਹਿ ਤ ਇਤ ਹੀ 'ਰਾਜਾ' ਦੁਖ ਵਿਚਿ ਸੂਖ ਮਨਾਈ ॥** (ਪੰਨਾ 757)
[ਰਾਜਾਂ—ਰੱਜਾਂ।]
**'ਰਾਜਾ' ਨਿਆਉ ਕਰੇ ਹਥਿ ਹੋਇ ॥** (ਪੰਨਾ 350)
[ਰਾਜਾ—ਪਾਤਸ਼ਾਹ।]

8. **'ਗੋਰੀ' ਸੇਤੀ ਤੁਟੈ ਭਤਾਰੁ ॥**
**ਪੁਤੀ ਗੰਢੁ ਪਵੈ ਸੰਸਾਰਿ ॥** (ਪੰਨਾ 143)
[ਗੋਰੀ—ਪਤਨੀ।]
**ਕੂੜਾ ਸਉਦਾ ਕਰਿ ਗਏ 'ਗੋਰੀ' ਆਇ ਪਏ ॥** (ਪੰਨਾ 1380)
[ਗੋਰੀਂ—ਗੋਰਾਂ (ਕਬਰਾਂ) ਵਿਚ।]

9. **ਕਹੁ ਨਾਨਕ 'ਮੋਰੀ' ਪੂਰਨ ਆਸਾ ॥** (ਪੰਨਾ 394)
[ਮੋਰੀ—ਮੇਰੀ।]
**'ਮੋਰੀ' ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ ॥** (ਪੰਨਾ 557)
[ਮੋਰੀਂ—ਮੋਰਾਂ ਨੇ।]

10. **'ਗਲਾ' ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥** (ਪੰਨਾ 474)
[ਗਲਾਂ]
**ਹੇਰਾ ਰੋਟੀ ਕਾਰਨੇ 'ਗਲਾ' ਕਟਾਵੈ ਕਉਨੁ ॥** (ਪੰਨਾ 1374)
[ਗਲਾ—ਗਿੱਚੀ।]

11. **ਹੰਸਾ ਦੇਖਿ ਤਰੰਦਿਆ 'ਬਗਾ' ਆਇਆ ਚਾਉ ॥** *(ਪੰਨਾ 1384)*
[ਬੱਗਾਂ—ਬਗਲਿਆਂ।]
**ਦਿਹੁ 'ਬਗਾ' ਤਪੈ ਘਣਾ ਕਾਲਿਆ ਕਾਲੇ ਵੰਨ ॥** *(ਪੰਨਾ 789)*
[ਬੱਗਾ—ਚਿੱਟਾ।]

12. **ਵਿਣੁ 'ਭਾਗਾ' ਨਾਮੁ ਨ ਪਾਇਆ ਜਾਇ ॥** *(ਪੰਨਾ 1262)*
[ਭਾਗਾਂ—ਕਿਸਮਤ।]
**ਹਮਰਾ ਭਰਮੁ ਗਇਆ ਭਉ 'ਭਾਗਾ' ॥** *(ਪੰਨਾ 655)*
[ਭਾਗਾ—ਭੱਜ ਗਿਆ।]

13. **ਰੁਪੇ ਕੀਆ 'ਕਾਰਾ' ਬਹੁਤੁ ਬਿਸਥਾਰੁ ॥** *(ਪੰਨਾ 1168)*
[ਕਾਰਾਂ—ਲਕੀਰਾਂ।]
**ਜਨ ਨਾਨਕ ਹਰਿ ਕੀ ਲਾਗਾ 'ਕਾਰਾ' ॥** *(ਪੰਨਾ 212)*
[ਕਾਰਾਂ—ਕੰਮ।]

## 'ਅ' ਅਗੇਤਰ ਸ਼ਬਦਾਂ ਦਾ ਉਚਾਰਣ

ਗੁਰਬਾਣੀ ਵਿਚ ਉਸ ਨਿਰ-ਆਕਾਰ ਪ੍ਰਭੂ ਦੇ ਨਿਰਗੁਣ ਸਰੂਪ ਦੀ ਉਪਮਾ ਵਿਚ ਅਨੇਕਾਂ ਨਕਾਰਾਤਮਕ ਅਥਵਾ ਨਾਂਹ ਵਾਲੇ ਸ਼ਬਦ ਵਰਤੇ ਗਏ ਹਨ, ਜੋ 'ਅ' ਅੱਖਰ ਨਾਲ ਸ਼ੁਰੂ ਹੁੰਦੇ ਹਨ। ਜਿਹਾ ਕਿ ਅਕਾਲ, ਅਛੇਦ, ਅਰੂਪ, ਅਨੀਲ, ਅਰੋਗ। ਇਹ ਸ਼ਬਦ ਕਾਲ, ਛੇਦ, ਰੂਪ, ਨੀਲ, ਰੋਗ ਆਦਿ ਮੂਲ ਸ਼ਬਦਾਂ ਨਾਲ 'ਅ' ਦਾ ਅੱਖਰ ਲਗਾ ਕੇ ਬਣਾਏ ਗਏ ਹਨ।

ਐਸੇ ਸ਼ਬਦਾਂ ਵਿਚ ਜੇ 'ਅ' ਅੱਖਰ ਤੋਂ ਅਗਲੇ ਅੱਖਰ ਨਾਲ ਦੀਰਘ (ਅਰਥਾਤ ਾ, ੀ, ੇ, ੈ, ੂ, ੋ, ੌ ਆਦਿ ਕੋਈ) ਲਗ ਲੱਗੀ ਹੋਈ ਹੈ, (ਜਿਵੇਂ ਕਿ ਉਪਰ ਦਿੱਤੇ ਗਏ ਸ਼ਬਦਾਂ ਵਿਚ) ਤਾਂ ਉਹਨਾਂ ਸ਼ਬਦਾਂ ਦਾ ਉਚਾਰਣ ਕਰਨ ਵਿਚ ਪਾਠਕ ਨੂੰ ਕੋਈ ਕਠਿਨਾਈ ਪੇਸ਼ ਨਹੀਂ ਆਉਂਦੀ। ਪਰ ਜਿਥੇ 'ਅ' ਅੱਖਰ ਤੋਂ ਅਗਲਾ ਅੱਖਰ ਲਘੂ ਹੈ, ਅਰਥਾਤ ਉਹ ਲਗ-ਰਹਿਤ ਹੈ ਅਥਵਾ ਉਸ ਨਾਲ ਸਿਹਾਰੀ ਜਾਂ ਔਂਕੜ ਲੱਗਾ ਹੋਇਆ ਹੈ ਤਾਂ ਪਾਠਕ ਅਕਸਰ ਉਹਨਾਂ ਦੇ ਉਚਾਰਣ ਵਿਚ ਗ਼ਲਤੀ ਕਰਦੇ ਹਨ। ਜਿਹਾ ਕਿ ਅਪਰਸ, ਅਲਿਪਤ, ਅਤ੍ਰਿਪਤ, ਅਕਲਪਿਤ ਆਦਿ ਸ਼ਬਦ ਪਰਸ, ਲਿਪਤ, ਤ੍ਰਿਪਤ, ਕਲਪਿਤ ਤੋਂ ਬਣੇ ਹੋਏ ਹਨ। ਇਸ ਲਈ ਇਹਨਾਂ ਨੂੰ ਅਪ-ਰਸ, ਅਲਿ-ਪਤ, ਅਤ੍ਰਿ-ਪਤ, ਅਕਲ-ਪਿਤ ਪੜ੍ਹਨਾ, ਨਿਰੀ ਅਸ਼ੁੱਧਤਾ ਹੀ ਨਹੀਂ, ਸਗੋਂ ਇਹਨਾਂ ਸ਼ਬਦਾਂ ਨੂੰ ਅਰਥ-ਹੀਣ ਜਾਂ ਮੁਰਦਾ ਬਣਾ ਦੇਣਾ ਹੈ।

ਪਾਠਕ ਸੱਜਣ ਜਿਥੇ ਕਿਧਰੇ ਇਹ ਵੇਖਣ ਕਿ ਕਿਸੇ ਸ਼ਬਦ ਤੋਂ ਪਹਿਲੇ ਲੱਗਾ ਹੋਇਆ 'ਅ' ਉਸ ਨੂੰ ਨਕਾਰਾਤਮਕ ਬਨਾਣ ਲਈ ਵਰਤਿਆ ਗਿਆ ਹੈ, ਤਾਂ ਉਹ ਉਸ ਦਾ ਉਚਾਰਣ ਕਰਨ ਸਮੇਂ 'ਅ' ਅੱਖਰ ਨੂੰ ਮੂਲ ਸ਼ਬਦ ਤੋਂ ਰਤਾ ਨਿਖੇੜ ਕੇ ਪੜ੍ਹਨ, ਉਚਾਰਣ ਆਪਣੇ ਆਪ ਠੀਕ ਹੋ ਜਾਏਗਾ।

ਦੋ-ਅੱਖਰੇ ਸ਼ਬਦਾਂ ਦੀ ਵੰਨਗੀ ਪੜ੍ਹੀਏ :

**'ਅਭੈ' ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥**
[ਅ-ਭੈ] *(ਪੰਨਾ 702)*

**ਤੁਧੁ ਭਾਵੈ 'ਅਧੀ' ਪਰਵਾਣੁ ॥** *(ਪੰਨਾ 662)*
[ਅ-ਧੀ—ਬੁੱਧ-ਹੀਣ, ਮੂਰਖ]

**'ਅਜੈ' ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥** *(ਪੰਨਾ 1409)*
[ਅ-ਜੈ—ਅਜਿਤ।]

ਤਿੰਨ-ਅੱਖਰੇ ਸ਼ਬਦਾਂ ਦੀ ਵੰਨਗੀ ਦੇਖੀਏ :

**ਭੁਲਣ ਅੰਦਰਿ ਸਭੁ ਕੋ 'ਅਭੁਲੁ' ਗੁਰੂ ਕਰਤਾਰੁ ॥** *(ਪੰਨਾ 61)*
[ਅ-ਭੁੱਲ]

**ਏ ਅਖਰ ਖਿਰਿ ਜਾਹਿਗੇ ਓਇ 'ਅਖਰ' ਇਨ... ॥** *(ਪੰਨਾ 340)*
[ਅ-ਖਰ—ਨਾ ਖ਼ੁਰਨ ਵਾਲਾ।]

**ਪਿਤਾ ਮੇਰੋ ਬਡੋ ਧਨੀ 'ਅਗਮਾ' ॥** *(ਪੰਨਾ 507)*
[ਅ-ਗਮਾ—ਅ-ਪਹੁੰਚ।]

**'ਅਛਲ' ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ ॥** *(ਪੰਨਾ 677)*
[ਅ-ਛਲ—ਛਲ ਰਹਿਤ।]

**'ਅਟਲ' ਬਚਨ ਸਾਧੂ ਜਨਾ ਸਭ ਮਹਿ ਪ੍ਰਗਟਾਇਆ ॥** *(ਪੰਨਾ 812)*
[ਅ-ਟੱਲ]

**'ਅਬਲ' ਬਲੁ ਤੋੜਿਆ 'ਅਚਲ' ਚਲੁ ਥਪਿਆ**
**'ਅਘੜੁ' ਘੜਿਆ ਤਹਾ ਅਪਿਉ ਪੀਆ ॥** *(ਪੰਨਾ 1106)*
[ਅ-ਬਲ; ਅ-ਚਲ; ਅ-ਘੜ]

**'ਅਕੁਲ' ਨਿਰੰਜਨ ਏਕੈ ਭਾਇ ॥** *(ਪੰਨਾ 343)*
[ਅ-ਕੁਲ—ਕੁੱਲ ਰਹਿਤ।]

**...ਭਲੁ 'ਅਮਲੁ' ਸਤਿਗੁਰ ਸੰਗਿ ਨਿਵਾਸੁ ॥** *(ਪੰਨਾ 1398)*
[ਅ-ਮਲੁ—ਮਲ ਰਹਿਤ।]

**'ਅਜਪਾ' ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥** *(ਪੰਨਾ 1291)*
[ਅ-ਜਪਾ]

**ਗੁਰੁ ਅਮਰਦਾਸੁ ਪਰਸੀਐ 'ਅਭਉ' ਲਭੈ ਗਉ ਚੁਕਿਹਿ ॥** *(ਪੰਨੇ 1394-95)*
[ਅ-ਭਉ]

**...ਗੁਰ ਰਾਮਦਾਸ ਸਰ 'ਅਭਰ' ਭਰੇ ॥**
[ਅ-ਭਰ—ਖ਼ਾਲੀ।] *(ਪੰਨਾ 1397)*

ਹੇਠਾਂ ਚਾਰ ਅੱਖਰੇ ਸ਼ਬਦਾਂ ਦੀਆਂ ਉਦਾਹਰਣਾਂ ਦੇਖੀਏ :

**ਸਹਜੇ 'ਅਦਿਸਟੁ' ਪਛਾਣੀਐ ਨਿਰਭਉ ਜੋਤਿ ਨਿਰੰਕਾਰੁ ॥** *(ਪੰਨਾ 68)*
[ਅ-ਦਿਸਟੁ]

**ਦੇਖਿ 'ਅਦਿਸਟੁ' ਰਹਹੁ ਲਿਵ ਲਾਗੀ... ॥** *(ਪੰਨਾ 1041)*
[ਅ-ਦ੍ਰਿਸਟੁ]

**'ਅਗਨਤ' ਸਾਹੁ ਅਪਨੀ ਦੇ ਰਾਸਿ ॥** *(ਪੰਨਾ 268)*
[ਅ-ਗਨੰਤ]

**ਨਾਨਕ ਓਹੁ 'ਅਪਰਸੁ' ਸਗਲ ਨਿਸਤਾਰੈ ॥** *(ਪੰਨਾ 274)*
[ਅ-ਪਰਸ]

**ਪੂਰਾ ਗੁਰੁ 'ਅਖ੍ਹਓ' ਜਾ ਕਾ ਮੰਤ੍ਰੁ ॥** *(ਪੰਨਾ 287)*
[ਅ-ਖ੍ਹਓ]

**'ਅਮੁਲੀਕ' ਲਾਲ ਏਹਿ ਰਤਨ ॥** *(ਪੰਨਾ 295)*
[ਅ-ਮੁਲੀ-ਕ]

**ਸਭ ਕੈ ਮਧਿ 'ਅਲਿਪਤੋ' ਰਹੈ ॥** *(ਪੰਨਾ 294)*
[ਅ-ਲਿਪਤੋ]

**'ਅਲਿਪਤ' ਗੁਫਾ ਮਹਿ ਰਹਹਿ ਨਿਰਾਰੇ ॥** *(ਪੰਨਾ 904)*
[ਅ-ਲਿਪਤ]

**'ਅਕਲਪਤ' ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ... ॥** *(ਪੰਨਾ 940)*
[ਅ-ਕਲਪਿਤ]

**ਕਰਮ 'ਅਕਰਮ' ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥** *(ਪੰਨਾ 346)*
[ਅ-ਕਰਮ]

**ਸੋ ਦੀਪਕੁ 'ਅਮਰਕੁ' ਸੰਸਾਰਿ ॥** *(ਪੰਨਾ 971)*
[ਅ-ਮਰਕੁ—ਨਾ ਮਰਨ ਵਾਲਾ।]

**ਮਨੁ 'ਅਸਮਝੁ' ਸਾਧਸੰਗਿ ਪਤੀਆਨਾ ॥** *(ਪੰਨਾ 890)*
[ਅ-ਸਮਝ]

**'ਅਬਰਨ' ਬਰਨ ਸਿਉ ਮਨ ਹੀ ਪ੍ਰੀਤਿ ॥** *(ਪੰਨਾ 1162)*
[ਅ-ਬਰਨ—ਰੰਗ ਰਹਿਤ।]

**'ਅਕਰਣੰ' ਕਰੋਤਿ 'ਅਖਾਦ੍ਯੰ'... ॥** *(ਪੰਨਾ 1358)*
[ਅ-ਕਰਣੰ—ਨਾ ਕਰਨ ਵਾਲਾ; ਅ-ਖਾਦ੍ਯੰ]

**ਅਮਰਦਾਸਿ 'ਅਮਰਤੁ' ਛਤ੍ਰੁ ਗੁਰ ਰਾਮਹਿ ਦੀਅਉ ॥** *(ਪੰਨਾ 1408)*
[ਅ-ਮਰਤੁ—ਅਬਿਨਾਸ਼ੀ।]

**ਰਿਦੈ ਬਸੈ 'ਅਕਹੀਉ' ਸੋਇ ਰਸ ਤਿਨ ਹੀ ਜਾਤਉ ॥** *(ਪੰਨਾ 1394)*
[ਅ-ਕਹੀਓ—ਅਕੱਥ।]

•